

# ਹਸਦਿਆਂ ਦੇ ਘਰ ਵਸਦੇ



ਕੁਲਬੀਰ ਸਿੰਘ ਸਿੱਧੂ
(ਸਾਬਕਾ ਕਮਿਸ਼ਨਰ)

ਜਦੋਂ ਜਵਾਨੀ ਜੋਰ ਸੀ ਵੇ ਜਾਲਮਾਂ...

## ਲੇਖਕ ਦੀ ਕਲਮ ਤੋਂ :-

1. ਚਾਨਣ ਦਾ ਬਾਗ
   (ਜ਼ਿਲ੍ਹਾ ਬਠਿੰਡਾ ਅਤੇ ਫ਼ਿਰੋਜ਼ਪੁਰ ਦਾ ਚੋਣਵਾਂ ਕਿੱਸਾ ਕਾਵਿ)
2. ਮਾਨਵਤਾ ਦਾ ਪ੍ਰਣਾਮ ਸਰਬੰਸਦਾਨੀ ਦੇ ਨਾਮ
   (ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਜੀਵਨੀ ਤੇ ਖਾਲਸਾ ਸਿਰਜਣਾ)
3. ਸਰਸਵਤੀ ਤੋਂ ਸਤਲੁਜ ਤੇ ਸਿੰਧ ਤੱਕ
   (ਪੰਜਾਬੀ ਸਭਿਅਤਾ ਦੇ ਤ੍ਰਿਵੈਣੀ ਦਿਸਹੱਦੇ)
4. ਕਾਮਰੇਡਜ਼-ਇਨ-ਆਰਮਜ਼
   (ਸ਼ਹੀਦੇ-ਆਜ਼ਮ ਸ. ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ)
5. ਮਹਾਨ ਗੁਰੂ ਦਾ ਮਹਾਨ ਬੰਦਾ
   (ਬਾਬਾ ਬੰਦਾ ਸਿੰਘ ਬਹਾਦਰ)
6. ਸ਼ਬਦਾਂ ਦੇ ਕਾਫ਼ਲੇ
   (ਪੰਜਾਬੀ ਸਭਿਆਚਾਰ ਤੇ ਸਾਡੀ ਬਦਲਦੀ ਜਾ ਰਹੀ ਜੀਵਨਸ਼ੈਲੀ)
7. ਧੁਖਦੇ ਮਸਲੇ-ਭਖਦਾ ਪੰਜਾਬ
8. ਬਦਰੰਗ ਹੋ ਰਿਹਾ ਪੰਜਾਬੀ ਸਭਿਆਚਾਰ
9. ਹਸਦਿਆਂ ਦੇ ਘਰ ਵਸਦੇ

# ਹਸਦਿਆਂ ਦੇ ਘਰ ਵਸਦੇ

(ਲੇਖ ਸੰਗ੍ਰਹਿ)

ਕੁਲਬੀਰ ਸਿੰਘ ਸਿੱਧੂ



ਸਪਤਰਿਸ਼ੀ ਪਬਲੀਕੇਸ਼ਨ
ਚੰਡੀਗੜ੍ਹ

# Hasdyan de ghar vasde

By
**Kulbir Singh Sidhu**
(Formerly IAS)
#1374, SBI, Sector 68, Mohali
Sahibzada Ajit Singh Nagar
98140-32009

ISBN
978-81-19370-07-8
Edition 2023



Published by
**Saptrishi Publication**
Plot No. 25/6, Industrial Area, Phase-2,
Near Tribune Chowk, Chandigarh.
E-mail-: sapatrishi94@gmail.com
94638-36591, 77174-65715



**Visit us at : www.saptrishipublication.com**



# ਸਮਰਪਣ

ਇਹ ਪੁਸਤਕ 'ਹਸਦਿਆਂ ਦੇ ਘਰ ਵਸਦੇ' ਇਕ ਸ਼ਰਧਾ ਤੇ ਸ਼ੁਕਰਾਨੇ ਭਰਪੂਰ ਅਰਜ਼ੋਈ ਵਜੋਂ ਆਪਣੇ ਪੋਤਰੇ ਮਹਿਰਾਜਬੀਰ ਸਿੰਘ ਸਿੱਧੂ, ਸਾਡੀਆਂ ਤੇ ਉਸ ਦੀਆਂ ਪੀੜ੍ਹੀਆਂ ਨੂੰ ਸਮਰਪਿਤ ਹੈ ਤਾਂ ਕਿ ਫਰਜ਼ ਮਾਤਰ ਅਸੀਂ ਆਪਣੇ ਸ਼ਾਨਾਮਤੇ ਸਭਿਆਚਾਰ, ਖਾਸ ਕਰਕੇ ਗੁਰੂ ਇਤਿਹਾਸ ਤੇ ਮਾਖਿਓਂ ਮਿੱਠੇ ਪੰਜਾਬੀ ਸਾਹਿਤ ਨਾਲ ਜੋੜ ਸਕੀਏ।

ਇਸ ਤੋਂ ਪਹਿਲਾਂ ਵੀ ਮੈਂ ਆਪਣੀ ਇੱਕ ਪੁਸਤਕ 'ਧੁਖਦੇ ਮਸਲੇ-ਭਖਦਾ ਪੰਜਾਬ' ਸਾਡੇ ਤਿੰਨ ਭਰਾਵਾਂ ਦੀ ਇਕਲੌਤੀ ਪੋਤਰੀ ਗੁਣਤਾਸ ਕੌਰ ਸਿੱਧੂ (ਮਹਿਰਾਜਬੀਰ ਦੀ ਤਾਇਆ-ਜ਼ਾਤ ਭੈਣ) ਨੂੰ ਵੀ ਇਸ ਅਰਜ਼ਮੰਦ ਮਨਸ਼ਾ ਸਹਿਤ ਅਰਪਿਤ ਕੀਤੀ ਸੀ ਕਿ ਅਸੀਂ ਆਪਣੇ ਵਿਰਸੇ ਨੂੰ ਸਹੀ ਮਾਅਨਿਆਂ ਵਿਚ ਜੀਵਨ ਸ਼ੈਲੀ ਦਾ ਹਿੱਸਾ ਬਣਾ ਕੇ ਹਸੰਦਿਆਂ-ਖੇਲੰਦਿਆ ਜੀਵਨ ਸਫਲਾ ਕਰ ਸਕੀਏ।

ਆਮੀਨ!

# ਅਰਜ਼ੋਈ

ਮਨੁੱਖਤਾ ਦੀਆਂ ਪੀੜ੍ਹੀਆਂ ਮੁਢ-ਕਦੀਮ ਤੋਂ ਹੀ ਨਿਰੰਤਰ ਚਲ ਰਹੀਆਂ ਹਨ। ਮਨੁੱਖੀ ਪੀੜ੍ਹੀਆਂ ਦੀ ਲੜੀ ਵਿਚ ਪਰੌੜ-ਪੀੜ੍ਹੀ ਹਮੇਸ਼ਾਂ ਹੀ ਬਜ਼ੁਰਗਾਂ ਤੇ ਬੱਚਿਆਂ ਦੇ ਦਰਮਿਆਨ ਬੜੀ ਅਹਿਮ ਕੜੀ ਰਹੀ ਹੈ। ਇਉਂ ਹੀ ਅਜੋਕੇ ਸਮੇਂ ਵਿਚ ਹੁਣ ਬਜ਼ੁਰਗੀ ਨੂੰ ਪਹੁੰਚ ਚੁਕੀ ਸਾਡੀ ਪੀੜ੍ਹੀ ਦਾ ਇਹ ਇਕ ਨੈਤਿਕ ਤੇ ਸਭਿਆਚਾਰਕ ਫ਼ਰਜ਼ ਬਣਦਾ ਹੈ ਕਿ ਅਸੀਂ ਆਪਣੀਆਂ ਨੌਜਵਾਨ ਪੀੜ੍ਹੀਆਂ ਨੂੰ ਸਾਡੀਆਂ ਬੀਤ ਚੁੱਕੀਆਂ ਪੀੜ੍ਹੀਆਂ ਦੇ ਸਚਿਆਰੇ ਜੀਵਨ ਤੇ ਸਭਿਆਚਾਰ ਨਾਲ ਵਾਬਸਤਾ ਕਰੀਏ।

ਇਸ ਸੰਦਰਭ ਵਿਚ ਮੈਂ ਪਹਿਲ-ਪ੍ਰਿਥਮੇ ਆਪਣੇ ਮਹਾਨ ਪੁਰਖਿਆਂ ਦੇ ਮਹਾਨ ਫ਼ਲਸਫ਼ੇ ਤੇ ਕੁਰਬਾਨੀਆਂ ਨੂੰ ਆਪਣੀ ਅਜੋਕੀ ਪਰੌੜ-ਪੀੜ੍ਹੀ ਦਾ ਇਕ ਬਸ਼ਰ ਹੋਣ ਦੇ ਨਾਤੇ ਸਿਜਦਾ ਕਰਦਾ ਹਾਂ। ਵਾਹਿਗੁਰੂ ਦੀ ਅਪਾਰ ਕ੍ਰਿਪਾ ਸਦਕਾ ਮੇਰੀ ਫ਼ਰਜ਼ ਮਾਤਰ ਹਮੇਸ਼ਾਂ ਇਹ ਹੀ ਕੋਸ਼ਿਸ਼ ਰਹੀ ਹੈ ਕਿ ਮੈਂ ਭਾਰਤ ਮਾਂ ਦੇ ਸਪੂਤਾਂ ਵਲੋਂ ਦੇਸ਼ ਤੇ ਕੌਮ ਵਾਸਤੇ ਕੀਤੀਆਂ ਕੁਰਬਾਨੀਆਂ, ਸੰਘਰਸ਼ਾਂ ਤੇ ਉਨ੍ਹਾਂ ਦੇ ਸਚਿਆਰੇ ਕਾਰਨਾਮਿਆਂ ਸਬੰਧੀ ਜਾਣਕਾਰੀ ਨੂੰ ਮਤਵਾਤਰ ਆਪਣੇ ਲੋਕਾਂ ਤੇ ਖਾਸ ਕਰਕੇ ਨੌਜਵਾਨਾਂ ਨਾਲ ਸਾਂਝੀ ਕਰਦਾ ਰਹਾਂ।

ਮੇਰੀ ਅਕਾਲ ਪੁਰਖਿ ਦੇ ਦਰਿ 'ਤੇ ਅਰਦਾਸ-ਬੰਦਨਾ ਹੈ ਕਿ ਮੈਂ ਆਪਣੇ ਸਰਬ-ਸਾਂਝੇ ਮਹਾਨ ਪੁਰਖਿਆਂ ਤੇ ਵਡੇਰਿਆਂ ਦੀ ਅਣਮੋਲ ਸਦਾਚਾਰਕ ਤੇ ਸਭਿਆਚਾਰਕ ਪੰਜਾਬੀ ਰਹਿਤਲ ਨਾਲ ਆਪਣੇ ਸਮਾਜ ਨੂੰ ਜੋੜਨ ਵਾਸਤੇ ਭਵਿੱਖ ਵਿਚ ਵੀ ਸਿਦਕ-ਦਿਲੀ ਸਹਿਤ ਉਦਮ-ਉਪਰਾਲੇ ਕਰਦਾ ਰਹਾਂ। ਰੱਬਾ ! ਮੈਂ ਤੇਰਾ ਬੰਦਾ ਤੇਰੇ ਦਰਿ 'ਤੇ ਦੁਆ ਕਰਦਾ ਹਾਂ।

ਹੇ ਦਯਾਲੂ ! ਦਯਾ ਕਰੋ।

ਹੇ ਕਿਰਪਾਲੂ ! ਕਿਰਪਾ ਕਰੋ।

-ਕੁਲਬੀਰ ਸਿੰਘ ਸਿੱਧੂ

# ਤਤਕਰਾ

# ਹਾਸਿਆਂ ਦੇ ਛਣਕਾਟੇ

'ਹਸਦਿਆਂ ਦੇ ਘਰ ਵਸਦੇ' ਪੁਸਤਕ ਮਲਵਈ ਸਭਿਆਚਾਰ ਦੇ ਠੇਠ ਪੇਂਡੂ ਹਾਸ ਰਸ ਤੇ ਵਿਅੰਗ 'ਤੇ ਕੇਂਦਰਿਤ ਹੈ। ਇਸ ਪੁਸਤਕ ਵਿਚ ਖਾਸ ਕਰਕੇ ਪੰਜਾਹਵਿਆਂ ਤੋਂ ਲੈ ਕੇ ਨੱਬੇਵਿਆਂ ਤਕ ਦੇ ਪੰਜਾਬੀਆਂ ਦੇ ਸੰਸਾਰ ਪ੍ਰਸਿੱਧ ਖੁੱਲ੍ਹੇ-ਖੁਲਾਸੇ, ਲੱਠੇਦਾਰ ਤੇ ਲੱਠਮਾਰ ਸੁਭਾਅ 'ਤੇ ਚਾਨਣਾ ਪਾਇਆ ਗਿਆ ਹੈ। ਪੰਜਾਬੀ ਲੋਕ ਹੱਸਣ-ਹਸਾਉਣ ਵਾਲੇ ਸੁਭਾਅ ਦੇ ਮਾਲਕ ਹਨ। ਉਨ੍ਹਾਂ ਦਾ ਸਮੁੱਚਾ ਵਿਰਸਾ ਲੋਕ ਸਿਆਣਪਾਂ ਦੇ ਪੱਖੋਂ ਲੋਕਯਾਨ ਬਣ ਚੁੱਕਾ ਹੈ। ਉਹ ਵੱਡੀ ਤੋਂ ਵੱਡੀ ਸਚਾਈ ਬੜੇ ਥੋੜ੍ਹੇ ਜਿਹੇ ਲਫਜ਼ਾਂ ਵਿੱਚ ਕਹਿਣ ਵਿਚ ਮਾਹਿਰ ਹਨ। ਉਹ ਇਕ-ਦੂਸਰੇ ਨੂੰ ਵਿਅੰਗ, ਮਖੌਲ ਤੇ ਟਿੱਚਰਾਂ ਕਰਦੇ ਹਨ, ਜੋ ਬਹੁਤ ਹੀ ਅਰਥ ਭਰਪੂਰ ਹੁੰਦੀਆਂ ਹਨ। ਇਹ ਟਿੱਚਰਾਂ ਰੂਪੀ ਲੋਕ ਸਿਆਣਪਾਂ ਪੰਜਾਬੀ ਸਮਾਜ ਦੀ ਹਰ ਜਾਤ, ਹਰ ਵਰਗ,  ਧਰਮਾਂ ਅਤੇ ਫਿਰਕਿਆਂ ਨਾਲ ਸਬੰਧਿਤ ਹਨ। ਇਨ੍ਹਾਂ ਹਾਸੇ ਠੱਠੇ, ਟਿੱਚਰਾਂ ਅਤੇ ਟਕੋਰਾਂ ਵਿੱਚੋਂ ਭਲੇ ਸਮਿਆਂ ਵਿੱਚ ਕਿਸੇ-ਕਿਸਮ ਦੀ ਜਾਤੀ ਜਾਂ ਜ਼ਾਤੀ ਬੂਅ ਨਹੀਂ ਸੀ ਆਉਂਦੀ। ਸਮੁੱਚਾ ਸਮਾਜ ਇਕ-ਦੂਸਰੇ ਨਾਲ ਦਿਲੋਂ ਜੁੜਿਆ ਹੋਇਆ ਸੀ। ਇਸ ਤੋਂ ਇਲਾਵਾ ਮੇਰੀ ਨਿੱਜੀ ਤੌਰ 'ਤੇ ਵੀ ਜਾਤੀ ਅਤੇ ਧਰਮ ਵਾਲੇ ਮਾਮਲੇ ਵਿਚ ਕੋਈ ਕੱਟੜਤਾ ਜਾਂ ਭਾਵਨਾ ਨਹੀਂ ਰਹੀ। ਮੇਰਾ ਤਾਂ ਪਾਲਣ-ਪੋਸ਼ਣ ਵੀ ਇਸ ਤਰ੍ਹਾਂ ਹੋਇਆ ਕਿ ਇਹ ਉਚ-ਨੀਚ ਦੀਆਂ ਅਖੌਤੀ ਵੰਡਾਂ ਫਜ਼ੂਲ ਜਾਪਦੀਆਂ ਹਨ।

ਮੈਂ ਆਪਣੀ ਸਾਰੀ ਨੌਕਰੀ ਦੌਰਾਨ ਵੀ ਸਮੁੱਚੀ ਲੋਕਾਈ ਵਿਚੋਂ ਇੱਕੋ ਜੋਤ ਦੇ ਦਰਸ਼ਨ ਕਰਦਾ ਰਿਹਾ ਹਾਂ। ਪਰ ਮੇਰੀ ਪਾਠਕਾਂ ਨੂੰ ਸਨਿਮਰ ਬੇਨਤੀ ਹੈ ਕਿ ਉਸ ਸਮੇਂ ਦੇ ਸਮਾਜ ਦਾ ਚਿੱਤਰ ਪੇਸ਼ ਕਰਨਾ ਮੇਰਾ ਮੰਤਵ ਕਿਸੇ ਨੂੰ ਨੀਵਾਂ ਜਾਂ ਉੱਚਾ ਦਿਖਾਉਣਾ ਨਹੀਂ, ਬਲਕਿ ਉਸ ਸਮੇਂ ਦੀ ਸਮਾਜ ਦੇ ਆਪਸੀ ਭਾਈਚਾਰਕ ਸਾਂਝ ਪਾਠਕਾਂ ਨੂੰ ਦਿਖਾਉਣਾ ਹੈ।

ਇੱਥੇ ਦੱਸਣਯੋਗ ਹੈ ਕਿ ਮੇਰੇ ਪਿਤਾ ਜੀ ਸ. ਅਜਮੇਰ ਸਿੰਘ ਸੰਨ 1930 ਦੇ ਬੀ.ਏ. ਪਾਸ ਸਨ ਤੇ ਪ੍ਰਮਾਤਮਾ ਦੀ ਕ੍ਰਿਪਾ ਨਾਲ ਕੋਈ 100 ਕਿਲੇ ਜ਼ਮੀਨ ਦੇ ਮਾਲਕ ਸਨ। ਜਦੋਂ ਮੈਂ 1963 ਵਿਚ ਮੈਟ੍ਰਿਕ ਪਾਸ ਕੀਤੀ ਤਾਂ ਪਾਪਾ ਜੀ ਨੇ ਸਾਡੇ ਸਾਰੇ ਭਰਾਵਾਂ ਬਾਰੇ ਸੰਕਲਪ ਲਿਆ ਸੀ ਕਿ ਜਗੀਰਦਾਰੀ ਨਿਜ਼ਾਮ ਦੇ ਉਲਟ ਆਪਣੇ ਬੱਚਿਆਂ ਨੂੰ ਕਰਮਸ਼ੀਲ ਕਿਰਤੀ ਬਣਾਉਣਾ ਹੈ ਅਤੇ ਸਮੇਂ ਦੀ ਰਫ਼ਤਾਰ ਅਨੁਸਾਰ 'ਸਰਦਾਰੀ ਕਾਕਾ' ਨਹੀਂ ਬਣਨ ਦੇਣਾ। ਇਸ ਪ੍ਰੇਰਣਾ ਸਦਕਾ ਮੈਂ ਮੈਟ੍ਰਿਕ ਤੋਂ ਲੈ ਕੇ ਡਬਲ ਐਮ.ਏ ਤੱਕ ਖੇਤਾਂ ਵਿਚ ਮਾਰਚ ਦੇ ਇਮਤਿਹਾਨਾਂ ਤੋਂ ਬਾਅਦ ਤੇ ਉਪਰੰਤ ਜੁਲਾਈ ਵਿਚ ਪੜ੍ਹਾਈ ਦੇ ਨਵੇਂ ਸੈਸ਼ਨ ਸ਼ੁਰੂ ਹੋਣ ਤੱਕ ਆਪਣੇ ਸੀਰੀਆਂ ਸਾਂਝੀਆਂ ਤੇ ਕਾਮਿਆਂ ਨਾਲ ਹਲ ਵਾਹੁਣ ਤੋਂ ਲੈ

ਕੇ ਹਾੜੀ ਵੱਢਣ ਤੱਕ ਦੇ ਸਾਰੇ ਕਿਸਬ ਕਿਰਸਾਣੀ ਦੀ ਹੱਦ ਤੱਕ ਹੱਥੀਂ ਕਰਦਾ ਰਿਹਾ। ਇੱਥੋਂ ਤੱਕ ਕਿ ਫਿਰ ਜਦੋਂ ਮੈਂ ਸਰਕਾਰ ਦੇ ਉਚੇ ਅਹੁਦਿਆਂ ਤੱਕ ਵੀ ਪਹੁੰਚਿਆ ਤਾਂ ਕਿਰਤ-ਕਰਮ ਦੀ ਅਹਿਮੀਅਤ ਨੂੰ ਕਦੇ ਵੀ ਭੁੱਲ ਨਹੀਂ ਸਕਿਆ।

ਇੱਥੇ ਜ਼ਿਕਰਯੋਗ ਹੈ ਕਿ ਜਿੱਥੇ ਮੇਰੀ ਹੋਂਦ ਤੇ ਹਸਤੀ ਉਪਰ ਪੇਂਡੂ ਰਹਿਤਲ ਦੇ ਆਪਣੇ ਨੇਕ ਨਾਮ ਬਜ਼ੁਰਗਾਂ ਦਾ ਪ੍ਰਭਾਵ ਹੈ। ਉਥੇ ਹੀ ਜੀਵਨ ਸ਼ੈਲੀ ਦੇ ਨਾਲ ਮੇਰੀ ਪੰਜਾਬੀ ਸ਼ੈਲੀ ਵਿੱਚ ਆਪਣੇ ਸਿਆਲਕੋਟੀ ਮਾਤਾ ਜੀ ਮਹਿੰਦਰਪਾਲ ਕੌਰ ਦੀ ਟਕਸਾਲੀ ਪੰਜਾਬੀ ਤੇ ਆਪਣੇ ਪਿਤਾ ਜੀ ਦੇ ਉਰਦੂ ਤੇ ਅੰਗਰੇਜ਼ੀ ਜ਼ੁਬਾਨ ਦੀ ਚਾਸ਼ਨੀ ਵੀ ਮਿਲਦੀ ਹੈ। ਫਿਰ ਵੱਡੀ ਗੱਲ ਨਹੀਂ ਕਿ ਆਪਣੇ ਨਾਲ ਖੇਤੀ ਵਿੱਚ ਲੱਗੇ ਸੀਰੀਆਂ ਜਿਵੇਂ ਕਿ ਸ਼ੇਰਪੁਰ ਖੇੜੀ ਵਾਲੇ ਬਾਈ ਕੁੰਢਾ ਸਿੰਘ, ਭੋਮਾ ਸਿੰਘ, ਮੱਘਰ ਸਿੰਘ, ਸੁੰਦਰ ਸਿੰਘ, ਗੁਰਦੇਵ ਸਿੰਘ ਪਥਰਾਲੇ ਵਾਲੇ ਦੀਆਂ ਲਾਈਆਂ ਕਲੀਆਂ, ਹੇਕਾਂ ਤੇ ਬੋਲੀਆਂ ਦਾ ਵੀ ਪ੍ਰਤੱਖ ਅਸਰ ਦੇਖਣ ਨੂੰ ਮਿਲ ਸਕਦਾ ਹੈ। ਬਾਈ ਮੱਘਰ ਨੂੰ ਤਾਂ ਅਸੀਂ ਮੰਡੀ ਡੱਬਵਾਲੀ ਦੀ ਕਪਾਹ ਮਿੱਲ ਦਾ ਹੂਟਰ ਹੀ ਕਹਿੰਦੇ ਸੀ, ਭਾਵ ਉਸ ਦੀ ਆਵਾਜ਼ ਅੰਮ੍ਰਿਤ ਵੇਲੇ ਲਾਈ 'ਕਲੀ' ਇੱਕ ਮੀਲ ਤੱਕ ਵੀ ਸੁਣੀ ਜਾ ਸਕਦੀ ਸੀ। ਖ਼ੈਰ ਫਿਰ ਵੀ ਕਿੰਚਤ ਮਾਤਰ ਜੇ ਕਿਤੇ ਇਸ ਪੁਸਤਕ ਦੇ ਪਾਤਰ, ਘਟਨਾਵਾਂ ਟੋਟਕੇ, ਅਖੌਤਾਂ ਜਾਂ ਮੁਹਾਵਰੇ ਜੇ ਕਿਸੇ ਧਰਮ, ਫਿਰਕੇ ਜਾਤੀ ਜਾਂ ਕਿਸੇ ਦੀ ਨਿੱਜੀ ਜ਼ਿੰਦਗੀ ਨਾਲ ਮੇਲ ਖਾਂਦੇ ਹੋਣ ਤਾਂ ਇਸ ਨੂੰ ਮਹਿਜ਼ ਇਤਫ਼ਾਕ ਹੀ ਸਮਝਿਆ ਜਾਵੇ।

ਇਹ ਪੁਸਤਕ ਦੀ ਸਿਰਜਣਾ ਮੇਰੀ ਤਾਉਮਰ ਜ਼ਿੰਦਗੀ ਨਾਲ ਜੁੜੀ ਹੋਈ ਹੈ। ਮੈਂ ਪਿੰਡਾਂ ਦਾ ਜੰਮਿਆ-ਜਾਇਆ, ਪਲਿਆ ਅਤੇ ਜਵਾਨ ਹੋਇਆ ਹਾਂ। ਇਨ੍ਹਾਂ ਟਿੱਚਰਾਂ ਟਕੋਰਾਂ ਨੂੰ ਮੈਂ ਕੰਨੀਂ ਸੁਣਿਆ-ਸੁਣਾਇਆ ਅਤੇ ਹੰਡੀਂ ਹੰਢਾਇਆ ਹੈ। ਇਨ੍ਹਾਂ ਨੂੰ ਘੜਨ ਵਾਲੇ ਆਮ, ਸਿੱਧੇ-ਸਾਧੇ ਲੋਕ ਹੁੰਦੇ ਸਨ। ਇਹ ਟਿੱਚਰਾਂ ਸੀਨਾ-ਬ-ਸੀਨਾ ਇੱਕ ਪੀੜ੍ਹੀ ਤੋਂ ਦੂਜੀ ਪੀੜ੍ਹੀ ਨੂੰ ਮਿਲਦੀਆਂ ਰਹੀਆਂ। ਇਹ ਐਵੇਂ ਉੱਘ-ਪਤਾਲ ਨਹੀਂ ਸਨ ਹੁੰਦੀਆਂ। ਇਹ ਤਰਕ 'ਤੇ ਅਧਾਰਿਤ ਹੁੰਦੀਆਂ, ਸਿੱਧੀ ਰੇਖ ਵਿਚ ਮੇਖ ਮਾਰਦੀਆਂ ਸਨ।

ਮੈਂ ਉਮਰ ਦੇ ਪਝੱਤਰਵੇਂ ਵਰ੍ਹਿਆਂ ਵਿਚ ਜਦੋਂ ਅੱਜ ਦੇ ਸਮੇਂ ਦੇ ਤੇਜ਼-ਤਰਾਰ ਯੁੱਗ ਦੀ ਤੁਲਨਾ ਜਵਾਨੀ ਵੇਲੇ ਦੇ ਸਮੇਂ ਨਾਲ ਕਰਦਾ ਹਾਂ ਤਾਂ ਮਹਿਸੂਸ ਹੁੰਦਾ ਹੈ ਕਿ ਅੱਜ ਮਨੁੱਖ ਨੂੰ ਹਸਾਉਣ ਲਈ ਅਨੇਕਾਂ ਯਤਨ ਕੀਤੇ ਜਾਣ ਦੇ ਬਾਵਜੂਦ ਉਸ ਦੇ ਮੱਥੇ ਤੋਂ ਚਿੰਤਾ ਦੀਆਂ ਤਿਉੜੀਆਂ ਨਹੀਂ ਹਟਦੀਆਂ। ਇਸ ਦੇ ਉਲਟ ਉਸ ਸਮੇਂ ਦੇ ਬੇਫ਼ਿਕਰ ਯੁੱਗ ਵਿੱਚ ਇਹ ਹਾਸੇ ਲੋਕ ਬੁੱਲ੍ਹਾਂ 'ਤੇ ਆਮ ਝਲਕਦੇ ਸਨ। ਕਿਸੇ ਵੱਲੋਂ ਕਿਸੇ ਨੂੰ ਕੀਤੀ ਟਿੱਚਰ ਦਾ ਕੋਈ ਬੁਰਾ ਨਹੀਂ ਸੀ ਮਨਾਉਂਦਾ, ਸਗੋਂ ਸੁਣਨ ਵਾਲਾ ਖ਼ੁਸ਼ ਹੋ ਕੇ, ਸੁਣਾਈ ਟਿੱਚਰ ਦੀ ਮੁਸਕਰਾ ਕੇ ਹਾਮੀ ਭਰਦਾ।

ਸਮਾਜ ਵਿੱਚ ਵੱਡੇ-ਛੋਟੇ ਦੀ ਇੱਜ਼ਤ ਇੱਕ ਰਿਵਾਜ ਵਾਂਗ ਆਮ ਹੀ ਪ੍ਰਚੱਲਿਤ ਸੀ। ਲੋਕ ਇਕ-ਦੂਸਰੇ ਦੀ ਇੱਜ਼ਤ ਕਰਦੇ ਅਤੇ ਕਰਾਉਂਦੇ ਸਨ। ਇੱਥੋਂ ਤੱਕ ਕਿ ਨਿਮਨ ਜਾਤੀਆਂ ਦੇ ਲੋਕਾਂ ਤੇ ਸੀਰੀਆਂ-ਪਾਲੀਆਂ ਤੱਕ ਨੂੰ ਬਾਈ, ਚਾਚਾ, ਤਾਇਆ, ਬਾਬਾ ਤੇ

ਬੇਬੇ, ਚਾਚੀ, ਤਾਈ ਹੱਦ ਭਾਬੀ ਤੱਕ ਕਹਿ ਕੇ ਸੰਬੋਧਨ ਕੀਤਾ ਜਾਂਦਾ ਸੀ। ਉਸ ਸਮੇਂ ਟਿੱਚਰ ਕਰਨ ਵਾਲੇ ਦੀ ਵੀ ਵਿਸ਼ੇਸ਼ ਮਹੱਤਤਾ ਹੁੰਦੀ ਸੀ ਤੇ ਅਕਸਰ ਉਸ ਨੂੰ ਟਿੱਚਰ ਕਰਨ ਦਾ ਵੀ ਵੱਲ ਹੁੰਦਾ ਸੀ। ਮੁੱਕਦੀ ਗੱਲ ਸੁਣਨ ਵਾਲੇ ਵੀ ਉਸ ਦੀ ਗੱਲ ਸੁਣ ਕੇ ਅਸ਼-ਅਸ਼ ਕਰ ਉਠਦੇ ਸਨ।

ਪੰਜਾਬੀ ਸੁਭਾਅ ਵਿਚ ਖ਼ੁਸ਼ੀਆਂ-ਖੇੜੇ ਸਾਡੇ ਜੀਵਨ ਦਾ ਅਟੁੱਟ ਅੰਗ ਹਨ। ਗੁਰਬਾਣੀ ਵੀ ਮਨੁੱਖ ਦੇ ਨੱਚਣ-ਕੁੱਦਣ ਅਤੇ ਖ਼ੁਸ਼ੀਆਂ ਖੇੜਿਆਂ ਦੇ ਸੁਭਾਅ ਦੀ ਪ੍ਰੋੜਤਾ ਕਰਦੀ ਹੈ। ਗੁਰਬਾਣੀ ਧਾਰਮਿਕ ਤੇ ਨੈਤਿਕ ਜੀਵਨਸ਼ੈਲੀ ਦੇ ਨਾਲ-ਨਾਲ ਧੁਰ ਅੰਦਰ ਤੱਕ ਮਾਨਸਿਕ ਅਨੰਦ ਨਾਲ ਜੁੜਨ ਦਾ ਸੰਦੇਸ਼ ਵੀ ਦਿੰਦੀ ਹੈ।

ਮੁਢ ਕਦੀਮ ਤੋਂ ਹੀ ਭਾਰਤੀ ਸਭਿਅਤਾ ਅਤੇ ਸੰਸਕ੍ਰਿਤੀ ਵਿਚ ਪੰਜਾਬੀ ਸਭਿਆਚਾਰ ਸਦਾ ਹੀ ਸਿਰਮੌਰ ਰਿਹਾ ਹੈ। ਪੰਜਾਬੀ ਸਮਾਜ ਦੀ ਮਾਨਸਿਕਤਾ ਬੜੀ ਨਰੋਈ, ਵਿਲੱਖਣ ਅਤੇ ਦਿਲਚਸਪ ਹੈ। ਸਾਡੀ ਲੋਕ ਚੇਤਨਾ ਵਿਚ ਡੂੰਘੀਆਂ ਇਲਾਹੀ ਰਮਜ਼ਾਂ ਅਤੇ ਤਿੱਖੀਆਂ ਦੁਨਿਆਵੀ ਤਨਜ਼ਾਂ ਦਾ ਵਰਤਾਰਾ ਸ਼ਾਮਲ ਰਿਹਾ ਹੈ। ਪੰਜਾਬੀ ਸਭਿਆਚਾਰ ਵਿਚ ਹਾਸੇ-ਖੇੜੇ, ਅਖਾਣ, ਮੁਹਾਵਰੇ ਅਤੇ ਲੋਕ ਬੋਲੀਆਂ ਵਿਚ ਵਿਅੰਗ ਭਰਪੂਰ ਦੁਨਿਆਵੀ ਤਨਜ਼ਾਂ ਵੀ ਹਨ।

ਅੱਜ ਦੇ ਸੰਦਰਭ ਵਿਚ ਮੇਰੇ ਖਿਆਲ ਅਨੁਸਾਰ ਇਸ ਪੁਸਤਕ ਦੀ ਅਹਿਮੀਅਤ ਹੋਰ ਵੀ ਵਧ ਜਾਂਦੀ ਹੈ, ਜਦੋਂ ਮਨੁੱਖ ਬੇਮਤਲਬੀ ਜਿਹੀ ਭੱਜ-ਦੌੜ ਵਿਚ ਫਸ ਕੇ ਆਪਣਾ ਹਾਸਾ ਗੁਆਉਣ ਦੇ ਨਾਲ-ਨਾਲ ਹੋਰ ਖੁਸ਼ੀਆਂ ਤੋਂ ਵੀ ਵਾਂਝਾ ਹੋ ਗਿਆ ਹੈ। ਜੇ ਕਿਤੇ ਉਹ ਕੁਦਰਤ ਦੇ ਇਸ ਅਣਮੁੱਲੇ ਤੋਹਫ਼ੇ ਦਾ ਆਨੰਦ ਲੈਣ ਦੀ ਸੋਚਦਾ ਵੀ ਹੈ ਤਾਂ ਨਵੀਂ ਤਹਿਜ਼ੀਬ ਦੇ ਨਵੇਂ ਸ਼ਗੂਫ਼ੇ ਉਸ ਨੂੰ ਖੁੱਲ੍ਹ ਕੇ ਹੱਸਣ ਤੋਂ ਰੋਕਦੇ ਵੀ ਹਨ।

ਖ਼ੈਰ! ਮੇਰੀ ਬੜੀ ਕੋਸ਼ਿਸ਼ ਰਹੀ ਹੈ ਹਰ ਜਾਤ, ਹਰ ਵਰਗ ਤੇ ਹਰ ਮਜ਼੍ਹਬ ਪ੍ਰਤੀ ਪੂਰਨ ਨਿਸ਼ਠਾ ਤੇ ਸਤਿਕਾਰ ਰੱਖਦੇ ਹੋਏ ਉਨ੍ਹਾਂ ਸਭ ਨੂੰ ਉਨ੍ਹਾਂ ਦੀ ਵਿਸ਼ਾਲ ਵਿਰਾਸਤ ਰਾਹੀਂ ਪ੍ਰਚਾਰਨ ਤੇ ਸੰਚਾਰਨ ਦਾ ਹੀ ਯਤਨ-ਪ੍ਰਯਤਨ ਕੀਤਾ ਜਾਵੇ। ਪਰ ਫਿਰ ਵੀ ਗਲਤੀਆਂ-ਕੁਤਾਹੀਆਂ ਜਿੱਥੇ ਵੀ ਕਿਤੇ ਮਾਣਯੋਗ ਸੱਜਣ ਨੂੰ ਅੱਖਰੀਆਂ ਹੋਣ ਤਾਂ ਉਨ੍ਹਾਂ ਲਈ ਨਿਮਰਤਾ ਸਹਿਤ ਖਿਮਾ ਦਾ ਜਾਚਕ ਹਾਂ।

ਇਸ ਵਾਸਤੇ ਇੱਥੇ ਮੈਂ ਆਪਣੇ ਮਹਾਨ ਸ਼ਾਇਰ ਮਿਰਜ਼ਾ ਗਾਲਿਬ ਦੇ ਸ਼ਿਅਰ ਦੀ ਆਸਥਾ-ਅਜ਼ਮਤ ਨੂੰ ਦੁਹਰਾਉਂਦੇ ਹੋਏ, ਬਸ ਇਹ ਹੀ ਬੇਨਤੀ ਕਰਦਾ ਹਾਂ।

"ਮਾਨਾ ਕਿ ਤੇਰੀ ਦੀਦ ਕੇ ਕਾਬਿਲ ਨਹੀ ਹੂੰ ਮੈਂ,
ਤੂ ਮੇਰਾ ਸ਼ੌਕ ਦੇਖ, ਮੇਰਾ ਇੰਤਜ਼ਾਰ ਦੇਖ...।"

ਬਿਨਵੰਤੁ

**ਕੁਲਬੀਰ ਸਿੰਘ ਸਿੱਧੂ**

# ਹਸਦਿਆਂ ਦੇ ਘਰ ਵਸਦੇ

ਮਨੁੱਖੀ ਸੁਭਾਅ ਵਿਚ ਜਨਮਜਾਤ ਤੋਂ ਹੀ ਖੁਸ਼ੀਆਂ ਤੇ ਹਾਸੇ-ਖੇੜੇ ਸਾਡੇ ਜੀਵਨ ਦਾ ਅੰਤਰੀਵ ਤੇ ਅਨਿੱਖੜਵਾਂ ਅੰਗ ਰਹੇ ਹਨ। ਸਾਡੀ ਜੀਵਨ ਸ਼ੈਲੀ ਵਿਚ ਖੁਸ਼ੀਆਂ-ਖੇੜੇ ਇਨਸਾਨੀ ਖਸਲਤਾਂ ਦਾ ਇਕ ਸ਼੍ਰੋਮਣੀ ਹਿੱਸਾ ਹਨ। ਇਸ ਸੰਦਰਭ ਵਿਚ ਗੁਰਬਾਣੀ ਦਾ ਫ਼ੁਰਮਾਨ "ਨਚਣੁ ਕੁਦਣੁ ਮਨ ਕਾ ਚਾਉ॥ ਨਾਨਕ ਜਿਨ ਮਨਿ ਭਉ ਤਿਨਾ ਮਨਿ ਭਾਉ" ਗੁਰਬਾਣੀ ਅਨੁਸਾਰ ਮਨੁੱਖਤਾ ਨੂੰ ਮਾਨਸਿਕ ਖੁਸ਼ੀ ਤੇ ਆਨੰਦ ਹਮੇਸ਼ਾਂ ਹੀ ਲੋੜੀਂਦਾ ਹੈ। ਪਰ ਨਿਰਸੰਦੇਹ ਗੁਰਬਾਣੀ ਮਨੁੱਖ ਨੂੰ ਨੱਚਣ-ਕੁੱਦਣ ਦੀ ਬਾਹਰੀ ਖੁਸ਼ੀ ਤੋਂ ਕਿਤੇ ਅੱਗੇ ਲੰਘ ਕੇ ਆਪਣੇ ਧੁਰ-ਅੰਤਰੀਵ ਤੋਂ ਮਾਨਸਿਕ 'ਆਨੰਦ' ਨਾਲ ਜੁੜਨ ਦਾ ਉਪਦੇਸ਼ ਦਿੰਦੀ ਹੈ।

ਇਸ ਵਾਸਤੇ ਖੁਸ਼ਰੰਗ ਪੰਜਾਬੀ ਜਨਸਧਾਰਨ ਨੇ ਆਪਣੇ ਅਜਿਹੇ ਧਾਰਮਿਕ ਤੇ ਸਮਾਜਿਕ ਪ੍ਰੇਰਣਾ ਸਰੋਤਾਂ ਤੋਂ ਸੇਧ ਲੈ ਕੇ ਹਾਸੇ-ਖੇੜਿਆਂ ਨੂੰ ਆਪਣੀ ਲੋਕ ਚੇਤਨਾ ਵਿਚ ਢਾਲਿਆ ਹੈ। ਇਸ ਲਈ ਸਾਡੇ ਪੁਰਖਿਆਂ ਤੋਂ ਚਲੇ ਆ ਰਹੇ ਨੀਤੀ ਬਚਨ ਤੇ ਲੌਕਿਕ ਸੂਤਰ ਸਾਡੀ ਜੀਵਨ ਜਾਚ ਤੇ ਜੀਵਨ ਸ਼ੈਲੀ ਦੇ ਮੁਖ ਆਧਾਰ ਬਣੇ ਹਨ। ਪੰਜਾਬੀ ਲੋਕਾਂ ਨੇ 'ਹੱਸ ਵੇ ਮਨਾਂ, ਕੁੱਝ ਖੇਡ ਵੇ ਮਨਾਂ: ਇਸ ਜੱਗ 'ਤੇ ਨਹੀਂ ਆਉਣਾ ਫੇਰ ਵੇ ਮਨਾਂ' ਜਿਹੀਆਂ ਲੋਕ ਸਿਆਣਪਾਂ ਦੁਆਰਾ ਖੁਸ਼ ਰਹਿਣ ਦੇ ਆਪਣੇ ਨਿਸ਼ਚੇ ਨੂੰ ਹਮੇਸ਼ਾਂ ਹੀ ਦੁਹਰਾਇਆ ਹੈ। ਜਿਸ ਵਾਸਤੇ ਪੰਜਾਬੀ ਮਾਨਸਿਕਤਾ ਵਿਚ ਮਨ ਦਾ ਚਾਅ ਪੂਰਾ ਕਰਨ ਲਈ ਹੱਸਣਾ-ਖੇਡਣਾਂ ਤੇ ਨੱਚਣਾ-ਗਾਉਣਾ ਹਮੇਸ਼ਾਂ ਹੀ ਪ੍ਰਮੁੱਖ ਰਿਹਾ ਹੈ।

ਜ਼ਿਕਰਯੋਗ ਹੈ ਕਿ ਮੁਢ-ਕਦੀਮ ਤੋਂ ਹੀ ਭਾਰਤੀ ਸਭਿਅਤਾ ਤੇ ਸੰਸਕ੍ਰਿਤੀ ਵਿਚ ਪੰਜਾਬੀ ਸਭਿਆਚਾਰ ਸਦਾ ਹੀ ਸਿਰਮੌਰ ਰਿਹਾ ਹੈ। ਸਾਡਾ ਸਭਿਆਚਾਰ ਮੱਘਦੇ ਅੰਗਿਆਰਿਆਂ ਵਾਂਗ ਪੁਰਾਤਨ ਸਮੇਂ ਤੋਂ ਲੈ ਕੇ ਹੁਣ ਤਕ ਸਾਡੀ ਜਿਉਣ ਦੀ ਤਾਂਘ ਨੂੰ ਭਖਾਉਂਦਾ ਰਿਹਾ ਹੈ। ਇਸ ਕਰਕੇ ਸਾਡੇ ਪੰਜਾਬੀ ਸਮਾਜ ਦੀ ਮਾਨਸਿਕਤਾ ਬੜੀ ਨਰੋਈ, ਵਿਲੱਖਣ ਤੇ ਦਿਲਚਸਪ ਹੈ। ਸਾਡੀ ਲੋਕ ਚੇਤਨਾ ਤੇ ਲੋਕਧਾਰਾ ਵਿਚ ਅਕਸਰ ਹੀ ਡੂੰਘੀਆਂ ਇਲਾਹੀ ਰਮਜ਼ਾਂ ਤੇ ਤਿੱਖੀਆਂ ਦੁਨਿਆਵੀ ਤਨਜ਼ਾਂ ਦਾ ਵਰਤਾਰਾ ਸ਼ਾਮਿਲ ਰਿਹਾ ਹੈ।

ਇਸ ਸੰਦਰਭ ਵਿਚ ਸਾਡੇ ਇਲਾਹੀ ਪੁਰਖਿਆਂ ਨੇ "ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥ ਹਸੰਦਿਆ ਖੇਲੰਦਿਆ ਪੈਨੰਦਿਆ ਵਿਚੇ ਹੋਵੈ ਮੁਕਤਿ" ਜਿਹੇ ਇਲਾਹੀ ਪ੍ਰੇਰਣਾ ਨਾਲ ਸਾਨੂੰ ਇਕ ਨਵੀਂ ਜੀਵਨ ਜਾਚ ਤੇ ਜੀਵਨ ਸੇਧ ਦਿੱਤੀ ਹੈ। ਇਸ ਅਨੁਸਾਰ

ਪੰਜਾਬ ਸਭਿਆਚਾਰ ਤੇ ਜੀਵਨ ਸ਼ੈਲੀ ਵਿਚ ਇਕ ਪਾਸੇ ਅਧਿਆਤਮ ਦੀਆਂ ਜੁਗਤਿ, ਭੁਗਤਿ, ਮੁਕਤਿ ਜਿਹੀਆਂ ਰੱਬੀ ਰਮਜ਼ਾਂ ਵੀ ਹਨ ਅਤੇ ਦੂਜੇ ਬੰਨ੍ਹੇ ਹਾਸੇ-ਖੇੜੇ, ਅਖਾਣ, ਮੁਹਾਵਰਿਆਂ ਤੇ ਲੋਕ ਬੋਲੀਆਂ ਵਿਚ ਵਿਅੰਗ ਭਰਪੂਰ ਦੁਨਿਆਵੀ ਤਨਜ਼ਾਂ ਵੀ ਹਨ।

ਬਸ ਇਸ ਸਭ ਕਾਸੇ ਨੂੰ ਸਮਝਣ ਵਾਸਤੇ ਪੁਰਖਿਆਂ ਦੇ ਬਚਨਾਂ 'ਤੇ ਕੰਨ ਧਰਕੇ ਮਨ ਨੂੰ ਰਹਾਉ ਦੇਣ ਤੇ ਟਿਕਾਉਣ ਦੀ ਲੋੜ ਹੈ। ਇਸ ਤੋਂ ਅੱਗੇ ਫਿਰ ਸਾਨੂੰ ਗੁਰੂ ਦੀ ਕ੍ਰਿਪਾ ਨਾਲ ਆਪਣੇ ਜੀਵਨ ਦੇ ਮੰਤਵ ਤੇ ਫ਼ਲਸਫ਼ੇ ਦੀ ਖ਼ੁਦ-ਬ-ਖ਼ੁਦ ਹੀ ਸਮਝ ਪੈਣੀ ਸ਼ੁਰੂ ਹੋ ਜਾਂਦੀ ਹੈ। ਸਗੋਂ ਜਦੋਂ ਮਨੁੱਖ ਸੋਝੀ ਦੇ ਘਰ ਆਉਂਦਾ ਹੈ ਤਾਂ ਇਸ ਪੜਾਅ 'ਤੇ ਆ ਕੇ ਉਸ ਦੇ ਫ਼ੁਰਨੇ, ਸੋਚ, ਵਿਚਾਰਧਾਰਾ ਤੇ ਮਨੋਬਿਰਤੀਆਂ ਆਪਣੇ-ਆਪ ਹੀ ਸਿੱਧੀਆਂ ਤੇ ਸਾਰਥਿਕ ਹੋਣੀਆਂ ਸ਼ੁਰੂ ਹੋ ਜਾਂਦੀਆਂ ਹਨ।

ਫਿਰ ਇਸ ਪ੍ਰਸੰਗ ਵਿਚ ਜੱਗ-ਜ਼ਾਹਿਰ ਹੈ ਕਿ "ਸਤਿਗੁਰੁ ਹੋਇ ਦਇਆਲੁ ਤਾ ਦੁਖੁ ਨ ਜਾਣੀਐ।। ਸਤਿਗੁਰੁ ਹੋਇ ਦਇਆਲੁ ਤਾ ਹਰਿ ਰੰਗੁ ਮਾਣੀਐ" ਜਿਹੇ ਗੁਰਬਾਣੀ ਦੇ ਫ਼ੁਰਮਾਨ ਮਨੁੱਖਾ ਜੀਵਨ ਦੇ ਨੇਕ ਸੰਕਲਪਾਂ ਤੇ ਨਿਸ਼ਚਿਆਂ ਦਾ ਮੂਲ ਅਧਾਰ ਬਣ ਕੇ ਸਾਡੀ ਆਤਮਾ ਨੂੰ ਕਿੰਨੇ ਹੀ ਸਚਿਆਰੇ ਮਨੋਵੇਗਾਂ ਨਾਲ ਸਰਸ਼ਾਰ ਕਰ ਦਿੰਦੇ ਹਨ। ਇਸ ਤਰ੍ਹਾਂ ਹੀ ਸਾਡੇ ਪੁਰਖਿਆਂ ਤੇ ਵਡੇਰਿਆਂ ਦੇ ਨੀਤੀ-ਬਚਨ ਸਾਡੇ ਜੀਵਨ ਨੂੰ ਇਕ ਸ਼ਕਤੀ ਦੇ ਜਾਂਦੇ ਹਨ।

ਖੈਰ! ਇਸ ਵਿਚ ਵੀ ਕੋਈ ਸ਼ੱਕ ਨਹੀਂ ਕਿ ਸਮਾਜ ਵਿਚ ਹਰ ਕਿਸਮ ਤੇ ਹਰ ਸੁਭਾਅ ਦੇ ਬੰਦੇ ਮਿਲ ਜਾਂਦੇ ਹਨ, ਜਿਨ੍ਹਾਂ ਵਿਚ ਬੰਦੇ ਦੇ ਪਿੰਡ-ਰੂਪੀ ਸਰੀਰ ਵਿਚ "ਕਾਮਿ ਕਰੋਧਿ ਨਗਰੁ ਬਹੁ ਭਰਿਆ" ਅਨੁਸਾਰ ਇਕ ਬਾਰੂਦੀ ਮਾਦਾ ਭਰਿਆ ਪਿਆ ਹੈ। ਇਸ ਤਰ੍ਹਾਂ ਆਦਮੀ ਵਿਚ ਨੇਕੀ ਤੇ ਬਦੀ ਜਿਹੀਆਂ ਅਛਾਈਆਂ ਤੇ ਬੁਰਾਈਆਂ ਇਕੋ ਸਮੇਂ ਵਿੱਦਿਆਮਾਨ ਰਹਿੰਦੀਆਂ ਹਨ। ਜਦੋਂ ਕਿਸੇ ਸਮਾਜ ਵਿਚ ਸੁਚੱਜੀ ਸੋਚ ਤੇ ਸੁਚੱਜੇ ਕਾਰ ਵਿਹਾਰ ਦੇ ਅੰਸ਼ ਦਾ ਪਹਿਰਾ ਵਧ ਜਾਂਦਾ ਹੈ ਤਾਂ ਅਜਿਹੇ ਸਮਾਜ ਨੂੰ ਆਮ ਤੌਰ 'ਤੇ ਰਾਮ-ਰਾਜ ਜਾਂ ਹਲੇਮੀ-ਰਾਜ ਨਾਲ ਤਸ਼ਬੀਹ ਦਿੱਤੀ ਜਾਂਦੀ ਹੈ। ਇਸ ਦੇ ਉਲਟ ਜਦੋਂ ਲੋਕਾਂ ਵਿਚ ਮਾੜੀ ਮਾਨਸਿਕਤਾ ਤੇ ਭੈੜੀਆਂ ਆਦਤਾਂ ਹਾਵੀ ਹੋ ਜਾਂਦੀਆਂ ਹਨ ਤਾਂ ਇਸ ਨੂੰ 'ਰਾਖਸ਼ਸੀ-ਪਹਿਰਾ' ਕਿਹਾ ਜਾਂਦਾ ਹੈ।

ਗੌਰਤਲਬ ਹੈ ਕਿ ਆਦਮਜਾਤ ਆਪਣੀਆਂ ਬਦਨੀਤੀਆਂ ਦੇ ਕਾਰਨ ਖੁਦ ਹੀ ਬਦਅਮਨੀ ਤੇ ਬੇਚੈਨੀ ਦਾ ਮਾਹੌਲ ਪੈਦਾ ਕਰਦੀ ਰਹਿੰਦੀ ਹੈ। ਸਪੱਸ਼ਟ ਹੈ ਕਿ ਇਉਂ ਮਨੁੱਖੀ ਸਮਾਜ ਵਿਚ ਇਸ ਸਾਰੇ ਚੜ੍ਹਾਅ-ਉਤਰਾਅ ਦੀ ਲੰਬੀ ਦਾਸਤਾਨ ਕਿਸੇ ਵੀ ਕੌਮ ਵਾਸਤੇ ਆਖਿਰ ਨੂੰ 'ਆਪੇ ਫ਼ਾਥੜੀਏ ਤੈਨੂੰ ਕੌਣ ਛੁਡਾਵੇ' ਮੁਤਾਬਿਕ ਹੋ ਨਿਬੜਦੀ ਹੈ। ਇਸ ਤਰ੍ਹਾਂ ਇਤਿਹਾਸ ਇਸ ਗੱਲ ਦਾ ਵੀ ਗਵਾਹ ਹੈ ਕਿ ਜਿਹੜੀਆਂ ਕੌਮਾਂ ਆਪਣੇ ਚੰਗੇ ਨਾਂਅ-ਥਾਂਅ ਛੱਡ ਜਾਂਦੀਆਂ ਹਨ, ਉਹ ਹੀ ਸਫ਼ਾ-ਹਸਤੀ 'ਤੇ ਰਹਿੰਦੀਆਂ ਹਨ। ਇਸ ਦੇ ਉਲਟ

ਜਿਹੜੀਆਂ ਕੌਮਾਂ ਦੀਆਂ ਮਾੜੀਆਂ ਖਸਲਤਾਂ ਤੇ ਮਾੜੇ ਕੰਮ ਹੁੰਦੇ ਹਨ, ਉਨ੍ਹਾਂ ਕੌਮਾਂ ਦਾ ਨਾਮੋ-ਨਿਸ਼ਾਨ ਵੀ ਨਹੀਂ ਰਹਿੰਦਾ।

ਖੈਰ! ਅਕਾਲਿ ਪੁਰਖਿ ਦੀ ਅਪਾਰ ਕਿਰਪਾ ਰਹੀ ਹੈ ਕਿ ਦੁਨੀਆਂ ਦੇ ਇਉਂ ਹਿਲ ਚੁੱਕੇ ਅਣਸਾਵੇਂ ਤੇ ਅਣਸੁਖਾਵੇਂ ਨਿਜ਼ਾਮ ਨੂੰ ਠੀਕ ਕਰਨ ਵਾਸਤੇ 'ਯੁਗ ਪੁਰਖ' ਅਵਤਾਰ ਧਾਰਦੇ ਰਹੇ ਹਨ। ਫਿਰ ਇਹ 'ਪਰਮ ਮਨੁੱਖ' ਫਿਰ ਕੂਕਦੀ-ਪੁਕਾਰਦੀ ਲੋਕਾਈ ਦੀ ਖਬਰਸਾਰ ਲੈਂਦੇ ਰਹੇ ਹਨ। ਜ਼ਾਹਿਰ ਹੈ ਕਿ ਆਪਣੇ ਪੁਰਖਿਆਂ ਤੇ ਵਡੇਰਿਆਂ ਤੋਂ ਜਿਹੜੀਆਂ ਕੌਮਾਂ ਕੋਈ ਨੇਕ ਨਸੀਹਤ ਤੇ ਸਬਕ ਲੈ ਲੈਂਦੀਆਂ ਹਨ, ਉਹ ਆਪਣੇ ਤੇ ਆਪਣੀਆਂ ਨਸਲਾਂ ਦੇ ਵਾਸਤੇ ਜ਼ਿੰਦਗੀ ਦੇ ਰਾਹ ਸੁਖਾਵੇਂ ਕਰ ਜਾਂਦੀਆਂ ਹਨ। ਇਉਂ ਜਿਹੜੀ ਕੌਮ ਆਪਣੇ ਕੁਦਰਤੀ ਵਾਤਾਵਰਣ ਤੋਂ ਲੈ ਕੇ ਸਮਾਜਿਕ, ਧਾਰਮਿਕ, ਆਰਥਿਕ ਤੇ ਰਾਜਨੀਤਿਕ ਮਾਹੌਲ ਨੂੰ ਥਾਵੇਂ-ਸਾਵੇਂ ਕਰਕੇ ਸੁਖਾਵਾਂ ਬਣਾ ਲੈਂਦੀ ਹੈ, ਉਹ ਸਮਾਜ-ਨਿਰਮਾਣ ਹਿਤ ਚੰਗੇ ਕਾਰਜ ਕਰ ਜਾਂਦੀ ਹੈ। ਇਉਂ ਖੁਸ਼ਹਾਲੀ ਤੇ ਹਾਸੇ-ਖੇੜੇ ਸਦੋਂ-ਸਦੋਂ ਉਸ ਕੌਮ ਦਾ ਨਸੀਬਾ ਬਣਦੇ ਹਨ।

ਖੈਰ! ਖੁਸ਼ੀ-ਖੇੜਿਆਂ ਦੇ ਪ੍ਰਸੰਗ ਵਿਚ ਇਹ ਵੀ ਕੋਈ ਅਤਿਕਥਨੀ ਨਹੀਂ ਕਿ ਕਾਦਰ ਦੀ ਕੁਦਰਤ ਦੀ ਇਹ ਬੜੀ ਸ਼ਫ਼ਕਤ ਰਹੀ ਹੈ ਕਿ ਖੁਸ਼ਹਾਲੀ, ਖੂਬਸੂਰਤੀ ਤੇ ਹਾਸਾ-ਖੇੜਾ ਇਸ ਦੇ ਕਣ-ਕਣ ਵਿਚ ਛੁਪਿਆ ਹੋਇਆ ਹੈ; ਬਸ ਸਿਰਫ਼ ਕੋਈ ਦੇਖਣ-ਸੁਣਨ ਵਾਲਾ ਚਾਹੀਦਾ ਹੈ। ਸਗੋਂ ਰੱਬ ਦੀ ਰਜ਼ਾ ਵਿਚ ਰਹਿਣ ਵਾਲੇ ਹਾਸੇ-ਖੁਸ਼ੀਆਂ ਦੇ ਵਣਜਾਰੇ ਤਾਂ ਰੋਣੀਆਂ ਸੂਰਤਾਂ ਨੂੰ ਵੀ ਹਸਾ ਦਿੰਦੇ ਹਨ ਤੇ ਝੋਰੇ ਦੇ ਮਾਰੇ ਤੇ ਰੋਣ-ਧੋਣ ਵਾਲੇ ਲੋਕ ਆਪਣੇ ਦੁਆਲੇ ਗਮਗੀਨੀ ਦਾ ਮਾਹੌਲ ਬਣਾ ਲੈਂਦੇ ਹਨ। ਇਸ ਪ੍ਰਥਾਇ ਸਾਡੇ ਸਭਿਆਚਾਰ ਵਿਚ 'ਹਸਦਿਆਂ ਦੇ ਘਰ ਵਸਦੇ ਤੇ ਰੋਂਦਿਆਂ ਦੇ ਖਾਨੇ ਖਰਾਬ' ਜਿਹੀ ਇਕ ਲਕੋਕਤੀ ਪ੍ਰਚਲਿਤ ਹੈ। ਫਿਰ ਵਿਦਵਾਨਾਂ ਨੇ ਤਾਂ ਇਹ ਵੀ ਕਿਹਾ ਹੈ ਕਿ ਜਦੋਂ ਤੁਸੀਂ ਹਸਦੇ ਹੋ ਤਾਂ ਦੁਨੀਆਂ ਤੁਹਾਡੇ ਨਾਲ ਹਸਦੀ ਹੈ, ਪਰ ਰੋਂਦੇ ਤੁਸੀਂ ਇਕੱਲੇ ਹੀ ਹੋ।

ਬਹਿਰਹਾਲ, ਦੁਨੀਆਂ ਦੀ ਇਹ ਵੀ ਮਾਨਤਾ ਹੈ ਕਿ ਖ਼ੁਸ਼ੀ ਜਾਂ ਪ੍ਰਸੰਨਤਾ ਦਾ ਤੁਅਲਕ ਸਿੱਧਾ ਬੰਦੇ ਦੀ ਆਤਮਾ ਤੇ ਮਾਨਸਿਕਤਾ ਨਾਲ ਹੁੰਦਾ ਹੈ। ਈਸਾ ਮਸੀਹ ਤੋਂ ਵੀ ਕੋਈ ਅੱਠ-ਦਸ ਸਦੀਆਂ ਪਹਿਲਾਂ ਕਈ ਯੂਨਾਨੀ ਵਿਦਵਾਨਾਂ ਨੇ 'ਸਾਊਂਡ ਮਾਈਂਡ ਇਨ ਸਾਊਂਡ ਬੌਡੀ' ਜਿਹੀ ਸਾਨੂੰ ਇਹ ਸੋਝੀ ਦਿੱਤੀ ਹੈ ਕਿ ਅਰੋਗ ਸਰੀਰ ਵਿਚ ਅਰੋਗ ਮਨ ਦਾ ਵਾਸਾ ਹੁੰਦਾ ਹੈ। ਇਹ ਮਹਾਨ ਵਿਦਵਾਨ ਤੇ ਚਿੰਤਕ ਆਪਣੇ ਇਸ ਜਗਤ ਪ੍ਰਸਿੱਧ ਸਿਧਾਂਤ ਨਾਲ ਸਿੱਧ ਕਰ ਗਏ ਹਨ ਕਿ ਜੇ ਦੇਹ ਅਰੋਗਤਾ ਹੋਵੇ ਤਾਂ ਸਮਝੋ ਦੁਨੀਆਂ ਦੀਆਂ ਸਾਰੀਆਂ ਨਿਆਮਤਾਂ ਤੁਹਾਡੀ 'ਅਰਦਲ' ਵਿਚ ਖੜ੍ਹੀਆਂ ਹੁੰਦੀਆਂ ਹਨ ਅਤੇ ਇਸ ਦੇ ਉਲਟ ਜੇ ਸਿਹਤ ਹੀ ਠੀਕ ਨਾ ਹੋਵੇ ਤਾਂ ਸਮਝੋ ਖੁਸ਼ੀਆਂ ਤੁਹਾਡੀ 'ਸਰਦਲ' 'ਤੇ ਵੀ ਨਹੀਂ ਚੜ੍ਹਦੀਆਂ।

ਨਰੋਈ ਮਾਨਸਿਕਤਾ ਤੇ ਦੇਹ ਅਰੋਗਤਾ ਦੇ ਸਬੰਧ ਵਿਚ ਕੋਈ 15-20 ਸਾਲ ਹੋਏ ਕਿ ਮੈਂ ਦਮਦਮਾ ਸਾਹਿਬ ਦੇ ਸਰੋਵਰ ਵਿਚ ਇਕ ਗੁਰਮੁਖ ਸੱਜਣ ਨੂੰ ਇਸ਼ਨਾਨ ਕਰਦੇ ਸਮੇਂ

ਕਹਿੰਦੇ ਸੁਣਿਆ ਸੀ ਕਿ 'ਸੱਚੇ ਪਾਤਿਸ਼ਾਹ ਤੰਦਰੁਸਤੀ ਬਖਸ਼ੀ ਰੱਖੀਂ; ਨਹੀਂ ਤਾਂ, ਬੇਸ਼ੱਕ ਲੱਕੜਾਂ ਵਿਚ ਦੇ ਦੇਈਂ'। ਇਸ ਪ੍ਰਥਾਇ ਇਉਂ ਹੀ ਇਸਲਾਮ ਦੇ ਪੈਰੋਕਾਰਾਂ ਸਬੰਧੀ ਵੀ ਪ੍ਰਸਿੱਧ ਹੈ ਕਿ ਮੁਸਲਮਾਨ ਆਪਣੀ ਅਰਦਾਸ ਵਿਚ ਸਭ ਤੋਂ ਪਹਿਲਾਂ ਦੇਹ ਅਰੋਗਤਾ ਮੰਗਦੇ ਹਨ।

ਖੈਰ! ਨਰੋਈ ਮਾਨਸਿਕਤਾ ਤੇ ਦੇਹ ਅਰੋਗਤਾ ਦੇ ਸੰਦਰਭ ਵਿਚ ਮਨੁੱਖੀ ਜੀਵਨ ਵਿਚ ਸਦਾਚਾਰ ਤੇ ਆਚਰਣ ਨੂੰ ਸਮਾਜ ਚਿੰਤਕਾਂ ਨੇ ਬੜੀ ਅਹਿਮੀਅਤ ਦਿੱਤੀ ਹੈ। ਇਸ ਪ੍ਰਥਾਇ ਉਨ੍ਹਾਂ ਦਾ ਮੰਨਣਾ ਹੈ ਕਿ ਜੇ ਧਨ ਚਲਾ ਜਾਵੇ ਤਾਂ ਕੋਈ ਨੁਕਸਾਨ ਨਾ ਸਮਝੋ ਤੇ ਜੇ ਸਿਹਤ ਚਲੀ ਜਾਵੇ ਤਾਂ ਕੁਝ ਕੁ ਨੁਕਸਾਨ ਹੋਇਆ ਸਮਝੋ; ਪਰ ਜੇ ਸਦਾਚਾਰ ਤੇ ਇਖਲਾਕ ਹੀ ਗੁਆਚ ਜਾਵੇ ਤਾਂ ਸਮਝੋ ਤੁਹਾਡੇ ਪੱਲੇ ਕੁਝ ਵੀ ਨਹੀਂ ਰਿਹਾ।

ਇਸ ਲਈ ਸਾਡੇ ਪੁਰਖਿਆਂ ਤੇ ਵਡੇਰਿਆਂ ਨੇ ਸਮਾਜ ਵਿਚ ਨੈਤਿਕ ਤਾਬੀਰ ਤੇ ਤਾਮੀਰ ਕਾਇਮ ਕਰਨ ਵਾਸਤੇ ਬੇਅੰਤ ਘਾਲਣਾਵਾਂ ਘਾਲੀਆਂ ਹਨ। ਉਨ੍ਹਾਂ ਨੇ ਆਪਣੇ ਜੀਵਨ ਫ਼ਲਸਫ਼ੇ ਤੇ ਮਿਸਾਲਾਂ ਦੁਆਰਾ ਸਾਨੂੰ ਬਹੁਤ ਹੀ ਨਿਆਮਤੀ ਨਸੀਹਤਾਂ ਦਿੱਤੀਆਂ ਹਨ। ਉਨ੍ਹਾਂ ਨੇ ਸਾਨੂੰ ਆਪਣੇ ਜੀਵਨ ਵਿਚ ਸਾਰਥਿਕ ਸੋਚ ਅਨੁਸਾਰ ਪੁਰਸ਼ਾਰਥ ਤੇ ਪਰਮਾਰਥ ਦੇ ਕਾਰਜ ਕਰਨ ਜਿਹੇ ਅਨੇਕਾਂ ਉਪਦੇਸ਼ ਦਿੱਤੇ ਹਨ।

ਇਹ ਮਾਰਗ ਬੇਸ਼ੱਕ ਮੁਸ਼ਕਿਲ ਵੀ ਹੋਵੇ, ਪਰ ਪੁਰਸ਼ਾਰਥ ਤੇ ਪਰਸੁਆਰਥ ਦੇ ਰਸਤੇ 'ਤੇ ਚਲਣ ਲਈ ਸਾਡਾ ਦ੍ਰਿੜ ਨਿਸ਼ਚਾ ਤੇ ਨਿਸ਼ਾਨਾ ਹੋਣਾ ਚਾਹੀਦਾ ਹੈ। ਇਸ ਵਾਸਤੇ ਜ਼ਰੂਰੀ ਹੈ ਕਿ ਅਸੀਂ ਆਪਣੇ ਪੁਰਖਿਆਂ ਵਲੋਂ ਸਮੇਂ ਦੀ ਹਿੱਕ 'ਤੇ ਪਾਈਆਂ ਪੈੜਾਂ ਨੂੰ ਨਿਹਾਰੀਏ ਤੇ ਉਨ੍ਹਾਂ ਦੇ ਨਕਸ਼ੇ-ਕਦਮ 'ਤੇ ਚਲਣ ਦੀ ਕੋਸ਼ਿਸ਼ ਕਰੀਏ ਤਾਂ ਕਿ ਅਸੀਂ ਉਨ੍ਹਾਂ ਦੇ ਮਹਾਨ ਫ਼ਲਸਫ਼ੇ ਤੇ ਸੰਘਰਸ਼ੀ ਜੀਵਨ ਤੋਂ ਕੋਈ ਸਬਕ ਲੈ ਸਕੀਏ।

ਖੈਰ! ਸੋਹਣੇ ਸਮਾਜ, ਸੋਹਣੇ ਸਭਿਆਚਾਰ ਤੇ ਹਾਸੇ-ਖੁਸ਼ੀਆਂ ਦੇ ਚਲ ਰਹੇ ਇਸ ਪ੍ਰਸੰਗ ਵਿਚ ਆਦਮਜ਼ਾਤ ਵਾਸਤੇ ਖੂਬਸੂਰਤੀ ਤੇ ਖੁਸ਼ੀ ਦੀ ਸਿਰਜਣਾ ਕਰਨ ਸਮੇਂ ਕਾਦਰ ਨੇ ਕੁਦਰਤ ਵਿਚ ਕੋਈ ਕਮੀ ਨਹੀਂ ਰੱਖੀ। ਬਸ ਇਸ ਇਲਾਹੀ ਬਖਸ਼ਿਸ਼ ਨੂੰ ਅਨੁਭਵ ਕਰਨ ਵਾਲਾ ਸੋਹਣਾ ਮਨ ਤੇ ਸੁਹੱਪਣ ਨੂੰ ਦੇਖਣ ਵਾਲੀ ਅੱਖ ਚਾਹੀਦੀ ਹੈ, ਤਾਂ ਕਿ ਬੰਦਾ ਆਪਣੇ ਆਲੇ-ਦੁਆਲੇ ਸੁਹੱਪਣ ਦੇ ਨਜ਼ਾਰੇ ਦੇਖ ਸਕੇ ਤੇ ਆਪਣੇ ਜੀਵਨ ਵਿਚ ਖੁਸ਼ੀਆਂ ਦੀਆਂ ਠੰਡੀਆਂ ਫੁਹਾਰਾਂ ਮਾਣ ਸਕੇ।

ਇਸ ਪ੍ਰਸੰਗ ਵਿਚ ਜ਼ਾਹਿਰ ਹੈ ਕਿ ਨਰੋਈ ਮਾਨਸਿਕਤਾ ਦਾ ਸਿੱਧਾ ਸਬੰਧ ਨਿਰਸੰਦੇਹ ਮਨੁੱਖ ਦੀ ਖੁਸ਼ੀ ਤੇ ਤੰਦਰੁਸਤੀ ਨਾਲ ਜੁੜਦਾ ਹੈ। ਇਹ ਹੀ ਕਾਰਨ ਹੈ ਕਿ ਸਬਰ-ਸੰਤੋਖੀ ਮਾਨਸਿਕਤਾ ਵਾਲੇ ਮਿਹਨਤੀ-ਮਜ਼ਦੂਰ ਤੇ ਗਰੀਬ ਲੋਕ ਆਮ ਤੌਰ 'ਤੇ ਭੁਖ-ਭੋਖੜੇ ਦੇ ਬਾਵਜੂਦ ਵੀ ਰਿਸ਼ਟ-ਪੁਸ਼ਟ ਤੇ ਤਕੜੇ ਹੁੰਦੇ ਹਨ। ਜਦੋਂ ਕਿ ਅਤ੍ਰਿਪਤ ਜਿਹੀਆਂ ਖ਼ਾਹਿਸ਼ਾਂ ਵਾਲੇ ਲੋਕ ਅਕਸਰ ਧਨ-ਪਦਾਰਥਾਂ ਨਾਲ ਰੱਜੇ-ਪੁੱਜੇ ਹੋਣ ਦੇ ਬਾਵਜੂਦ ਵੀ ਸਿਹਤਮੰਦ

ਨਹੀਂ ਹੁੰਦੇ। ਸਗੋਂ ਉਹ ਕਿੰਨੇ ਹੀ ਮਾਨਸਿਕ ਤੇ ਸਰੀਰਕ ਰੋਗਾਂ ਵਿਚ ਗਰੱਸੇ ਪਏ ਹੁੰਦੇ ਹਨ।

ਇਸ ਸਬੰਧ ਵਿਚ ਹੋਰ ਤਾਂ ਹੋਰ ਪੰਛੀ ਤੇ ਜਨੌਰ ਵੀ ਖ਼ੁਸ਼ੀ ਦੇ ਅਨੁਭਵਾਂ ਨੂੰ ਮਹਿਸੂਸ ਕਰਦੇ ਹਨ। ਖ਼ੁਸ਼ਗਵਾਰ ਮੌਸਮ ਵਿਚ ਪੰਛੀਆਂ ਦਾ ਚਹਿਕਣਾ ਵਧ ਜਾਂਦਾ ਹੈ ਤੇ ਜਾਨਵਰ ਰਿਸ਼ਟ-ਪੁਸ਼ਟ ਹੋ ਜਾਂਦੇ ਹਨ। ਵਿਗਿਆਨੀਆਂ ਦਾ ਮੰਨਣਾ ਹੈ ਕਿ ਸੰਗੀਤਕ ਮਾਹੌਲ ਵਿਚ ਦੁਧਾਰੂ ਪਸ਼ੂਆਂ ਦਾ ਦੁੱਧ ਵਧ ਜਾਂਦਾ ਹੈ। ਇਸ ਪ੍ਰਥਾਇ ਸਾਡੇ ਪੇਂਡੂ ਸਮਾਜ ਦਾ ਪੁਰਾਣਾ ਅਨੁਭਵ ਹੈ ਕਿ ਸਾਉਣ-ਭਾਦੋਂ ਵਿਚ ਪਸ਼ੂ ਖੁੱਲ੍ਹਾ-ਡੁੱਲ੍ਹਾ ਚਰਨ ਦੇ ਬਾਵਜੂਦ ਵੀ ਲਿੱਸੇ ਲਗਦੇ ਹਨ ਕਿਉਂਕਿ ਉਨ੍ਹਾਂ ਨੂੰ ਜਾਪਦਾ ਹੈ ਕਿ ਉਨ੍ਹਾਂ ਨੇ ਬਹੁਤ ਥੋੜ੍ਹੇ ਖੇਤਰ ਵਿਚ ਘਾਹ ਚਰਿਆ ਹੈ। ਇਸ ਦੇ ਉਲਟ ਜੇਠ-ਹਾੜ ਵਿਚ ਘਾਹ ਬੂਟ ਘੱਟ ਹੋਣ ਦੇ ਬਾਵਜੂਦ ਵੀ ਜਾਨਵਰ ਤਕੜੇ ਹੋ ਜਾਂਦੇ ਹਨ ਕਿਉਂਕਿ ਪਸ਼ੂਆਂ ਨੂੰ ਲਗਦਾ ਹੈ ਕਿ ਉਨ੍ਹਾਂ ਨੇ ਬਹੁਤ ਖੇਤਰ ਵਿਚ ਘਾਹ ਚਰ ਲਿਆ ਹੈ। ਇਸ ਤਰ੍ਹਾਂ ਬੰਦੇ ਤਾਂ ਕੀ ਪਸ਼ੂਆਂ ਦੀ ਖ਼ੁਸ਼ੀ ਦਾ ਸਬੰਧ ਤੰਦਰੁਸਤੀ ਨਾਲ ਜੁੜਦਾ ਹੈ।

ਬਹਿਰਹਾਲ, ਇਹ ਵੀ ਇਕ ਵਿਡੰਬਣਾ ਹੈ ਕਿ ਲੋਕਾਂ ਨੂੰ ਮਾਨਸਿਕ ਖ਼ੁਸ਼ੀ ਤੇ ਸਿਹਤਮੰਦੀ ਸਬੰਧੀ ਕੋਈ ਗੱਲ ਸਮਝਾਉਣੀ ਬਸ 'ਮੱਝ ਅੱਗੇ ਬੀਨ ਵਜਾਉਣ' ਵਾਂਗੂੰ ਹੀ ਹੋ ਗਈ ਹੈ। ਸਗੋਂ ਸਾਡਾ ਅਜੋਕਾ ਸਮਾਜ ਅੱਗ ਬੁਝਾਉਣ ਵਾਲਿਆਂ ਵਾਂਗੂੰ ਬੇਲੋੜੀ ਜਿਹੀ ਕਾਹਲੀ ਦੇ ਵਿਚ ਵਾਹੋ-ਦਾਹੀ ਭੱਜਿਆ ਫਿਰਦਾ ਹੈ। ਫਿਰ ਕਿਸੇ ਨੂੰ ਵੀ ਦੇਖ ਲਵੋ, ਉਹ ਇਉਂ ਭੱਜਾ-ਨੱਠਾ ਫਿਰਦਾ ਹੈ ਜਿਵੇਂ ਕਿ ਪੂਛ ਨੂੰ ਅੱਗ ਲੱਗੀ ਹੋਵੇ। ਸੋ ਕੋਈ ਕੰਮਕਾਰ ਕੀਤੇ ਤੋਂ ਬਿਨਾਂ ਹੀ 'ਬੇਮਤਲਬ ਹੀ ਮਸ਼ਰੂਫ਼' ਰਹਿਣ ਦੀ ਸਾਡੀ ਇਸ ਵਿਕੋਲਿਤਰੀ ਜਿਹੀ ਆਦਤ ਨੇ ਸੰਸਾਰ ਭਰ ਵਿਚ ਸਾਡੀ ਇਕ ਗਲਤ ਜਿਹੀ ਪਛਾਣ ਬਣਾ ਦਿਤੀ ਹੈ।

ਇਸ ਪ੍ਰਸੰਗ ਵਿਚ ਸਾਡੀ ਇਹ ਸਾਰੀ ਘੜੀਆਂ ਦੀ ਸੂਈ ਮਾਫ਼ਕ ਤੇਜ਼-ਰਫਤਾਰੀ ਤੇ ਇਕ-ਦੂਜੇ ਤੋਂ ਅੱਗੇ ਲੰਘਣ ਦੀ ਬਰਕਰਾਰੀ ਸਾਨੂੰ ਭਜਾਈ ਫਿਰਦੀ ਹੈ। ਇਸ ਸਬੰਧ ਵਿਚ ਸ਼ਾਇਰ ਸ਼ਿਵ ਕੁਮਾਰ ਨਿਜ਼ਾਮ ਅਨੁਸਾਰ 'ਸਭ ਇਸੀ ਧੁਨ ਮੇਂ ਭਾਗੇ ਜਾਤੇ ਹੈਂ; ਕੋਈ ਆਗੇ ਨਿਕਲ ਨਾ ਜਾਏ ਕਹੀਂ" ਜਿਹਾ ਸਾਡੀ ਜ਼ਿੰਦਗੀ ਦੇ ਇਹ ਰੇਲੇ-ਪੇਲੇ ਸਾਨੂੰ ਬੇਚੈਨ ਤੇ ਪ੍ਰੇਸ਼ਾਨ ਕਰੀ ਰੱਖਦੇ ਹਨ। ਫਿਰ ਅਸੀਂ ਉਪਰਾਮ ਆਸ਼ਿਕਾਂ ਵਾਂਗੂੰ ਦਿਨ-ਰਾਤ 'ਮਿਸ ਮਾਇਆ' ਦੀ ਭਾਲ ਵਿਚ ਖੁਦ ਹੀ ਅੱਡੀਆਂ-ਗੋਡੇ ਰਗੜਦੇ ਫਿਰਦੇ ਹਾਂ। ਫਿਰ ਉਤੋਂ ਸਿਤਮ ਇਹ ਹੈ ਕਿ ਅਸੀਂ ਆਪਣੀ ਇਸ ਆਪ ਸਹੇੜੀ ਕਿਸਮਤ ਦੀ ਸਿਤਮਗਰੀ ਦਾ ਦੋਸ਼ ਦੂਜੇ 'ਤੇ ਮੜ੍ਹਦੇ ਰਹਿੰਦੇ ਹਾਂ।

ਇਸ ਪ੍ਰਸੰਗ ਵਿਚ ਅੱਜਕੱਲ੍ਹ ਅਸੀਂ ਪੈਸੇ-ਟਕੇ ਦੀ ਇੰਨੀ ਅਹਿਮੀਅਤ ਬਣਾ ਲਈ ਹੈ ਕਿ 'ਪਰਸੂ ਪਰਸਾ ਪਰਸ-ਰਾਮ' ਹੋ ਗਿਆ ਹੈ। ਬਸ ਰੁਪੱਈਆ ਹੀ ਸਾਡਾ ਪਿਓ ਤੇ ਖ਼ੁਦਾ ਬਣ ਗਿਆ ਹੈ। ਇਸ ਸਬੰਧ ਵਿਚ ਬਹੁਤ ਦੇਰ ਪਹਿਲਾਂ ਇਕ ਫਿਲਮ 'ਸੱਟਾ ਬਜ਼ਾਰ' ਬਣੀ ਸੀ। ਉਸ ਦਾ ਇਕ ਗਾਣਾ ਇਹ ਸੀ ਕਿ 'ਚਾਂਦੀ ਕੇ ਚੰਦ ਸਿੱਕੋਂ ਕੇ ਬਦਲੇ ਈਮਾਨ ਕੋ ਬੇਚਾ

ਜਾਤਾ ਹੈ, ਇਨਸਾਨ ਕੋ ਬੇਚਾ ਜਾਤਾ ਹੈ, ਭਗਵਾਨ ਕੋ ਬੇਚਾ ਜਾਤਾ ਹੈ'। ਅੱਜ ਇਸ ਗਾਣੇ ਦੇ ਪਿੱਛੇ ਛਿਪੀ ਸਚਾਈ ਬਹੁਤ ਹੀ ਘਿਨੌਣੇ ਰੂਪ ਵਿਚ ਸਾਡੇ ਸਾਹਮਣੇ ਆ ਰਹੀ ਹੈ, ਜਦੋਂ ਕਿ ਦੇਸ਼ ਦੇ ਰਹਿਬਰ ਖ਼ੁਦ ਹੀ ਰਾਹਜ਼ਨ ਬਣ ਰਹੇ ਹਨ ਤੇ ਇਉਂ ਕੌਮ ਦੇ ਰੱਖਿਅਕ ਵੀ ਭੱਖਿਅਕ ਬਣ ਗਏ ਹਨ।

ਅੱਜ ਹਾਲਤ ਇਹ ਹੈ ਕਿ ਜਿਸ ਕੋਲ ਰੁਪੱਈਆਂ ਦਾ ਭੰਡਾਰ ਹੈ, ਉਹ ਹੀ ਭਗਵਾਨ ਹੈ ਤੇ ਜੋ ਕੰਗਾਲ ਹੈ; ਉਹ ਬਸ ਚਰਖੇ ਦੀ ਮਾਲ੍ਹ ਹੈ। ਇਸ ਸੰਦਰਭ ਵਿਚ ਮੇਰੇ ਪਾਪਾ ਜੀ ਸ੍ਰ. ਅਜਮੇਰ ਸਿੰਘ ਆਪਣੀ ਜ਼ਿੰਦਗੀ ਦੇ ਤਲਖ ਤਜਰਬੇ ਦੇ ਅਧਾਰ 'ਤੇ ਬੜੇ ਵਿਅੰਗ ਨਾਲ ਸਾਡੀ ਇਸ ਲੋਕ ਸਿਆਣਪ ਦਾ ਜ਼ਿਕਰ ਕਰਿਆ ਕਰਦੇ ਸਨਃ-

ਪੈਸਾ ਹੀ ਰੰਗ ਰੂਪ ਹੈ, ਪੈਸਾ ਹੀ ਮਾਲ ਹੈ
ਪੈਸਾ ਨਾ ਹੋ ਤੋ, ਆਦਮੀ ਚਰਖੇ ਕੀ ਮਾਲ੍ਹ ਹੈ।

ਬਸ ਸਾਡੀ ਇਸ ਬੇਮਤਲਬ ਜਿਹੇ ਦੀ ਆਪੋ-ਧਾਪੀ ਵਿਚ ਇਕ-ਦੂਜੇ ਦੀ ਲਤੜਾ-ਲਿਤਾੜੀ ਦਾ ਕੁਲ ਮਿਲਾ ਕੇ ਮਫ਼ੂਮ-ਮਤਲਬ ਕਿਸੇ ਸ਼ਾਇਰ ਦੇ ਸ਼ਬਦਾਂ ਵਿਚ ਇਹ ਬਣਦਾ ਹੈ ਕਿ 'ਮੇਰੀ ਦੀਵਾਰ ਉਸਕੀ ਦੀਵਾਰ ਸੇ ਉਚੀਂ ਬਣੇ'। ਇਥੇ ਹੀ ਬਸ ਨਹੀਂ ਸਾਡੀਆਂ ਅਜਿਹੀਆਂ ਹੀ ਮਾਨਸਿਕ ਤੇ ਸਮਾਜਿਕ ਪ੍ਰਵਿਰਤੀਆਂ ਵਿਚੋਂ ਹਾਸੇ-ਖੁਸ਼ੀਆਂ ਦੀ ਥਾਂ ਸਾਡੇ ਵਿਚ ਹਸਦ ਤੇ ਈਰਖਾ ਉਪਜਦੀ ਹੈ ਤੇ ਅਸੀਂ ਕਾਕਰੋਚਾਂ ਵਾਂਗੂੰ ਇਕ-ਦੂਜੇ ਦੀਆਂ ਟੰਗਾਂ ਖਿੱਚਣ 'ਤੇ ਲੱਗੇ ਰਹਿੰਦੇ ਹਾਂ। ਇਸ ਸਬੰਧ ਵਿਚ ਸਾਡੇ ਇਸ ਕੋਝੇ ਸਮਾਜਿਕ ਨਜ਼ਰੀਏ ਤੋਂ ਦੇਖੀਏ ਤਾਂ ਕਿਸੇ ਸ਼ਾਇਰ ਦਾ ਇਹ ਕਥਨ 'ਇਸ ਸ਼ਹਿਰ ਮੇਂ ਘਰ ਬਨਾਂ ਕੇ ਤੋ ਦੇਖੀਏ; ਦੋਸਤ ਖ਼ੁਦ ਹੀ ਬੁਨਿਆਦ ਕੇ ਪੱਥਰ ਉਠਾ ਲੇ ਜਾਏਂਗੇ' ਸਾਡੇ ਪੂਰੇ ਚਲਣ ਤੇ ਚਰਿਤਰ ਦਾ ਬਾਖ਼ੂਬੀ ਚਿਤਰਣ ਕਰਦਾ ਹੈ।

ਹੋਰ ਤਾਂ ਹੋਰ, ਸਗੋਂ 'ਔਰੋਂ ਕੋ ਨਸੀਹਤ ਖੁਦ ਮੀਆਂ ਫ਼ਸੀਹਤ' ਦੇ ਅਖਾਣ ਅਨੁਸਾਰ ਹੁਣ ਤਾਂ ਸਾਡੇ ਧਾਰਮਿਕ ਬਾਬੇ ਵੀ ਗੁਰਬਾਣੀ ਦੀ ਸੰਥਾ ਪੜ੍ਹਾਉਂਦੇ-ਪੜ੍ਹਾਉਂਦੇ ਖੁਦ ਮਾਇਆਧਾਰੀ ਬਣ ਗਏ ਹਨ। ਉਹ ਮਾਇਆ ਇੱਕਠੀ ਕਰਨ ਦੇ ਜੁਗਾੜ ਵਿਚ ਵਿਦੇਸ਼ਾਂ ਨੂੰ ਹਵਾਈ ਵਹੀਰਾਂ ਘੱਤਦੇ ਦਿਸਦੇ ਹਨ। ਇਸ ਪ੍ਰਸੰਗ ਵਿਚ ਤੁਸੀਂ ਕਦੇ ਵੀ ਵੇਖ ਲੈਣਾ ਕਿ ਸਾਡੇ ਕੀਰਤਨੀਏ ਅਕਸਰ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਖੀਰ 'ਤੇ ਅੰਕਿਤ ਨੌਂਵੇ ਪਾਤਿਸ਼ਾਹ ਦੇ ਸਲੋਕਾਂ ਅਨੁਸਾਰ "ਬੰਦੇ ਦੀ ਨਾਸ਼ਵਾਨਤਾ" ਤੇ ਉਸ ਦੀ ਮਾਇਆ ਦੀ ਦਮਾ-ਦਮ ਪ੍ਰਾਪਤੀ ਦੀ ਮੰਗ ਦੀ ਨਸ਼ਵਰਤਾ ਸਮਝਾਉਂਦੇ-ਸਮਝਾਉਂਦੇ ਆਮ ਤੌਰ 'ਤੇ ਹੀ ਅਰਦਾਸ ਅਤੇ ਹੁਕਮਨਾਮੇ ਤੋਂ ਪਹਿਲਾਂ ਹੀ ਆਪਣੇ ਢੋਲਕੀ, ਵਾਜੇ ਤੇ ਮਾਇਆ ਦੇ ਚੜ੍ਹਾਵੇ ਸਾਂਭ-ਸਮੇਟ ਕੇ ਰਫੂ ਚੱਕਰ ਹੁੰਦੇ ਦਿਸਦੇ ਹਨ।

ਖੈਰ! ਅਸੀਂ ਸਮਝਦੇ ਤਾਂ ਸਾਰੇ ਹੀ ਹਾਂ ਕਿ 'ਗਿੱਦੜਾਂ ਦੀ ਕਾਹਲੀ ਨਾਲ ਬੇਰ ਨਹੀਂ ਪਕਦੇ' ਅਤੇ 'ਕਾਹਲੀ ਅੱਗੇ ਟੋਏ' ਹੀ ਹੁੰਦੇ ਹਨ; ਪਰ ਸਾਨੂੰ ਕਿਹੜਾ ਮਾਈ ਦਾ ਲਾਲ ਇਹ

ਗੱਲ ਸਮਝਾਵੇ। ਸਗੋਂ ਕੋਈ ਚੰਗੀ ਜਾਂ ਨੇਕ ਨਸੀਹਤ ਤਾਂ ਸਾਡੇ ਵਾਸਤੇ 'ਚਿਕਨੇ ਘੜੇ ਤੇ ਪਾਣੀ' ਪੈਣ ਦੇ ਬਰਾਬਰ ਹੀ ਹੈ। ਇਸ ਸਬੰਧ ਵਿਚ ਇਹ ਅਤਿਕਥਨੀ ਨਹੀਂ ਹੋਵੇਗੀ ਕਿ ਅਜ 'ਹਰੀ, ਵਰੀ ਤੇ ਕਰੀ' ਭਾਵ ਕਾਹਲੀ, ਚਿੰਤਾ ਤੇ ਚਟਪਟੇ ਮਸਾਲੇ ਤਕਰੀਬਨ ਹਰ ਬੰਦੇ ਦੀ ਹੋਣੀ ਬਣ ਕੇ ਉਸ ਦੇ ਜੀਵਨ ਦਾ ਅਧਾਰ ਹੀ ਬਣ ਚੁੱਕੇ ਹਨ। ਜਦੋਂ ਕਿ ਸਮਾਜ ਸ਼ਾਸਤਰੀਆਂ ਦਾ ਕਹਿਣਾ ਹੈ ਕਿ ਇਸ ਤਰ੍ਹਾਂ ਦੀ ਭੱਜ-ਦੌੜ ਵਾਲੀ ਤਰਜ਼ੇ-ਜ਼ਿੰਦਗੀ ਤਾਂ ਆਦਮੀ ਦੀ ਸਭ ਤੋਂ ਵੱਡੀ ਦੁਸ਼ਮਣ ਹੁੰਦੀ ਹੈ।

ਇਸ ਪ੍ਰਸੰਗ ਵਿਚ ਅੱਜ ਤੁਸੀਂ ਕਿਸੇ ਪਾਸੇ ਵੀ ਵੇਖ ਲਵੋ, ਬੰਦੇ ਨੂੰ ਲੋੜੋਂ ਵੱਧ ਤਰਲੋ-ਮੱਛੀ ਤੇ ਕਾਹਲੀ ਪਈ ਹੋਈ ਹੈ। ਹੋਰ ਲੰਮੀ-ਚੌੜੀ ਗੱਲ ਤਾਂ ਛੱਡੋ; ਸਗੋਂ ਕੋਈ ਵੀ ਰੇਲਵੇ ਫਾਟਕ ਲੱਗਾ ਵੇਖ ਲਵੋ। ਤਕਰੀਬਨ ਹਰ ਕੋਈ ਬੇਮਤਲਬ ਜਿਹੀ ਕਾਹਲ ਵਿਚ ਆਪਣੇ ਸਾਈਕਲ, ਸਕੂਟਰ ਜਾਂ ਫਿਰ ਰਿਕਸ਼ੇ ਨੂੰ ਵੀ ਫਾਟਕ ਦੇ ਹੇਠੋਂ-ਉਤੋਂ ਦੀ ਲੰਘਾਉਣ ਦੇ ਫਿਕਰ-ਫਿਰਾਕ ਵਿਚ ਰੁੱਝਾ ਹੁੰਦਾ ਹੈ। ਕੁਲ ਮਿਲਾ ਕੇ ਗੱਲ ਮੁਕਾਈਏ ਕਿ ਅੱਜ ਮਾਇਆ ਤੇ ਧਨ-ਪਦਾਰਥਾਂ ਦੀ ਪ੍ਰਾਪਤੀ ਲਈ ਸਾਡੀ ਭੱਜੋ-ਭਜਾਈ ਇਉਂ ਜਾਪਦੀ ਹੈ ਕਿ ਜਿਵੇਂ ਕਿਤੇ ਵੱਡੀ ਦਾਵਾਨਲੀ ਅੱਗ ਲੱਗੀ ਹੋਵੇ ਤੇ ਸਾਰਾ ਸਮਾਜ ਖਾਲੀ ਮਸ਼ਕਾਂ-ਬਾਲਟੀਆਂ ਲੈ ਕੇ ਉਧਰ ਨੂੰ ਭੱਜਾ ਜਾਂਦਾ ਹੋਵੇ।

ਬਸ ਮੁੱਕਦੀ ਗੱਲ, ਅਸੀਂ ਆਪਣੀ ਕਬੀਲਦਾਰੀ ਨੂੰ 'ਗਧੇ ਦਾ ਲੱਦਾ' ਬਣਾ ਰੱਖਿਆ ਹੈ। ਫਿਰ ਅਸੀਂ 'ਕੋਹਲੂ ਦੇ ਬਲਦ' ਵਾਂਗੂੰ ਜ਼ਿੰਦਗੀ ਦੇ 99 ਵਾਲੇ ਗਧੀ ਗੇੜ ਵਿਚ ਫਸੇ ਫਿਰਦੇ ਹਾਂ। ਜਦੋਂ ਕਿ 'ਸੌ ਹੱਥ ਰੱਸਾ ਤੇ ਸਿਰੇ ਤੇ ਗੰਢ' ਵਰਗੀ ਲੋਕ ਸਿਆਣਪ ਅਨੁਸਾਰ ਤਾਂ ਆਖਿਰ ਨੂੰ ਇਕ ਦਿਨ ਤਾਂ 'ਗਧੀ ਨੇ ਬੋਹੜ ਥੱਲੇ ਆਉਣਾ ਹੀ ਹੈ'। ਇਸ ਪੱਖੋਂ ਸਾਡੀ ਜ਼ਿੰਦਗਾਨੀ ਦੇ ਸਬੰਧ ਵਿਚ ਕਿਸੇ ਸ਼ਾਇਰ ਦੇ ਕਥਨ ਅਨੁਸਾਰ 'ਖੁਦ ਹੀ ਅਮਨ ਹੋ ਜਾਏਗਾ; ਖਾਕ ਹੋਨੇ ਕੇ ਬਾਅਦ' ਜਿਹੇ ਕੁਦਰਤ ਦੇ ਨਿਯਮਾਂ ਨੇ ਅੰਤਿਤਾ ਇਸ ਮਾਤਲੋਕ ਦੀ ਮਾਇਆ ਨਗਰੀ ਵਿਚ ਸਾਡੀ ਉਮਰ ਭਰ ਦੀ ਸਾਰੀ ਭੱਜਾ-ਨੱਸੀ ਤਾਂ ਇਕ ਪਾਸੇ ਰਹੀ; ਸਗੋਂ ਸਾਡੇ ਜੀਵਨ ਦੀ ਵੀ ਇਕ ਦਿਨ ਨੌਬਤ ਵਜਾ ਹੀ ਦੇਣੀ ਹੈ।

ਬਹਿਰਹਾਲ, ਹੁਣ ਤਾਂ ਸਾਡੇ ਆਚਰਣ ਵਿਚ ਅਨੈਤਿਕਤਾ ਦੀ ਹੱਦ ਹੀ ਹੋ ਗਈ ਹੈ ਕਿ ਪਹਿਲਾਂ ਤਾਂ ਕੋਈ ਨੇਕ ਰਾਏ ਦੇਣ ਵਾਲਾ ਹੀ ਨਹੀਂ ਰਹਿ ਗਿਆ ਤੇ ਜੇ ਕੋਈ ਰੱਬ ਦਾ ਬਖਸ਼ਿਆ ਗੁਰੂ ਸੰਵਾਰਿਆਂ ਬੰਦਾ ਹੈ ਵੀ ਤਾਂ ਉਹ ਵੀ ਸਮੁੱਚੇ ਸਮਾਜ ਦੀ 'ਹਮਾਮ ਮੇਂ ਹਮ ਸਭ ਨੰਗੇ ਹੈਂ' ਜਿਹੀ ਮਾੜੀ ਸੂਰਤੇਹਾਲ ਵੇਖ ਕੇ ਚੁਪ ਹੈ। ਇਸ ਦਾ ਵੱਡਾ ਕਾਰਨ ਇਹ ਹੈ ਕਿ ਅਜਿਹੇ ਭਲੇਮਾਣਸ ਬੰਦੇ ਆਪਣੇ ਪ੍ਰਤੀ ਸਮਾਜ ਦੀ ਬੇਮਤਲਬ ਜਿਹੀ ਬੇਰੁਖੀ ਦੇ ਕਾਰਨ 'ਲੂਣ ਸੁੰਘਦੇ' ਇਕ ਨੁਕਰੇ ਲੱਗੇ ਖੜੇ ਹਨ। ਇਸ ਸਬੰਧ ਵਿਚ ਉਹ ਸਾਡੇ ਡਰੇ-ਸਹਿਮੇ ਜਨਸਧਾਰਨ ਨੂੰ ਮਾੜੇ ਅਨਸਰਾਂ ਤੋਂ ਟਾਲਾ ਵੱਟਣ ਦੀ ਰਾਏ ਦਿੰਦੇ ਹੋਏ ਬਸ ਭਲੇ-ਲੋਕਾਂ ਨੂੰ ਸਿਰਫ਼ 'ਦੜਵਟ ਜ਼ਮਾਨਾ ਕੱਟ, ਭਲੇ ਦਿਨ ਆਉਣਗੇ' ਜਿਹੀ ਸਮਝੌਤੀ-ਸਾਂਤਵਨਾ ਦਿੰਦੇ ਹਨ।

ਨਿਰਸੰਦੇਹ ਅਜੋਕੇ ਹਾਲਾਤਾਂ ਵਿਚ ਸਮਾਜ ਦੇ ਅਜਿਹੇ ਭੱਦਰਪੁਰਸ਼ ਸੱਚੇ ਵੀ ਹਨ ਕਿਉਂਕਿ ਉਨ੍ਹਾਂ ਪ੍ਰਤੀ ਵੀ ਅੱਜ ਆਮ ਲੋਕਾਂ ਦਾ ਹੁਣ ਰਵੱਈਆ ਅਹਿਸਾਨ ਫ਼ਰਾਮੋਸ਼ੀ ਵਾਲਾ ਹੋ ਗਿਆ ਹੈ। ਇਸ ਪ੍ਰਥਾਇ ਸਾਡੀ ਇਕ ਪੁਰਾਣੀ ਲੋਕ ਕਹਾਣੀ ਹੈ ਕਿ ਕੋਈ ਸੰਤ-ਮਹਾਤਮਾ ਤਾਂ ਪਾਣੀ ਵਿਚ ਡਿੱਗੇ ਠੂੰਹੇਂ ਨੂੰ ਬਾਹਰ ਕੱਢ ਰਿਹਾ ਸੀ, ਪਰ ਠੂੰਹਾਂ-ਬਹਾਦਰ ਉਸ ਨੇਕ ਜਨ ਦੇ ਵੀ ਡੰਗ ਮਾਰ ਰਿਹਾ ਸੀ। ਬਹਿਰਹਾਲ, ਇਸ ਪ੍ਰਸੰਗ ਵਿਚ ਸਾਡੀਆਂ ਭੱਦਰਕਾਰੀਆਂ ਵੀ ਕੁਝ ਇਹੋ-ਜਿਹੀਆਂ ਹੀ ਹਨ। ਸਾਡੀ ਇਸ ਤਰ੍ਹਾਂ ਦੀ ਅਫ਼ਸੋਸਨਾਕ ਸੋਚ ਤੇ ਮਾੜੀ ਕਾਰਗੁਜ਼ਾਰੀ ਸਬੰਧੀ ਤੀਜੇ ਪਾਤਿਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦਾ ਫ਼ੁਰਮਾਨ ਹੈਃ-

"ਸੰਤਾ ਨਾਲਿ ਵੈਰੁ ਕਮਾਵਦੇ ਦੁਸਟਾ ਨਾਲਿ ਮੋਹੁ ਪਿਆਰੁ"।

ਇਸ ਲਈ ਜ਼ਾਹਿਰ ਹੈ ਕਿ ਹੁਣ ਤਾਂ ਕਿਆਮਤ ਆਉਣ ਵਾਲੀ ਗੱਲ ਹੋਈ ਖੜ੍ਹੀ ਹੈ ਕਿਉਂਕਿ ਨਾ ਤਾਂ ਕੋਈ ਬੰਦਾ ਭਲੀ ਗੱਲ ਸੁਣਦਾ ਹੈ ਤੇ ਨਾ ਹੀ ਉਹ ਕੋਈ ਨੇਕ ਸੁਝਾਅ ਜਾਂ ਸਲਾਹ-ਮਸ਼ਵਰਾ ਸੁਣਨ ਲਈ ਹੀ ਤਿਆਰ ਹੈ। ਬਸ ਸਭ ਪਾਸੇ 'ਮੈਂ ਹਾਂ, ਮੈਂ ਹੀ ਸਭ ਕੁਝ ਹਾਂ' ਜਿਹੇ ਹੈਂਕੜ ਤੇ ਹੰਕਾਰ ਭਰੇ ਲਲਕਾਰੇ-ਦਮਗਜੇ ਵੱਜਦੇ ਸੁਣ ਰਹੇ ਹਨ।

ਖੈਰ! ਗੱਲ ਤਾਂ ਇਥੇ ਹੀ ਮੁੱਕਦੀ ਹੈ ਕਿ ਸਾਡੀਆਂ ਸਦਾਚਾਰਿਕ, ਸਮਾਜਿਕ ਤੇ ਨੈਤਿਕ ਕਦਰਾਂ-ਕੀਮਤਾਂ ਵਿਚ ਸਮੂਹਿਕ ਪੱਧਰ 'ਤੇ ਹੀ ਨਿਘਾਰ ਦੀ ਇੰਤਹਾ ਹੀ ਹੋ ਗਈ ਹੈ। ਇਸ ਪ੍ਰਥਾਇ ਕੁਲ ਜਮਾਂ-ਤਫ਼ਰੀਕ ਤੋਂ ਬਾਅਦ ਸਪੱਸ਼ਟ ਹੈ ਕਿ ਹੁਣ ਸਾਡੇ ਅਜੋਕੇ ਸਮਾਜ ਨੂੰ ਕੋਈ ਨੇਕ ਸੰਥਾਂ ਜਾਂ ਚੰਗਾ ਸਬਕ ਪੜ੍ਹਾਉਣਾ 'ਅੰਨ੍ਹੇ ਅੱਗੇ ਰੋਣਾ ਤੇ ਅੱਖਾਂ ਦਾ ਖੌਅ' ਦੇ ਤੁਲ ਹੋ ਚੁਕਾ ਹੈ। ਬਸ ਹੁਣ ਕੋਈ 'ਮਰਦ ਅਗੰਮੜਾ' ਹੀ ਕੌਮੀ-ਕਲਿਆਣ ਤੇ ਲੋਕ-ਭਲਾਈ ਦੇ ਮਹਾਨ ਸੰਗਰਾਮ ਵਾਸਤੇ ਆਵੇ ਤਾਂ ਆਵੇ।

ਇਸ ਵਾਸਤੇ ਕੁਦਰਤ ਵਲੋਂ ਹੀ ਸਮਾਜ ਦੇ ਕੁਝ ਬਚੇ-ਬਚਾਏ ਭੱਦਰਪੁਰਸ਼ ਤੇ ਕੁਝ ਕੁ ਗਿਣੇ-ਚੁਣੇ ਭਲੇ ਲੋਕ ਮਨੋਂ-ਮਨੀਂ ਆਪਣੀ ਕੌਮ ਦੀ ਬੰਦ-ਖੁਲਾਸੀ ਵਾਸਤੇ ਰੱਬ ਅੱਗੇ "ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ" ਅਤੇ "ਸਤਿਗੁਰ ਨਾਨਕੁ ਆ ਜਾ ਸੰਗਤ ਪਈ ਪੁਕਾਰਦੀ। ਤੇਰੇ ਹੱਥ ਵਿਚ ਚਾਬੀ ਓ ਦਾਤਾ ਸਾਰੇ ਸੰਸਾਰ ਦੀ" ਜਿਹੀਆਂ ਹਾਲ-ਦੁਹਾਈਆਂ ਤੇ ਬੌਹੜੀਆਂ ਘੱਤਦੇ ਦਿਸਦੇ ਹਨ।

ਬਹਿਰਹਾਲ! ਇਸ ਪੱਖੋਂ ਇਹ ਵੀ ਹੁਣ ਕੌੜੀ-ਕਸੈਲੀ ਸੱਚਾਈ ਸਾਡੇ ਸਾਹਮਣੇ ਹੀ ਹੈ ਕਿ ਸਾਡਾ ਸਭਿਆਚਾਰ ਮੌਜੂਦਾ ਮਾਦਾਪ੍ਰਸਤ ਤੇ ਸੁਆਰਥਵਾਦ ਦੀ ਤੇਜ਼ ਹਨ੍ਹੇਰੀ ਵਿੱਚ ਇੱਕ ਬੇਚਿਰਾਗ ਪਿੰਡ ਵਾਂਗ ਬਣਦਾ ਜਾ ਰਿਹਾ ਹੈ। ਅੱਜ ਦੇ ਦੌਰ ਦੀਆਂ ਪੀੜ੍ਹੀਆਂ ਨੇ ਸਾਡੇ ਸਭਿਆਚਾਰਕ ਵਿਰਸੇ ਦੇ ਧੁਰੇ ਖ਼ੁਸ਼ੀ-ਖੇੜੇ ਤੇ ਹਾਸੇ-ਠੱਠੇ ਜਿਹੀਆਂ ਸਿਫਤਾਂ ਨੂੰ ਹੁਣ ਸਾਡੇ ਕਥਿਤ ਜਿਹੇ ਨਵੇਂ-ਨਵੇਂ ਅਦਬੋ-ਅਦਾਬਾਂ ਦੇ ਸਾਹਮਣੇ ਭੁਲਾ ਦਿੱਤਾ ਹੈ। ਸਾਡੇ ਸਮਾਜ ਨੇ ਨਵੇਂ ਜ਼ਮਾਨੇ ਦੀ ਅਖੌਤੀ ਜਿਹੀ ਨਵੀਂ ਤਹਿਜ਼ੀਬ ਦੀ ਸ਼ੂੰ-ਫੂੰਅ ਤੇ ਫੈਲ-ਸੂਫੀਆਂ ਦੇ ਬਨਾਵਟੀ ਤੇ ਵਿਖਾਵੇ ਦੇ ਮਾਹੌਲ ਦੇ ਮਾੜੇ ਅਸਰ ਤਹਿਤ ਆਪਣੀਆਂ ਪੁਰਾਤਨ

ਰਵਾਇਤਾਂ, ਪ੍ਰੰਪਰਾਵਾਂ ਤੇ ਰਸਮਾਂ-ਰਿਵਾਜਾਂ ਨੂੰ ਕੁਰਬਾਨ ਕਰ ਦਿੱਤਾ ਹੈ। ਬਾਕੀ ਦੀ ਕਸਰ ਮੰਦਵਾੜੇ ਦੀ ਮਾਰ ਅਤੇ ਲੂਣ-ਤੇਲ-ਲੱਕੜੀਆਂ ਦੇ ਹਿਸਾਬ ਨੇ ਪੂਰੀ ਕਰ ਦਿੱਤੀ ਹੈ।

ਅਜੋਕਾ ਮਨੁੱਖ ਆਪਣਾ ਹਾਸਾ ਗੁਆ ਬੈਠਾ ਹੈ। ਅੱਜ ਦਾ ਬੰਦਾ ਸਿਰਫ਼ ਹਾਸਾ ਹੀ ਨਹੀਂ, ਸਗੋਂ ਹੱਸਣ-ਕੁੱਦਣ ਦੀ ਪ੍ਰਵਿਰਤੀ ਤੋਂ ਵੀ ਵਾਂਝਾ ਹੁੰਦਾ ਜਾ ਰਿਹਾ ਹੈ। ਜੇ ਕਿਤੇ ਉਹ ਕੁਦਰਤ ਦੇ ਇਸ ਨਾਯਾਬ ਵਰਦਾਨ ਦੀ ਵਰਤੋਂ ਕਰਨ ਦੀ ਸੋਚਦਾ ਵੀ ਹੈ ਤਾਂ ਨਵੀਂ ਤਹਿਜ਼ੀਬ ਉਸ ਨੂੰ ਖੁੱਲ ਕੇ ਹੱਸਣ ਤੋਂ ਹੋੜਦੀ ਹੈ। ਬੇਸ਼ੱਕ ਬਹੁਤੀ ਦੁਨੀਆਂ ਸੁਭਾਵਿਕ ਤੌਰ ’ਤੇ ਹੀ ਈਰਖਾਲੂ ਤੇ ਝਗੜਾਲੂ ਹੋਣ ਕਰਕੇ ਹਾਸਿਆਂ ਉਤੇ ਬੰਦਸ਼ਾਂ ਤੇ ਸ਼ੰਕਿਆਂ ਦੇ ਪਹਿਰੇ ਵੀ ਲਾਉਂਦੀ ਰਹਿੰਦੀ ਹੈ। ਕਈ ਵਾਰ ਤਾਂ ਹੱਸਣ-ਖੇਡਣ ਵਾਲਿਆਂ ਨੂੰ ਤੁਹਮਤਾਂ ਦੀ ਕਸੌਟੀ ’ਤੇ ਵੀ ਚੜ੍ਹਨਾ ਪੈਂਦਾ ਹੈ। ਜਦੋਂ ਕੋਈ ਫੱਕਰ ਬੰਦਾ ਹਾਸਾ-ਖੁਸ਼ੀ ਲੈ ਕੇ ਸਮਾਜ ਵਿਚ ਵਿਚਰਦਾ ਹੈ ਤਾਂ ਜ਼ਿਆਦਾਤਰ ਲੋਕ ਕਹਿੰਦੇ ਹਨ ਕਿ ਉਸ ਦਾ ਹਾਸਾ ਤਾਂ ਬਸ ਢੀਠਪੁਣੇ ਦੀ ਨਿਸ਼ਾਨੀ ਹੈ। ਜੇ ਕਿਤੇ ਬੰਦੇ ਦੀ ਖੁਸ਼ੀ ਉਸ ਦੇ ਜੀਵਨ ਵਿਚ ਖੁਸ਼ਹਾਲੀ ਕਰਕੇ ਹੋਵੇ ਤਾਂ ਅਕਸਰ ਹੀ ਕਿਹਾ ਜਾਂਦਾ ਹੈ ਕਿ ਇਹ ਤਾਂ ਲੁੱਟ-ਖਸੁੱਟ ਦੀ ਬਦੌਲਤ ਹੀ ਹੈ ਤੇ ਉਹ ਬੰਦਾ ਤਾਂ ਰੱਬ ਨੂੰ ਹੀ ਭੁੱਲ ਗਿਆ ਹੈ।

ਇਹ ਦੁਨੀਆਂ ਜਿਵੇਂ ਨੇਕ ਬੰਦਿਆਂ ਨੂੰ ਬਰਦਾਸ਼ਤ ਨਹੀਂ ਕਰਦੀ, ਉਵੇਂ ਹੀ ਇਹ ਹਾਸੇ -ਖੇੜੇ ਤੇ ਖੂਬਸਬੂਰਤੀ ਦੀ ਵੀ ਮਿੱਤਰ ਨਹੀਂ। ਕੀ ਕਦੇ ਅਸੀਂ ਕਿਸੇ ਫੁੱਲ ਨੂੰ ਮਰੁੰਡੇ ਜਾਣ ਤੋਂ ਉਰ੍ਹਾਂ ਬਖਸ਼ਿਆ ਹੈ? ਬਸ ਫੁਲ ਵੇਖਿਆ ਨਹੀਂ ਤੇ ਉਸ ਨੂੰ ਡਾਲੀ ਨਾਲੋਂ ਤੋੜਣ ਲੱਗੇ, ਅਸੀਂ ਇਕ ਮਿੰਟ ਵੀ ਨਹੀਂ ਲਾਉਂਦੇ। ਫਿਰ ਸਿਤਮ ਇਹ ਕਿ ਇਨ੍ਹਾਂ ਫੁੱਲਾਂ ਨੂੰ ਅਸੀਂ ਫੁੱਲਾਂ ਦੀ ਬਰਖਾ ਦੇ ਨਾਮ ’ਤੇ ਪੈਰਾਂ ਵਿਚ ਰੋਲਦੇ ਹਾਂ। ਤਾਹੀਓਂ ਤਾਂ ਭਾਈ ਵੀਰ ਸਿੰਘ ਵਰਗੇ ਭਾਵੁਕ ਸੱਜਣ ਨੇ ਕਿਸੇ ਫੁੱਲ ਵਲੋਂ ਇਹ ਪੁਕਾਰ ਕੇ ਕਿਹਾ ਹੈ:-

ਡਾਲੀ ਨਾਲੋ ਤੋੜ ਨਾ ਸਾਨੂੰ, ਅਸੀਂ ਹੱਟ ਮਹਿਕ ਕਦੀ ਲਾਈ।
ਲੱਖ ਗਾਹਕ ਜੇ ਸੁੰਘੇ ਆ ਕੇ, ਖਾਲੀ ਇਕ ਨਾ ਜਾਈ।
ਜੇ ਤੂੰ ਇਕ ਤੋੜ ਕੇ ਲੈ ਗਿਉਂ, ਇਕ ਜੋਗਾ ਰਹਿ ਜਾਸਾਂ,
ਉਹ ਭੀ ਪਲਕ ਝਲਕ ਦਾ ਮੇਲਾ, ਰੂਪ ਮਹਿਕ ਨੱਸ ਜਾਈ।

ਮੁੱਕਦੀ ਗੱਲ; ਕੁਦਰਤ ਵਿਚ ਬੰਦੇ ਦੀ ਕਿਸੇ ਚੀਜ਼ ਨੂੰ ਰੁੰਡਣ-ਮੁਰੰਡਣ ਦੀ ਪ੍ਰਵਿਰਤੀ ਦੇ ਬਾਵਜੂਦ ਵੀ ਫੁੱਲਾਂ ਦਾ ਖੇੜਾ ਬਣਿਆ ਰਹਿੰਦਾ ਹੈ। ਇਥੇ ਸਮਝਣ ਵਾਲੀ ਗੱਲ ਇਹ ਹੈ ਕਿ ਖੂਬਸੂਰਤੀ ਤੇ ਫੁੱਲਾਂ ਦੀ ਗੱਲ ਤਾਂ ਇਕ ਪਾਸੇ ਰਹੀ, ਸਗੋਂ ਜੇ ਦੁਨੀਆਂ ਦਾ ਵਸ ਚਲਦਾ ਹੋਵੇ ਤਾਂ ਇਹ ਤਾਰਿਆਂ ਨੂੰ ਵੀ ਨਾ ਬਖਸ਼ੇ। ਜ਼ਾਹਿਰ ਹੈ ਕਿ ਬੰਦਾ ਭਾਵੇਂ ਅਸਮਾਨ ਨੂੰ ਟਾਕੀਆਂ ਲਾਉਂਦਾ ਫਿਰੇ, ਪਰ ਸਿਤਾਰਿਆਂ ਦੀ ਖੁਸ਼ੀ ਇਸ ਦੁਨੀਆਂ ਦੇ ਪਹਿਰਿਆਂ ਦੀ ਪਹੁੰਚ ਤੋਂ ਬਾਹਰ ਹੈ। ਇਹ ਬ੍ਰਹਿਮੰਡੀ ਅਲੋਕਾਰੀ ਹੈ ਕਿ ਸਿਤਾਰੇ ਗਗਨ ਵਿਚ ਲੱਖਾਂ-ਕਰੋੜਾਂ ਮੀਲ ਦੂਰ ਆਪਣੇ ਹੀ ਸੁਰਤਾਲ ਵਿਚ ਆਪਣੀਆਂ ਖੜਤਾਲਾਂ ਖੜਕਾਉਂਦੇ ਖੇਡਦੇ ਫਿਰਦੇ ਹਨ।

ਬੇਸ਼ੱਕ ਕੁਦਰਤ ਨੇ ਫੁੱਲਾਂ ਦੀ ਉਮਰ ਵੀ ਬਹੁਤ ਥੋੜੀ ਰੱਖੀ ਹੈ, ਕਿਉਂਕਿ ਇੰਨੇ ਬੇਰੁਖੇ ਤੇ ਨਾਖੁਸ਼ਗਵਾਰ ਮਾਹੌਲ ਅਤੇ ਖਾਸ ਕਰਕੇ ਕੰਡਿਆਂ ਵਿਚ ਜਿਉਣਾ ਵੀ ਤਾਂ ਕੋਈ ਸੌਖੀ ਗੱਲ ਨਹੀਂ ਹੈ। ਪ੍ਰੰਤੂ ਇਹ ਮਰਜੀਵੜੇ ਫੁੱਲ ਭਾਵੇਂ ਥੋੜਾ ਚਿਰ ਹੀ ਜਿਊਣ, ਪਰ ਇਹ ਜਿੰਨਾ ਸਮਾਂ ਜਿਉਂਦੇ ਹਨ; ਉਦੋਂ ਤਕ ਹੀ ਇਹ ਇਸ ਬੇਮੁਰੱਵਤ ਦੁਨੀਆਂ ਨੂੰ ਸੁਹੱਪਣ ਤੇ ਮਹਿਕਾਂ ਹੀ ਵੰਡਦੇ ਰਹਿੰਦੇ ਹਨ।

ਬਹਿਰਹਾਲ, ਇਹ ਵੀ ਇਕ ਸੱਚਾਈ ਹੈ ਕਿ ਤਕਰੀਬਨ ਸਾਨੂੰ ਸਭ ਨੂੰ ਹੱਸਣਾ ਹੀ ਨਹੀਂ ਆਉਂਦਾ। ਫਿਰ ਖਾਸ ਕਰਕੇ ਆਪਣੇ ਆਪ ਨੂੰ ਮਾਡਰਨ ਕਹਾਉਣ ਵਾਲੇ ਬੰਦੇ ਤਾਂ ਖਿੜ-ਖਿੜਾ ਕੇ ਹੱਸਣ ਨੂੰ ਸਮਾਜਿਕ ਸ਼ਿਸ਼ਟਾਚਾਰ ਤੇ ਦਸਤੂਰ ਦੇ ਉਲਟ ਹੀ ਸਮਝਦੇ ਹਨ। ਸਗੋਂ ਅੱਜ ਦੇ ਫੈਸ਼ਨਪ੍ਰਸਤ ਸਮਾਜ ਵਿਚ ਖ਼ਾਸ ਕਰਕੇ ਔਰਤਾਂ ਤਾਂ ਇਹ ਸਮਝਦੀਆਂ ਹਨ ਕਿ ਦੁੱਧ ਪਿਲਾਉਣ ਨਾਲ ਵੀ ਮਾਂ ਦੀ ਜਿਸਮਾਨੀ ਦਿੱਖ ਵਿਚ ਕੋਹਝ ਆ ਜਾਂਦਾ ਹੈ। ਫਿਰ ਉਨ੍ਹਾਂ ਨੂੰ ਅਕਸਰ ਹੀ ਇਹ ਸ਼ੰਕਾ ਸਤਾਉਂਦੀ ਰਹਿੰਦੀ ਹੈ ਕਿ ਖੁੱਲ੍ਹ ਕੇ ਹੱਸਣ ਨਾਲ ਉਨ੍ਹਾਂ ਦਾ ਕਿਤੇ ਮੂੰਹ-ਮੁਹਾਂਦਰਾ ਖਰਾਬ ਨਾ ਹੋ ਜਾਵੇ।

ਸਾਡੇ ਆਧੁਨਿਕ ਯੁਗ ਵਿਚ ਪੱਛਮੀ ਸਭਿਅਤਾ ਇਕ ਨਵੀਂ ਤਹਿਜ਼ੀਬ ਤੇ ਨਵੀਂ ਤਰਜ਼ੇ-ਜ਼ਿੰਦਗੀ ਦੇ ਨਾਮ ’ਤੇ ਸਾਡੀ ਸੋਚ ਤੇ ਜੀਵਨ ਸ਼ੈਲੀ ਉਤੇ ਪੂਰਨ ਤੌਰ ’ਤੇ ਛਾ ਗਈ ਹੈ। ਸਾਡੀ ਪੂਰਬੀ ਸਭਿਅਤਾ ਦੀਆਂ ਸਦੀਆਂ ਪੁਰਾਣੀਆਂ ਕਦਰਾਂ-ਕੀਮਤਾਂ ਦੇ ਅਲੰਬਰਦਾਰ ਤਾਂ ਹੁਣ ਆਪਣੇ ਸਮਾਜਿਕ ਦੁੱਖ ਤੇ ਮਨਾਂ ਦੀ ਭੜਾਸ ਆਪਣੇ ਅੰਦਰ ਹੀ ਸਮੋਣ ਲਈ ਮਜਬੂਰ ਹਨ। ਸਗੋਂ ਇਸ ਦੇ ਉਲਟ ਨਵੀਂ ਤਹਿਜ਼ੀਬ ਦੇ ਚੌਧਰੀ ਦੂਜੇ ਪਾਸੇ ‘ਉਬਲੇ ਆਂਡਿਆਂ ਵਿਚੋਂ ਚੂਚੇ ਪੈਦਾ ਕਰਨ’ ਜਿਹੀਆਂ ਖਾਮ-ਖਿਆਲੀਆਂ ਪਾਲ ਰਹੇ ਹਨ।

ਪਹਿਲੀ ਗੱਲ ਤਾਂ ਅਜੋਕੀ ਦੁਨੀਆਂ ਵਿੱਚ ਕੋਈ ਵਿਰਲਾ-ਟਾਵਾਂ ਹੀ ਖਿੜ-ਖਿੜਾ ਕੇ ਹੱਸਦਾ ਹੈ। ਇਉਂ ਲੱਗਦਾ ਹੈ ਜਿਵੇਂ ਖੁਸ਼ੀ ਖੰਭ ਲਾ ਕੇ ਹੀ ਉੱਡ-ਪੁੱਡ ਗਈ ਹੋਵੇ। ਬਸ ਕਿਤੇ-ਕਤਾਈਂ ਦੁੱਖਾਂ ਦੀ ਮਾਰੀ ਇਸ ਦੁਨੀਆਂ ਅੰਦਰ ਜਾਂ ਕੋਈ ਅਲਮਸਤ ਫੱਕਰ ਹੱਸਦਾ ਹੈ ਤੇ ਜਾਂ ਕੋਈ ਰੱਬੀ ਰਹਿਮਤ ਵਾਲਾ ਦਰਵੇਸ਼ ਹੀ ਹੱਸਦਾ ਹੈ। ਇਸ ਪ੍ਰਥਾਇ ਹੀ ਸਾਡਾ ਇਕ ਪ੍ਰਸਿੱਧ ਲੋਕ ਸੂਤਰ ਵੀ ਹੈ ਕਿ ਇਸ ਗਮਾਂ ਦੀ ਸਤਾਈ ਲੋਕਾਈ ਵਿਚ ਜਾਂ ਤਾਂ ਕੋਈ ਫੱਕਰ ਹੱਸਦਾ ਹੈ ਤੇ ਜਾਂ ਕੋਈ ਫੁੱਲ ਜਾਂ ਤਾਰਾ ਹੀ ਹੱਸਦਾ ਹੈ।

ਬਾਬੇ ਨਾਨਕ ਨੇ ਤਾਂ “ਨਾਨਕ ਦੁਖੀਆ ਸਭੁ ਸੰਸਾਰੁ” ਜਿਹੀ ਸੱਚਾਈ ਦਸ ਕੇ ਲੋਕਾਈ ਦੀ ਇਸ ਦੁਖਦਾਈ ਸੂਰਤੇ-ਹਾਲ ਦਾ ਨਿਰਣਾ ਹੀ ਕਰ ਦਿਤਾ ਹੈ। ਨਿਰਸੰਦੇਹ ਜਦੋਂ ਮਨੁੱਖ ਦੀ ਮਾਨਸਿਕਤਾ ਵਿਚੋਂ ਜਦੋਂ ਖੁਸ਼ੀ-ਖੇੜੇ ਤੇ ਸਕੂਨ ਮਨਫ਼ੀ ਹੋ ਜਾਂਦੇ ਹਨ ਤਾਂ ਉਸ ਕੋਲ ਜੀਵਨ ਦੀਆਂ ਦੁਸ਼ਵਾਰੀਆਂ ਤੇ ਦੁੱਖਾਂ ਦੀ ਦੁਖਦੀ ਰਗ ਹੀ ਬਾਕੀ ਰਹਿ ਜਾਂਦੀ ਹੈ।

ਖੈਰ! ਪੁਰਾਤਨ ਸਮਿਆਂ ਤੋਂ ਲੈ ਕੇ ਹੁਣ ਤਕ ਦੀ ਸਭਿਅਤਾ ਤੇ ਸਭਿਆਚਾਰ ਵਿਚ ਬੇਸ਼ੱਕ ਜ਼ਮੀਨ-ਅਸਮਾਨ ਦਾ ਫਰਕ ਆ ਗਿਆ ਹੈ, ਪਰ ਫਿਰ ਵੀ ਇਹ ਮੰਨਣਾ ਪੇਵਗਾ ਕਿ

ਮਨੁੱਖੀ ਖੁਸ਼ੀ ਦੇ ਪ੍ਰਤੀਕ ਹਾਸੇ-ਖੇੜੇ ਧੁਰ ਤੋਂ ਹੀ ਆਦਮੀ ਨਾਲ ਜੰਮਦੇ ਹਨ। ਇਹ ਖੁਸ਼ੀਆਂ ਦੇ ਖੇੜੇ ਸਿਰਫ਼ ਬੰਦੇ ਦੀ ਹੀ ਨਹੀਂ; ਸਗੋਂ ਜੀਵ-ਜੰਤੂਆਂ ਦੀ ਵੀ ਮੁਢਲੀ ਵਿਰਾਸਤ ਹਨ। ਇਸ ਨਾਯਾਬ ਵਿਰਾਸਤ ਦੇ ਅਹਿਸਾਸ ਦਾ ਪ੍ਰਗਟਾਵਾ ਮਨੁੱਖਾਂ ਤੋਂ ਇਲਾਵਾ ਜੀਵ-ਜੰਤੂ ਵੀ ਕਰਦੇ ਹਨ। ਕਹਿੰਦੇ ਹਨ ਕਿ ਖੁਸ਼ਗਵਾਰ ਮਾਹੌਲ ਵਿਚ ਗਾਵਾਂ-ਮੱਝਾਂ ਦਾ ਵੀ ਦੁੱਧ ਵਧ ਜਾਂਦਾ ਹੈ। ਸਾਰੇ ਜੀਵ-ਜੰਤੂ ਵੀ ਆਪਣੇ ਪਿਆਰ ਤੇ ਖੁਸ਼ੀ ਦਾ ਪ੍ਰਗਟਾਵਾ ਪੂਛ ਮਾਰਨ, ਚੱਟਣ ਤੇ ਲੋਟ-ਪੋਟ ਹੋਣ ਜਿਹੀਆਂ ਕਲੋਲਾਂ ਤੇ ਹਾਵਾਂ-ਭਾਵਾਂ ਨਾਲ ਕਰਦੇ ਹਨ। ਬਹਿਰਹਾਲ! ਬੰਦਾ ਤਾਂ ਆਪਣੀ ਖੁਸ਼ੀ ਦੇ ਪ੍ਰਗਟਾਵੇ ਵਜੋਂ ਗਿੱਧੇ-ਭੰਗੜੇ ਤੇ ਲੁਡੀਆਂ ਹੀ ਪਾਉਣ ਲਗਦਾ ਹੈ। ਖਾਸ ਕਰਕੇ ਪੰਜਾਬੀ ਲੋਕ ਤਾਂ ਆਪਣੀ ਚੜ੍ਹਦੀ ਕਲਾ ਕਰਕੇ ਸੰਸਾਰ ਪ੍ਰਸਿੱਧ ਹਨ।

ਖੈਰ! ਪੰਜਾਬੀ ਸਮਾਜ ਦੇ ਜਨਜੀਵਨ ਵਿਚ ਮੁੱਖ ਤੌਰ ਤੇ ਮੌਜ-ਮਸਤੀ ਭਰਪੂਰ ਜਿਉਣ ਦੇ ਅੰਦਾਜ਼ ਦਾ ਦਰਜਾ ਹਰਾਰਤ ਵਿਕੋਲਿਤਰਾ ਹੀ ਰਿਹਾ ਹੈ। ਪੰਜਾਬੀ ਲੋਕਾਂ ਤੇ ਖਾਸ ਕਰਕੇ ਪੇਂਡੂ ਸਮਾਜ ਵਿਚ ਤਾਂ ਮੜਕ ਨਾਲ ਜਿਊਣ ਦੀ ਤਾਂਘ ਹਮੇਸ਼ਾਂ ਹੀ ਪ੍ਰਬਲ ਰਹੀ ਹੈ। ਇਸ ਤਰ੍ਹਾਂ ਤਕਰੀਬਨ ਹਰ ਪੰਜਾਬੀ ਬੰਦੇ ਵਿਚ ਆਪਣੇ ਹੀ ਖਾਸ ਅੰਦਾਜ਼ ਅਨੁਸਾਰ ਵਧੀਆ ਜੀਵਨ-ਜਿਉਣ ਦੀ ਭਾਵਨਾ ਸਦੋਂ ਹੀ ਕਾਇਮ ਰਹੀ ਹੈ। ਇਉਂ ਇਨ੍ਹਾਂ ਦੀ ਜੀਵਨ ਸ਼ੈਲੀ ਵਿਚ ਸਿਦਕ, ਸਬਰ ਤੇ ਹੱਡ ਭੰਨਵੀਂ ਮਿਹਨਤ ਹਮੇਸ਼ਾਂ ਹੀ ਮਘਦੀਆਂ ਚੰਗਿਆਰੀਆਂ ਵਾਂਗ ਸ਼ਾਮਿਲ ਰਹੀ ਹੈ। ਫਿਰ ਵਿਸ਼ੇਸ਼ ਤੌਰ ’ਤੇ ਜਦੋਂ ਕਦੇ ਵੀ ਲੋੜ ਪਈ ਹੈ ਤਾਂ ਪੰਜਾਬੀ ਲੋਕਾਂ ਦੀ ਜੀਵਨ ਜਾਚ ਨੇ ਇਨ੍ਹਾਂ ਨੂੰ ਚੜ੍ਹਦੀ ਕਲਾ ਤੇ ਸਵੈਮਾਣ ਦੀ ਭਾਵਨਾ ਨਾਲ ਰਣਤੱਤੇ ਵਿਚ ਕੁੱਦਣ ਤੇ ਮੌਤ ਲਾੜੀ ਨੂੰ ਪ੍ਰਨਾਉਣ ਵਰਗੇ ਅੰਦਾਜ਼ੇ-ਖਸੂਸੀ ਨਾਲ ਨਿਵਾਜਿਆ ਹੈ।

ਇਉਂ ਹੀ ਹਾਸਰਸੀ ਸੁਭਾਅ ਦੇ ਸਬੰਧ ਵਿਚ ਪੰਜਾਬੀ ਕੌਮ ਵਿਚ ਜੱਟ, ਸਾਧ, ਨਿਹੰਗ, ਫੱਕਰ, ਅਮਲੀ, ਮਰਾਸੀ, ਜੁਲਾਹੇ, ਝਾਂਗੀ, ਫੌਜੀ, ਪਹਿਲਵਾਨ ਤੇ ਬੱਚੇ ਆਪਣੇ ਹਸਮੁੱਖ ਸੁਭਾਅ, ਮਖੌਲ-ਮਸ਼ਕਰੀਆਂ, ਟਿੱਚਰਾਂ, ਟੋਟਕਿਆਂ ਤੇ ਚੁਟਕਲਿਆਂ ਕਰਕੇ ਪ੍ਰਸਿੱਧ ਹਨ। ਇਨ੍ਹਾਂ ਤਬਕਿਆਂ ਬਾਰੇ ਖਾਸ ਕਰਕੇ ਮਸ਼ਹੂਰ ਹੈ ਕਿ ਇਹ ਆਪਣੀ ਬੇਪ੍ਰਵਾਹੀ ਕਰਕੇ ਹਮੇਸ਼ਾਂ ਆਪ ਵੀ ਹਸੂੰ-ਹਸੂੰ ਕਰਦੇ ਰਹਿੰਦੇ ਹਨ ਤੇ ਆਪਣੇ ਦੁਆਲੇ ਹਾਸਿਆਂ ਦੇ ਖੇੜੇ ਬਿਖੇਰਦੇ ਰਹਿੰਦੇ ਹਨ।

ਇਸ ਤਰ੍ਹਾਂ ਹੀ ਮਨੁੱਖੀ ਖੇੜੇ ਦੀ ਫੁਲਵਾੜੀ ਵਿਚ ਖੁਸ਼ਰੰਗ ਤੇ ਖੁਸ਼ਮਿਜ਼ਾਜ ਬੰਦੇ ਸਿਰਫ਼ ਆਪ ਹੀ ਖੁਸ਼ ਨਹੀਂ ਰਹਿੰਦੇ, ਸਗੋਂ ਆਪਣੇ ਆਲੇ-ਦੁਆਲੇ ਦੇ ਮਾਹੌਲ ਨੂੰ ਵੀ ਹਾਸੇ-ਠੱਠੇ ਸਿਰਜਕੇ ਖੁਸ਼ਗਵਾਰ ਬਣਾ ਦਿੰਦੇ ਹਨ। ਗੌਰਤਲਬ ਹੈ ਕਿ ਨਾਰੀ ਸਮਾਜ ਦਾ ਸਾਡੇ ਸਭਿਆਚਾਰ ਵਿਚ ਇਸ ਸਬੰਧੀ ਬੜਾ ਵੱਡਾ ਯੋਗਦਾਨ ਰਿਹਾ ਹੈ।

ਬੇਸ਼ੱਕ ਅਸੀਂ ਔਰਤਜ਼ਾਤ ਨੂੰ ਸ਼ੁਰੂ ਤੋਂ ਹੀ ਦਬਾਊ ਕਰੀ ਰੱਖਿਆ ਹੈ, ਪਰ ਫਿਰ ਵੀ

ਨਾਰੀ ਜਾਤੀ ਵਿਚ ਸਬਰ, ਸੰਤੋਖ, ਧੀਰਜ ਤੇ ਤਹੱਮਲ ਮਰਦ ਸਮਾਜ ਨਾਲੋਂ ਕਿਤੇ ਵੱਧ ਹੁੰਦਾ ਹੈ। ਸਗੋਂ ਇਹ ਅਤਿਕਥਨੀ ਨਹੀਂ ਹੋਵੇਗੀ ਕਿ ਔਰਤਾਂ ਨੇ ਆਪਣੇ ਪਤੀਆਂ ਤੇ ਸਾਕ-ਸਬੰਧੀ ਵੱਡੇ-ਵੱਡੇ ਯੋਧਿਆਂ ਨੂੰ ਵੀ ਰਣਤੱਤੇ ਘਮਸਾਣ ਵਿਚ ਖਿੜੇ ਮੱਥੇ ਤੋਰਿਆ ਹੈ, ਬੇਸ਼ੱਕ ਉਨ੍ਹਾਂ ਨੂੰ ਵੱਡੇ ਤੋਂ ਵੱਡੇ ਦੁੱਖ ਵੀ ਝੱਲਣੇ ਪਏ ਹਨ। ਇਸ ਪ੍ਰਥਾਇ ਹੀ ਔਰਤਜ਼ਾਤ ਨੇ ਕਦੇ-ਕਦੇ ਮਰਦਾਂ ਨੂੰ "ਤੂੰ ਕੀ ਜਾਣੇ ਵੀ ਪਤੀਲੇ ਦਿਆ ਢੱਕਣਾ, ਰਾਮਸੱਤ ਕੁੜੀਆਂ ਦੀ" ਜਿਹੀ ਇਕ ਲੋਕ ਬੋਲੀ ਨਾਲ ਲਲਕਾਰਿਆ ਹੈ।

ਇਸ ਸੰਦਰਭ ਵਿਚ ਜ਼ਿਕਰਯੋਗ ਹੈ ਕਿ ਉਹ ਹਾਸਾ-ਖੇੜਾ ਹੀ ਹੁੰਦੜਹੇਲ ਹੁੰਦਾ ਹੈ ਜੋ ਕਿ ਕੁਦਰਤੀ ਤੇ ਨਿਰਛਲ ਹੋਵੇ। ਇਉਂ ਦੁਨੀਆਂ ਨੂੰ ਫਿਰ ਉਹ ਹਾਸਾ-ਮਖੌਲ ਹੀ ਭਾਉਂਦਾ ਹੈ, ਜੋ ਨੇਕ ਮਨੁੱਖੀ ਭਾਵਨਾਵਾਂ ਤੇ ਪ੍ਰੇਮ-ਪਿਆਰ ਨਾਲ ਸਰਸ਼ਾਰ ਹੋਵੇ। ਸਗੋਂ ਹਾਸਾ-ਮਖੌਲ ਕਿਸੇ ਕਿਸਮ ਦੇ ਕੀਨੇ-ਕੜਵਾਹਟ, ਖਟਾਸ ਤੇ ਕੌੜੇ ਕਟਾਕਸ਼ ਜਿਹੀਆਂ ਕੁੜੱਤਣਾਂ ਤੋਂ ਰਹਿਤ ਹੋਣਾ ਚਾਹੀਦਾ ਹੈ। ਹਸਮੁੱਖ ਬੰਦੇ ਦੀ ਸਭ ਤੋਂ ਵੱਡੀ ਖਾਸੀਅਤ ਇਹ ਹੁੰਦੀ ਹੈ ਕਿ ਉਹ ਆਪ ਹੱਸਣਾ ਜਾਣਦਾ ਹੈ ਤੇ ਦੂਜਿਆਂ ਨੂੰ ਹਸਾਉਣਾ ਵੀ ਜਾਣਦਾ ਹੈ। ਉਸ ਦੀ ਹੋਰ ਵੀ ਵੱਡੀ ਖੂਬਸੂਰਤੀ ਇਹ ਹੁੰਦੀ ਹੈ ਕਿ ਉਹ ਆਪਣੇ ਆਪ 'ਤੇ ਵੀ ਦਿਲ ਖੋਲ੍ਹ ਕੇ ਹੱਸ ਸਕਦਾ ਹੈ। ਗੌਰਤਲਬ ਹੈ ਕਿ ਫਿਰ ਹਸਮੁਖ ਬੰਦੇ ਦਾ ਸੁਭਾਅ ਤੇ ਉਸ ਦਾ ਹਾਸਾ ਤਾਂ ਰੋਣੀਆਂ ਸੂਰਤਾਂ ਨੂੰ ਵੀ ਹਸਾ ਦਿੰਦਾ ਹੈ।

ਇਥੇ ਇਹ ਵੀ ਜ਼ਿਕਰਯੋਗ ਹੈ ਕਿ ਜੇ ਸਾਡੇ ਦੁਸ਼ਵਾਰੀਆਂ ਭਰੇ ਜੀਵਨ ਵਿਚ ਖੁਸ਼ੀ-ਖੇੜਾ ਸ਼ਾਮਲ ਨਾ ਹੋਵੇ ਤਾਂ ਸਾਡਾ ਅੱਧਾ ਕੁ ਸਮਾਜ ਤਾਂ ਖੁਦਕੁਸ਼ੀ ਕਰਨ ਵਾਸਤੇ ਪੁਰਾਣੇ ਬੋਲ੍ਹੇ-ਖੂਹਾਂ ਜਾਂ ਰੇਲ ਪਟੜੀਆਂ 'ਤੇ ਤੁਰਿਆ ਫਿਰਦਾ ਹੋਵੇ। ਸਗੋਂ ਪੰਜਾਬ ਵਾਸੀਆਂ 'ਤੇ ਇਹ ਵੀ ਕੁਦਰਤ ਦੀ ਰਹਿਮਤ ਹੈ ਕਿ ਅੱਤ ਦੇ ਕਹਿਰੀ ਹਾਲਾਤਾਂ ਦੇ ਬਾਵਜੂਦ ਵੀ ਪੰਜਾਬੀ ਕੌਮ ਚੜ੍ਹਦੀਕਲਾ ਤੇ ਆਪਣੀ ਖੁਸ਼-ਤਬੀਅਤੀ ਆਦਤਾਂ ਕਰਕੇ ਸੰਸਾਰ ਪ੍ਰਸਿਧ ਹੈ। ਫਿਰ ਇਸ ਕੌਮ 'ਤੇ ਇਹ ਵੀ ਰੱਬੀ ਰਹਿਮਤ ਹੈ ਕਿ ਇਹ ਮੁਸਕਰਾਉਣ ਤੋਂ ਕਿਤੇ ਅੱਗੇ ਲੰਘ ਕੇ ਖੁੱਲ੍ਹ ਕੇ ਹੱਸਣ, ਹਾਸੇ-ਠੱਠੇ ਤੇ ਤਾੜੀ ਮਾਰ ਕੇ ਜਿਊਣ ਦੇ ਆਦੀ ਹਨ।

ਇਸ ਪ੍ਰਸੰਗ ਵਿਚ ਹੀ ਇਹ ਕਹਿਣਾ ਵੀ ਕੋਈ ਅਤਿਕਥਨੀ ਨਹੀਂ ਹੋਵੇਗੀ ਕਿ ਪਿਆਰ ਭਰੀ ਮੁਸਕਰਾਹਟ ਦਾ ਤਾਂ ਕੋਈ ਮੁੱਲ ਹੀ ਨਹੀਂ ਹੁੰਦਾ। ਕਿਸੇ ਨੇਕ ਬੰਦੇ ਦੀ ਇਕ ਮੁਸਕਰਾਹਟ ਤਾਂ ਦੁਸ਼ਮਣਾਂ ਤੇ ਜਲਾਦਾਂ ਦਾ ਵੀ ਦਿਲ ਪਿਘਲਾਉਣ ਦੀ ਤਾਕਤ ਰੱਖਦੀ ਹੈ।

**ਬੱਚਿਆਂ ਦੇ ਨਿਰਛਲ ਹਾਸੇ ਦੇ ਪ੍ਰਸੰਗ :-**

ਬਹਿਰਹਾਲ, ਖੁਸ਼ੀਆਂ-ਖੇੜਿਆਂ, ਹਸਮੁਖ ਚਿਹਰਿਆਂ ਤੇ ਨਿਰਛਲ ਹਾਸੇ-ਮਖੌਲਾਂ ਦੇ ਚੱਲ ਰਹੇ ਇਸ ਪ੍ਰਸੰਗ ਵਿਚ ਸਪਸ਼ਟ ਹੈ ਕਿ ਬੱਚਿਆਂ ਦੇ ਕੋਲ ਨਿਰਮਲ ਮਨ, ਸੁਭਾਅ ਦੀ ਨਿਰਛਲਤਾ ਤੇ ਪਿਆਰ ਦੀ ਦੌਲਤ ਸਭ ਨਾਲੋਂ ਵਧ ਹੁੰਦੀ ਹੈ। ਕਿਹਾ ਜਾ ਸਕਦਾ ਹੈ ਕਿ

ਬੱਚੇ ਦੀ ਇਕ ਵੀ ਮੁਸਕਾਨ ਦਾ ਨਾ ਤਾਂ ਕੋਈ ਮੁੱਲ ਕਰ ਸਕਦਾ ਹੈ ਤੇ ਨਾ ਹੀ ਇਸ ਦੀ ਕੋਈ ਕੀਮਤ ਅਦਾ ਕਰ ਸਕਦਾ ਹੈ। ਫਿਰ ਵੱਡੀ ਗੱਲ ਤਾਂ ਇਹ ਹੈ ਕਿ ਬੱਚਿਆਂ ਦੀ ਮਾਸੂਮੀਅਤ ਤੇ ਨਿਰਛਲ ਹਾਸਾ ਕਿਸੇ ਇਕ ਸਮਾਜ ਦੀ ਅਜ਼ਾਰੇਦਾਰੀ ਨਹੀਂ ਹੈ, ਸਗੋਂ ਇਹ ਤਾਂ ਸਾਰੇ ਸੰਸਾਰ ਦੀ ਸਾਂਝੀ ਤੇ ਨਾਯਾਬ ਦੌਲਤ ਹੈ। ਨਿਰਸੰਦੇਹ ਇਹ ਕੁਦਰਤ ਦੀ ਕ੍ਰਿਪਾ ਹੈ ਕਿ ਮਾਸੂਮੀਅਤ ਤੇ ਨਿਰਛਲ ਹਾਸਾ ਤਾਂ ਬੱਚਿਆਂ ਦਾ ਹਾਲੇ ਵੀ ਸਰਮਾਇਆ ਹੈ।

ਇਸ ਪ੍ਰਥਾਇ ਵਿਦਵਾਨਾਂ ਦਾ ਮੰਨਣਾ ਹੈ ਕਿ ਇਕ ਮਾਸੂਮ ਬੱਚਾ ਦਿਨ ਵਿਚ ਦੋ ਕੁ ਸੌ ਵਾਰ ਮੁਸਕਰਾਉਂਦਾ ਤੇ ਹੱਸਦਾ ਹੈ, ਪਰ ਇਸ ਦੇ ਉਲਟ ਅਜੋਕੇ ਸਮੇਂ ਵਿਚ ਜੇ ਕੋਈ ਬੰਦਾ ਦਿਨ ਵਿਚ ਕਿਤੇ ਸਤਾਰਾਂ ਕੁ ਵਾਰ ਵੀ ਹੱਸ ਲਵੇ ਤਾਂ ਗਨੀਮਤ ਹੈ। ਬਹਿਰਹਾਲ, ਇਸ ਸਬੰਧ ਵਿਚ ਇਹ ਕੋਈ ਅਤਿਕਥਨੀ ਨਹੀਂ ਹੈ ਕਿ ਬੱਚਿਆਂ ਦਾ ਹਸਮੁੱਖ ਸੁਭਾਅ, ਹੰਸੂ-ਹੰਸੂ ਕਰਦਾ ਚਿਹਰਾ ਤੇ ਖਾਸ ਕਰਕੇ ਨਿਰਛਲ ਹਾਸਾ ਵੱਡੇ ਤੋਂ ਵੱਡੇ ਤਣਾਅ ਭਰਪੂਰ ਮਾਹੌਲ ਵਿਚ ਵੀ ਖੇੜਾ ਲਿਆ ਦਿੰਦਾ ਹੈ। ਇਸ ਪ੍ਰਸੰਗ ਵਿਚ ਬੱਚਿਆਂ ਦੇ ਮੂੰਹੋਂ ਕਿੰਨੀਆਂ ਹੀ ਹਾਸਰਸ ਭਰਪੂਰ ਵੰਨਗੀਆਂ ਸੁਣਨ ਨੂੰ ਮਿਲਦੀਆਂ ਹਨ ਕਿ ਜਿਨ੍ਹਾਂ ਸਦਕਾ ਦੁਨੀਆਂ ਬੱਚਿਆਂ ਦੀ ਮਾਸੂਮੀਅਤ, ਬੇਲੌਸ ਚੰਚਲਤਾ ਤੇ ਹਸਮੁੱਖ ਸੁਭਾਅ ਦੀ ਹਮੇਸ਼ਾਂ ਕਾਇਲ ਰਹੀ ਹੈ।

ਇਸ ਪ੍ਰਸੰਗ ਵਿਚ ਮੈਨੂੰ ਅਕਸਰ ਹੀ ਬੱਚਿਆਂ ਦੇ ਹਾਸੇ-ਮਖੌਲ ਦੀਆਂ ਕਈ ਗੱਲਾਂ ਯਾਦ ਆਉਂਦੀਆਂ ਰਹਿੰਦੀਆਂ ਹਨ। ਇਕ ਵਾਰੀ ਦੀ ਗੱਲ ਹੈ ਕਿ ਮੈਂ ਸੰਨ 1998 ਦੀਆਂ ਚੋਣਾਂ ਦੌਰਾਨ ਜ਼ਿਲ੍ਹਾ ਰੂਪਨਗਰ ਵਿਖੇ ਬਤੌਰ ਡੀ. ਸੀ. ਤਾਇਨਾਤ ਸੀ। ਉਦੋਂ ਚੋਣਾਂ ਵਿਚ ਮੇਰੇ ਮਿੱਤਰ ਪ੍ਰੋ: ਗੁਰਚਰਨ ਸਿੰਘ ਛੀਨਾ ਰੋਪੜ ਹਲਕੇ ਤੋਂ ਬਹੁਜਨ ਸਮਾਜ ਪਾਰਟੀ ਦੇ ਉਮੀਦਵਾਰ ਦੀ ਮਦਦ ਕਰ ਰਹੇ ਸਨ, ਜਿਸ ਦਾ ਕਿ ਚੋਣ ਨਿਸ਼ਾਨ 'ਹਾਥੀ' ਸੀ। ਉਨ੍ਹਾਂ ਦਿਨਾਂ ਵਿਚ ਪ੍ਰੋਫੈਸਰ ਛੀਨਾ ਆਮ ਤੌਰ 'ਤੇ ਘਰੋ-ਘਰੀ ਵੋਟਾਂ ਮੰਗਣ ਵਾਸਤੇ ਮੇਰੇ ਵੱਡੇ ਬੇਟੇ ਦਮਨਬੀਰ ਤੇ ਛੋਟੇ ਬੇਟੇ ਅਮਨਬੀਰ ਨੂੰ ਆਪਣੇ ਨਾਲ ਲੈ ਕੇ ਜਾਂਦੇ ਸਨ।

ਖ਼ੈਰ! ਇਕ ਦਿਨ ਜਦੋਂ ਇਹ ਵੋਟਾਂ ਮੰਗਣ ਵਾਸਤੇ ਕਿਸੇ ਘਰ ਪਹੁੰਚੇ ਤਾਂ ਉਥੇ ਉਨ੍ਹਾਂ ਦਾ ਬਜ਼ੁਰਗ ਅੰਤਲੇ ਸਾਹਾਂ 'ਤੇ ਪਿਆ ਸੀ। ਇਨ੍ਹਾਂ ਨੂੰ ਇਖਲਾਕੀ ਤੌਰ 'ਤੇ ਉਥੇ ਤਕਰੀਬਨ ਅੱਧਾ ਘੰਟਾ ਬੈਠਣਾ ਪਿਆ, ਪਰ ਨਾਲ ਹੀ ਇਹ ਸੋਚਣ ਲੱਗੇ ਕਿ ਅਸੀਂ ਜਿਸ ਮਕਸਦ ਲਈ ਆਏ ਸੀ; ਉਹ ਤਾਂ ਪੂਰਾ ਨਹੀਂ ਹੋਇਆ। ਬਹਿਰਹਾਲ, ਜਦੋਂ ਇਹ ਤੁਰਨ ਲੱਗੇ ਤਾਂ ਬੱਚਿਆਂ ਨੇ ਨੋਟ ਕੀਤਾ ਕਿ ਉਨ੍ਹਾਂ ਦੇ ਤਾਇਆ ਜੀ ਪ੍ਰੋ: ਛੀਨਾ ਘਰ ਵਾਲਿਆਂ ਨੂੰ ਕਹਿਣ ਲੱਗੇ ਕਿ ਬਹੁਤ ਅਫ਼ਸੋਸ ਹੈ ਕਿ ਤੁਹਾਡੇ ਬਜ਼ੁਰਗ ਤਾਂ ਚੱਲ ਵਸੇ ਹਨ। ਚਲੋ ਇਹ ਤਾਂ ਰੱਬ ਦਾ ਭਾਣਾ ਹੈ, ਪਰ ਹੁਣ ਤੁਸੀਂ ਸਾਡੇ 'ਹਾਥੀ' ਦਾ ਖਿਆਲ ਜ਼ਰੂਰ ਰੱਖਿਉ। ਇਸ ਘਟਨਾ ਦੇ ਪਿੱਛੇ ਛਿਪੇ ਹਾਸਰਸ ਦੀ ਮੌਲਿਕਤਾ ਨੂੰ ਬੱਚਿਆਂ ਦੇ ਨਿਰਛਲ ਮਨ ਨੇ ਇਉਂ ਫੜਿਆ ਕਿ ਇਹ ਆਪਣੇ ਆਪ ਵਿਚ ਹੀ ਇਕ ਸਜੀਵ ਲਤੀਫ਼ਾ ਬਣ ਗਈ ਹੈ।

ਇਉਂ ਹੀ ਉਦੋਂ ਮੈਨੂੰ ਉਨ੍ਹਾਂ ਦਿਨਾਂ ਵਿਚ ਹੀ ਮੇਰੇ ਛੋਟੇ ਬੇਟੇ ਅਮਨਬੀਰ ਨੇ ਇੱਕ ਗੱਲ ਸੁਣਾਈ ਸੀ ਕਿ ਕੋਈ ਭਾਰੀ-ਭਰਕਮ ਮਾਈ ਮੰਜੇ ਤੋਂ ਡਿੱਗ ਪਈ ਤਾਂ ਉਸ ਦੇ ਪੋਤੇ-ਪੋਤੀਆਂ ਨੇ ਪੁੱਛਿਆ ਕਿ ਬੇਬੇ ਜੀ ਤੁਸੀਂ ਮੰਜੇ ਤੋਂ ਕਿਵੇਂ ਡਿੱਗ ਪਏ? ਮਾਈ ਨੇ ਗੱਲ ਟਾਲਣ ਲਈ ਕਿਹਾ ਕਿ ਮੈਂ ਭੁਚਾਲ ਦੇ ਝਟਕੇ ਨਾਲ ਮੰਜੇ ਤੋਂ ਡਿੱਗ ਪਈ ਸੀ। ਇਹ ਸੁਣ ਕੇ ਇਕ ਬੱਚੇ ਨੇ ਬੜੀ ਮਾਸੂਮੀਅਤ ਨਾਲ ਕਿਹਾ ਕਿ ਬੇਬੇ ਜੀ ਮੈਂ ਤਾਂ ਸਮਝਦਾ ਸੀ ਕਿ ਤੁਹਾਡੇ ਡਿੱਗਣ ਨਾਲ ਭੁਚਾਲ ਆਇਆ ਹੈ।

ਸਾਡੇ ਛੋਟੇ ਜਿਹੇ ਘਰ-ਪਰਿਵਾਰ ਵਿਚ ਅਜਿਹੀਆਂ ਹਾਸਰਸ ਦੀਆਂ ਕੁਦਰਤੀ ਮਹਿਫਲਾਂ ਲੱਗਦੀਆਂ ਹੀ ਰਹਿੰਦੀਆਂ ਹਨ। ਇਸ ਵਾਸਤੇ ਸਾਡੇ ਚਾਰ-ਛੇ ਜੀਆਂ ਦੇ ਪਰਿਵਾਰ ਵਿਚ ਵਾਹਿਗੁਰੂ ਦੀ ਕ੍ਰਿਪਾ ਨਾਲ ਇਹ ਹਾਸਰਸੀ ਟੋਟਕੇ ਨਹਿਲੇ ਤੇ ਦਹਿਲਾ ਮਾਰਨ ਵਾਂਗੂੰ ਚਲਦੇ ਰਹਿੰਦੇ ਹਨ। ਇਸ ਪ੍ਰਸੰਗ ਵਿਚ ਵੱਡੇ ਬੇਟੇ ਦਮਨਬੀਰ ਨੇ ਵੀ ਇਕ ਗੱਲ ਸੁਣਾਈ ਸੀ ਕਿ ਕੋਈ ਸੱਜਣ ਗੁਸਲਖਾਨੇ ਵਿੱਚ ਤਿਲਕ ਕੇ ਡਿੱਗ ਪਿਆ। ਉਸ ਦੇ ਘਰ ਵਾਲਿਆਂ ਨੇ ਪੁੱਛਿਆ ਕਿ ਇੰਨਾ ਖੜਾਕ ਕਾਹਦਾ ਹੋਇਆ ਹੈ ਤਾਂ ਉਸ ਬੰਦੇ ਨੇ ਜਵਾਬ ਦਿੱਤਾ ਹੈ ਕਿ ਪਜਾਮਾ ਡਿੱਗ ਪਿਆ ਸੀ। ਉਸ ਦੇ ਘਰਦਿਆਂ ਨੇ ਕਿਹਾ ਕਿ ਪਜਾਮਾ ਡਿੱਗਣ ਨਾਲ ਤਾਂ ਇੰਨਾ ਖੜਾਕ ਨਹੀਂ ਹੁੰਦਾ ਤਾਂ ਇਸ 'ਤੇ ਅੰਦਰੋਂ ਅਵਾਜ਼ ਆਈ ਕਿ ਭਲੇਮਾਣਸੋ ਮੈਂ ਵੀ ਤਾਂ ਪਜਾਮੇ ਵਿੱਚ ਹੀ ਸੀ।

ਫਿਰ ਇਹ ਗੱਲ ਵੀ ਦਮਨਬੀਰ ਆਮ ਹੀ ਸੁਣਾਉਂਦਾ ਹੁੰਦਾ ਸੀ ਕਿ ਇਕ ਵਾਰੀ ਕੋਈ ਬੁੱਢਾ ਗਵੱਈਆ ਸਟੇਜ 'ਤੇ ਗਾਉਣ ਲੱਗਾ ਤਾਂ ਉਸ ਦਾ ਡੈਂਚਰ ਭਾਵ ਬਨਾਵਟੀ ਦੰਦਾਂ ਦਾ ਬੀੜ ਕਿਸੇ ਖਾਸ ਅੰਤਰੇ 'ਤੇ ਆ ਕੇ ਹਿੱਲ ਜਾਂਦੀ ਸੀ। ਇਸ ਵਾਸਤੇ ਉਹ ਗਾਇਕ ਆਪਣੇ ਡੈਂਚਰ ਨੂੰ ਵਾਰ-ਵਾਰ ਫਿੱਟ ਕਰਨ ਦੀ ਕੋਸ਼ਿਸ਼ ਕਰਨ ਲੱਗਾ। ਜਦੋਂ ਇਹ ਰੱਦੋ-ਅਮਲ 2-3 ਵਾਰੀ ਦੁਹਰਾਇਆ ਗਿਆ ਤਾਂ ਆਖਿਰ ਨੂੰ ਕਿਸੇ ਅੱਕੇ ਸਰੋਤੇ ਨੇ ਉਸ ਨੂੰ ਖਿਝਕੇ ਪੁਛ ਹੀ ਲਿਆ ਕਿ ਭਾਈ ਤੂੰ ਕੁਝ ਗਾਏਂਗਾ ਵੀ ਕਿ ਇਉਂ ਹੀ ਖੜ੍ਹਾ ਬਸ ਕੈਸਟਾਂ ਹੀ ਬਦਲਦਾ ਰਹੇਂਗਾ।

ਇਸ ਸਮਾਜਿਕ ਤੇ ਪਰਿਵਾਰਕ ਹਾਸੇ-ਠੱਠੇ ਦੇ ਸੰਦਰਭ ਵਿੱਚ ਮੈਂ ਆਪਣੀ ਅਰਧਾਂਗਣੀ ਸੁਖਜੀਤ ਵਲੋਂ ਸੁਣਾਈ ਸਭਿਆਚਾਰਕ ਹਾਸਰਸ ਦੀ ਇਹ ਗੱਲ ਪਤਾ ਨਹੀਂ ਕਿੰਨੀ ਵਾਰ ਸੁਣਾ ਚੁੱਕਾ ਹਾਂ ਕਿ ਜੋ ਬੇਸ਼ੱਕ ਰਾਜਸਥਾਨੀ ਸਭਿਅਤਾ ਤੇ ਸਭਿਆਚਾਰ ਨਾਲ ਸਬੰਧ ਰੱਖਦੀ ਹੈ, ਪਰ ਇਸ ਦੇ ਨਾਲ ਹੀ ਇਹ ਪੰਜਾਬੀ ਮਾਨਸਿਕਤਾ ਨਾਲ ਹੂ-ਬ-ਹੂ ਮੇਲ ਖਾਂਦੀ ਹੈ। ਇਹ ਕਹਾਣੀ ਇਸ ਤਰ੍ਹਾਂ ਹੈ ਕਿ ਪੁਰਾਣੇ ਸਮਿਆਂ ਵਿਚ ਤਲਵਾਰ ਕਿਸੇ ਯੋਧੇ ਤੇ ਸਰਦੇ-ਪੁਜਦੇ ਬੰਦੇ ਕੋਲ ਹੀ ਹੁੰਦੀ ਸੀ। ਬਾਕੀ ਫੌਜ ਤਾਂ ਡਾਂਗ-ਸੋਟਿਆਂ ਤੇ ਟਕੂਏ ਤੇ ਬਰਛਿਆਂ ਨਾਲ ਹੀ ਕੰਮ ਚਲਾਉਂਦੀ ਸੀ। ਲੋਹੇ ਦੀ ਘਾਟ ਦੇ ਕਾਰਨ ਤਲਵਾਰ ਦੀ ਕੀਮਤ ਜ਼ਿਆਦਾ ਹੁੰਦੀ ਸੀ, ਜਿਸ ਕਰਕੇ ਤਲਵਾਰ ਰੱਖਣਾ ਆਮ ਲੋਕਾਂ ਦੇ ਵਸ ਦੀ ਗੱਲ ਨਹੀਂ ਸੀ।

ਕਹਿੰਦੇ ਹਨ ਕਿ ਇਕ ਵਾਰ ਕਿਸੇ ਰਾਜਪੂਤ ਯੋਧੇ ਦੀ ਤਲਵਾਰ ਕਿਤੇ ਖੇਤ ਵਿਚ ਡਿੱਗ ਪਈ। ਉਥੇ ਕੰਮ ਕਰ ਰਹੇ ਕਿਸਾਨ ਨੇ ਤਲਵਾਰ ਨੂੰ ਟਿੱਬੇ ਵਿੱਚ ਦੱਬ ਦਿਤਾ ਤਾਂ ਕਿ ਉਹ ਰਾਤ ਨੂੰ ਚੋਰੀ-ਛਿਪੇ ਉਸ ਨੂੰ ਘਰ ਲਿਜਾ ਸਕੇ। ਦੂਸਰੇ ਖੇਤ ਵਾਲੇ ਨੇ ਉਸ ਨੂੰ ਤਲਵਾਰ ਦਬਾਉਂਦੇ ਹੋਏ ਵੇਖ ਲਿਆ। ਦੂਜੇ ਕਿਰਸਾਣ ਨੇ ਮੌਕਾ ਤਾੜ ਕੇ ਤਲਵਾਰ ਨੂੰ ਟਿੱਬੇ ਵਿਚੋਂ ਕੱਢ ਕੇ ਉਸ ਦੀ ਥਾਂ ਦਾਤਰੀ ਰੱਖ ਦਿੱਤੀ ਤੇ ਤਲਵਾਰ ਆਪਣੇ ਘਰ ਲੈ ਗਿਆ।

ਇੱਧਰ ਪਹਿਲਾ ਕਿਰਸਾਣ ਜਦੋਂ ਸ਼ਾਮ ਨੂੰ ਆਪਣੀ ਘਰ ਵਾਲੀ ਨੂੰ ਲੈ ਕੇ ਤਲਵਾਰ ਕੱਢਣ ਆਇਆ ਤਾਂ ਕਿਰਪਾਨ ਦੀ ਥਾਂ ਦਾਤਰੀ ਨੂੰ ਦੇਖ ਕੇ ਬਹੁਤ ਹੈਰਾਨ ਹੋਇਆ। ਉਸ ਦੀ ਘਰ ਵਾਲੀ ਉਸ ਨੂੰ ਕਹਿਣ ਲੱਗੀ ਕਿ ਇਸ ਵਿੱਚ ਹੈਰਾਨੀ ਦੀ ਕਿਹੜੀ ਗੱਲ ਹੈ ਇਹ ਤਾਂ ਐਂ ਵੀ ਹੋ ਸਕਦਾ ਹੈ, "ਜੇਠ ਹਾੜ ਕੀ ਗਾਮ੍ਹ ਮੇਂ, ਕਾਚੋ ਲੋਹਾ ਪਾਂਘਲ ਗਿਓ", ਤਾਂ ਇਸ ਤੇ ਘਰ ਵਾਲੇ ਨੇ ਜੁਆਬ ਦਿੱਤਾ, "ਕਾਚੋ ਲੋਹੋ ਪਾਂਘਲ ਗਿਓ ਸੋ ਪਾਂਘਲ ਗਿਓ; ਪਰ ਈਹ ਮੇਂ ਈਂਗਣ-ਮੀਂਗਣ ਜਿਸੀ ਈਚਕ-ਬੀਚਕ ਕੁਣ ਕਰ ਗਿਓ।" ਇਸ ਦਾ ਮਤਲਬ ਹੈ ਕਿ ਜਦੋਂ ਘਰ ਵਾਲੀ ਨੇ ਕਿਹਾ ਕਿ ਜੇਠ ਹਾੜ ਦੀ ਗਰਮੀ ਵਿੱਚ ਕੱਚਾ ਲੋਹਾ ਪਿਘਲ ਗਿਆ ਹੋਵੇਗਾ ਤਾਂ ਉਸ ਦੇ ਘਰ ਵਾਲੇ ਨੇ ਕਿਹਾ ਕਿ ਮੰਨਿਆ ਕਿ ਲੋਹਾ ਪਿਘਲ ਗਿਆ ਹੋਣਾ, ਪਰ ਦਾਤਰੀ ਵਾਂਗ ਇਸ ਵਿੱਚ ਈਚਕ-ਬੀਚਕ ਭਾਵ ਦੰਦੇ ਕੌਣ ਕੱਢ ਗਿਆ ਹੈ।

ਰਾਜਸਥਾਨੀ ਲੋਕ ਨੈਤਿਕ ਤੇ ਸਦਾਚਾਰਿਕ ਪੱਖੋਂ ਹਾਲੇ ਵੀ ਬਹੁਤ ਚੰਗੇ ਹਨ ਕਿਉਂਕਿ ਉਨ੍ਹਾਂ ਨੂੰ ਹੁਣ ਤਕ ਵੀ ਆਧੁਨਿਕਤਾ ਦਾ ਜ਼ਿਆਦਾ ਪਾਹ ਨਹੀਂ ਲੱਗਾ। ਫਿਰ ਇਹ ਗੱਲ ਤਾਂ 1960ਵਿਆਂ ਦੇ ਕਰੀਬ ਦੀ ਹੈ ਕਿ ਰਾਜਸਥਾਨ ਦੇ ਪਿੰਡਾਂ ਵਿਚ ਹਰੀ ਸਬਜ਼ੀ-ਤਰਕਾਰੀ ਨਾਂ ਦੀ ਚੀਜ਼ ਦੁਰਲਭ ਸੀ। ਮੇਰੇ ਬਾਬਾ ਜੀ ਸ੍ਰ. ਜਗਤ ਸਿੰਘ ਦਾ ਬਾਗੜੀ ਮਿੱਤਰ ਦੇਵਸੀ ਰਾਮ ਸਾਡੇ ਪਿੰਡ ਆਇਆ। ਉਸ ਨੂੰ ਰੋਟੀ ਨਾਲ ਮੂਲੀ ਪਰੋਸੀ ਗਈ ਤਾਂ ਉਸ ਨੇ ਸਮਝਿਆ ਕਿ ਪੰਜਾਬੀ ਲੋਕ ਮੂਲੀ ਨੂੰ ਵੀ ਚਮਚੇ ਵਾਂਗੂੰ ਧਾਕਲੀਆ ਸਮਝ ਕੇ ਮੂੰਹ ਅੰਦਰ ਬੁਰਕੀ ਧੱਕਣ ਲਈ ਵਰਤਦੇ ਹਨ। ਇਸ ਲਈ ਉਸ ਨੇ ਮੂਲੀ ਖਾਣ ਦੀ ਬਜਾਇ ਸਗੋਂ ਉਹ ਧੋ-ਸਵਾਰ ਕੇ ਥਾਲੀ ਵਿਚ ਰੱਖ ਦਿੱਤੀ।

ਇਓਂ ਹੀ ਹਰਿਆਣਵੀ ਲੋਕ ਵੀ ਬਿਲਕੁਲ ਰਾਜਸਥਾਨ ਦੇ ਨਾਲ ਲਗਦੇ ਇਲਾਕੇ ਦੇ ਹੋਣ ਕਰਕੇ ਪਹਿਲੇ ਸਮਿਆਂ ਵਿਚ ਜਾਗ੍ਰਿਤੀ ਦੇ ਪੱਖੋਂ ਥੋੜ੍ਹੇ ਪਿਛੜੇ ਹੋਏ ਸਨ। ਸੁਣਿਆ ਹੈ ਕਿ ਕੁਝ ਹਰਿਆਣਵੀ ਲੋਕ ਪੰਜਾਬ ਦੇ ਕਿਸੇ ਪਿੰਡ ਵਿਚ ਕਿਸੇ ਵਿਆਹ-ਸ਼ਾਦੀ 'ਤੇ ਆਏ। ਉਥੇ ਥਾਲੀਆਂ ਵਿਚ ਚਮਚੇ ਵੇਖ ਕੇ ਇਕ-ਦੂਜੇ ਨੂੰ ਪੁਛਣ ਲੱਗੇ ਕਿ ਇਹ ਕੀ 'ਜੰਤਰ' ਹੈ। ਉਨ੍ਹਾਂ ਵਿਚੋਂ ਇਕ ਸਿਆਣਾ ਬੰਦਾ ਬੋਲਿਆ ਕਿ 'ਰੇ ਭਾਈ ਯੋਹ ਧਾਕਲੀਆ ਸੈ'। ਉਹ ਦੂਜਿਆਂ ਨੂੰ ਸਮਝਾਉਣ ਲੱਗਾ ਕਿ ਚਮਚੇ ਦੇ ਅਗਲੇ ਪਾਸੇ ਅੰਗੂਠਾ ਰੱਖ ਕੇ ਡੰਡੀ ਨਾਲ ਬੁਰਕੀ ਧੱਕ ਲਵੋ।

ਬਹਿਰਹਾਲ, ਇਹ ਗੱਲਾਂ ਕੋਈ ਅਤਿਕਥਨੀਆਂ ਨਹੀਂ ਹਨ, ਸਗੋਂ ਇਹ ਨਵੀਂ ਤਹਿਜ਼ੀਬ

ਤੇ ਨਵੀਂ ਜ਼ਮਾਨੇਸਾਜ਼ੀ ਦੇ ਕਾਰਨ ਸਚਮੁੱਚ ਹੀ ਉਪਜੀਆਂ ਹਾਸਰਸੀ ਘਟਨਾਵਾਂ ਹਨ। ਹਾਸਰਸ ਦੇ ਪ੍ਰਸੰਗ ਵਿਚ ਕਹਿੰਦੇ ਹਨ ਕਿ ਇਕ ਵਾਰ ਅੰਨ੍ਹਿਆਂ ਦੇ ਡੇਰੇ ਵਿਚ ਕੋਈ ਹਾਥੀ ਆ ਗਿਆ। ਸਾਰੇ ਅੰਨ੍ਹੇ ਉਸ ਦੇ ਦੁਆਲੇ ਹੋ ਕੇ ਦੇਖਣ ਲੱਗੇ ਕਿ ਇਹ ਕੀ ਚੀਜ਼ ਹੈ। ਜਿਹੜਾ ਬੰਦਾ ਅੱਗੇ ਸੀ, ਉਹ ਸੁੰਡ ਨੂੰ ਹੱਥ ਲਾ ਕੇ ਕਹਿਣ ਲੱਗਾ ਕਿ ਇਹ ਤਾਂ ਲੰਮ-ਸਲੰਮਾ ਸੱਪ ਹੈ। ਜਿਸ ਅੰਨ੍ਹੇ ਨੇ ਉਸਦੇ ਢਿੱਡ ਨੂੰ ਹੱਥ ਲਾਇਆ, ਉਹ ਕਹਿਣ ਲੱਗਾ ਇਹ ਤਾਂ ਢੋਲ ਹੈ ਤੇ ਲੱਤਾਂ ਨੂੰ ਹੱਥ ਲਾਉਣ ਵਾਲੇ ਅੰਨ੍ਹੇ ਕਹਿਣ ਲੱਗੇ ਕਿ ਇਹ ਤਾਂ ਤੁਰੇ-ਫਿਰਦੇ ਥਮਲੇ ਹਨ।

ਇਸ ਤਰ੍ਹਾਂ ਹੀ ਸੁਣਿਆ ਹੈ ਕਿ ਕਿਸੇ ਪਿੰਡ ਵਿਚੋਂ ਕਿਤੇ ਕੋਈ ਹਾਥੀ ਲੰਘ ਗਿਆ। ਸਵੇਰੇ ਸਾਰਾ ਪਿੰਡ ਇਕੱਠਾ ਹੋਇਆ ਫਿਰੇ ਕਿ ਇਹ ਪੈੜਾਂ ਕਿਸ ਜਾਨਵਰ ਦੀਆਂ ਹਨ। ਇਸ ਸਬੰਧੀ ਕੋਈ ਕੁਝ ਕਹੇ ਤੇ ਕਈ ਹੋਰ ਉੱਘ-ਪਤਾਲ ਦੀਆਂ ਮਾਰਨ ਲੱਗੇ। ਉਨ੍ਹਾਂ ਵਿਚੋਂ ਇਕ ਨੇ ਸਲਾਹ ਦਿੱਤੀ ਕਿ ਆਪਾਂ ਆਪਣੇ ਪਿੰਡ ਦੇ ਬੂਝ-ਬੁਝੱਕੜ ਤੋਂ ਪੁਛ ਲਈਏ। ਜਦੋਂ ਉਹ ਕਥਿਤ ਸਿਆਣਾ ਆਇਆ ਤਾਂ ਕਹਿਣ ਲੱਗਾ ਕਿ 'ਪੈਰ ਮੇਂ ਚੱਕੀ ਬਾਂਧ ਕੇ ਕੂਦ ਗਿਉ ਮਿਰਗਾਨ' ਭਾਵ ਕੋਈ ਹਿਰਨ ਪੈਰ ਵਿਚ ਚੱਕੀ ਬੰਨ੍ਹ ਕੇ ਇਥੋਂ ਦੀ ਲੰਘ ਗਿਆ ਹੈ।

ਨਵੀਂ ਤਹਿਜ਼ੀਬ ਦੇ ਨਵੇਂ ਸ਼ਗੂਫ਼ਿਆਂ ਨੇ ਸਿੱਧੇ-ਪੱਧਰੇ ਰਾਜਸਥਾਨੀ ਤੇ ਹਰਿਆਣਵੀਆਂ ਨੂੰ ਹੀ ਨਹੀਂ, ਸਗੋਂ ਬਹੁਤੇ ਪੰਜਾਬੀਆਂ ਨੂੰ ਵੀ ਚੱਕਰਾਂ ਵਿਚ ਪਾਇਆ ਹੈ। ਇਹ ਗੱਲ 1960 ਦੇ ਕਰੀਬ ਦੀ ਹੈ ਕਿ ਮੈਂ ਇਕ ਬਰਾਤ ਵਿਚ ਪੱਕੇ ਕਲਾਂ ਤੋਂ ਕਿੱਲੀ ਨਿਹਾਲ ਸਿੰਘ ਗਿਆ ਸੀ। ਉਦੋਂ ਪਹਿਲੀ ਵਾਰ ਲੜਕੀ ਵਾਲਿਆਂ ਨੇ ਆਪਣੇ ਘਰ ਹਲਵਾਈ ਬਿਠਾਉਣ ਦੀ ਥਾਂ ਬਠਿੰਡੇ ਦੇ ਮੈਟਰੋ ਹੋਟਲ ਦੀ ਕੈਟਰਿੰਗ ਕਰਵਾਈ ਸੀ। ਜਦੋਂ ਖਾਣਾ ਪਲੇਟਾਂ ਤੇ ਡੌਂਗਿਆਂ ਵਿਚ ਪਰੋਸਿਆ ਗਿਆ ਤਾਂ ਮੇਜ਼ਾਂ 'ਤੇ ਬੈਠੇ ਚਾਰ-ਛੇ ਬੰਦਿਆਂ ਨੇ ਡੌਂਗਿਆਂ 'ਚ ਹੀ ਖਾਣਾ ਸ਼ੁਰੂ ਕਰ ਦਿੱਤਾ।

ਇਸ ਸਬੰਧ ਵਿਚ ਜੇ ਮੈਂ ਸਰਦਾਰੀ ਲਈ ਜਾਣੇ ਜਾਂਦੇ ਆਪਣੇ ਪਿੰਡ ਦੀ ਗੱਲ ਹੀ ਕਰ ਲਵਾਂ ਤਾਂ ਮੇਰੇ ਤਾਇਆ ਜੀ ਦੇ ਲੜਕੇ ਕੈਪਟਨ ਭੁਪਿੰਦਰ ਸਿੰਘ ਦੇ ਵਿਆਹ ਸਮੇਂ ਅਸੀਂ ਪਠਾਣਕੋਟ ਛਾਉਣੀ ਢੁਕੇ ਸੀ। ਜਦੋਂ ਖਾਣੇ ਤੋਂ ਪਹਿਲਾਂ ਸ਼ਰਾਬ ਦਾ ਦੌਰ ਸ਼ੁਰੂ ਹੋਇਆ ਤਾਂ ਗਲਾਸਾਂ ਵਿਚ ਸ਼ਰਾਬ ਦੇ ਪੈੱਗ ਆਏ ਤਾਂ ਸਿਆਣੇ ਕਹਾਉਂਦੇ ਸਾਡੇ ਅੱਧੇ ਤੋਂ ਬਹੁਤੇ ਭਾਈਚਾਰੇ ਨੇ ਗਲਾਸਾਂ ਦੀ ਥਾਂ 'ਤੇ ਬੈਰ੍ਹਿਆਂ ਤੋਂ ਬੋਤਲਾਂ ਹੀ ਰਖਾ ਲਈਆਂ ਕਿ ਫੌਜੀ ਗਲਾਸੀਆਂ ਵਿਚ ਜੂਠੀ ਸ਼ਰਾਬ ਵਰਤਾ ਰਹੇ ਹਨ, ਸਗੋਂ ਅਸੀਂ ਤਾਂ ਆਪ ਬੋਤਲ ਪੱਟ ਕੇ ਪੀਣ ਦੇ ਆਦੀ ਸਾਂ।

ਕਿਸੇ ਹੋਰ ਦੀ ਗੱਲ ਤਾਂ ਕੀ ਕਰਨੀ ਹੈ, ਸਗੋਂ ਆਧੁਨਿਕਤਾ ਦੇ ਸਿਲਸਿਲੇ ਵਿਚ ਤਾਂ ਸ਼ੁਰੂ-ਸ਼ੁਰੂ ਵਿਚ ਹਰ ਕੋਈ ਅਨੁਭਵ ਦੇ ਪੱਖੋਂ ਕੋਰਾ ਤੇ ਅਣਜਾਣ ਹੁੰਦਾ ਹੈ। ਇਸ ਸਬੰਧ ਵਿਚ ਅਜ ਤੋਂ 70-80 ਸਾਲ ਪਹਿਲਾਂ ਲੋਕਾਂ ਨੇ ਫਲੱਸ਼-ਟੱਟੀਆਂ ਤੇ ਨਵੀਂ-ਨਵੀਂ ਕਿਸਮ

ਦੀਆਂ ਟੂਟੀਆਂ ਹੀ ਨਹੀਂ ਵੇਖੀਆਂ ਸਨ। ਇਸ ਲਈ ਇਸ ਸਬੰਧ ਵਿਚ ਤਕਰੀਬਨ ਸਾਡੇ ਸਭ ਦੇ ਹੀ ਪਹਿਲੇ ਅਨੁਭਵ ਹਾਸੋਹੀਣੇ ਹੀ ਸਨ। ਕਿਸੇ ਨੇ ਜਦੋਂ ਫਲੱਸ਼ ਦੀ ਸੰਗਲੀ ਖਿੱਚੀ ਤੇ ਪਾਣੀ ਦਾ ਛਣਕਾਟਾ ਪਿਆ ਤਾਂ ਉਹ ਬਾਹਰ ਨੂੰ ਭੱਜਿਆ।

ਇਸ ਤਰ੍ਹਾਂ ਹੀ ਮੇਰੇ ਇਕ ਵੈਦ ਮਿੱਤਰ ਦੀ ਗੱਲ ਹੈ ਕਿ 1990 ਦੇ ਕਰੀਬ ਮੈਨੂੰ ਦਿੱਲੀ ਦੇ ਇਕ ਪੰਜ ਤਾਰਾ ਹੋਟਲ ਵਿਚ ਠਹਿਰਨ ਦਾ ਮੌਕਾ ਮਿਲਿਆ ਤਾਂ ਮੈਂ ਵੈਦ ਜੀ ਨੂੰ ਵੀ ਮਿੱਤਰਤਾਈ ਵਜੋਂ ਨਾਲ ਲੈ ਲਿਆ। ਉਹ ਆਦਤ ਅਨੁਸਾਰ ਸਵੇਰੇ ਚਾਰ ਕੁ ਵਜੇ ਉੱਠੇ ਤੇ ਨਹਾਉਣ ਲਗ ਪਏ। ਉਨ੍ਹਾਂ ਨੇ ਗਰਮ ਪਾਣੀ ਦੀ ਟੂਟੀ ਤਾਂ ਛੱਡ ਲਈ ਪਰ ਉਨ੍ਹਾਂ ਨੂੰ ਠੰਡੇ ਪਾਣੀ ਵਾਲੀ ਟੂਟੀ ਚਲਾਉਣੀ ਨਹੀਂ ਆਈ। ਉਪਰੰਤ ਉਹ ਚਾਹ-ਦੁੱਧ ਫੈਂਟਣ ਵਾਂਗੂੰ ਕੋਈ ਅੱਧਾ ਘੰਟਾ ਬਾਲਟੀ ਵਿਚ ਮੱਘ ਨਾਲ ਪਾਣੀ ਫੈਂਟਕੇ ਠੰਡਾ ਕਰਦੇ ਰਹੇ। ਜਦੋਂ ਉਹ 5 ਕੁ ਵਜੇ ਬਾਥਰੂਮ ਤੋਂ ਬਾਹਰ ਆਏ ਤਾਂ ਫਿਰ ਰੌਲਾ ਪਾਉਣ ਲੱਗੇ ਕਿ ਕਮਰੇ ਦਾ ਏਅਰ ਕੰਡੀਸ਼ਨਰ ਬੰਦ ਕਰ ਦਿਉ ਨਹੀਂ ਤਾਂ ਮੈਂ ਗਰਮ-ਸਰਦ ਹੋ ਜਾਊਂਗਾ।

ਇਸ ਪ੍ਰਸੰਗ ਵਿਚ ਮੈਨੂੰ ਆਪਣੇ ਬਚਪਨ ਦੇ ਵੀ ਇਕ-ਦੋ ਪ੍ਰਸੰਗ ਹਾਲੇ ਵੀ ਯਾਦ ਹਨ ਕਿ ਕਿਵੇਂ ਬੰਦੇ ਦੇ ਬਚਪਨ ਵਿਚ ਮੌਜ-ਮਸਤੀ ਦੀ ਖਾਤਿਰ ਕੀਤੀਆਂ ਸ਼ਰਾਰਤਾਂ ਜਾਂ ਹਰਕਤਾਂ ਵੱਡੇ ਹੋ ਕੇ ਸ਼ਰਮਸਾਰੀ ਦਾ ਕਾਰਨ ਬਣ ਬਹਿੰਦੀਆਂ ਹਨ। ਮੈਂ ਸੰਨ 1958 ਦੇ ਕਰੀਬ ਆਪਣੇ ਮਾਸੜ ਜੀ ਸ੍. ਕੁਲਦੀਪ ਸਿੰਘ ਵਿਰਕ ਕੋਲ ਲੁਧਿਆਣੇ ਗਿਆ। ਉਥੇ ਬਾਥਰੂਮ ਵਿਚ ਨਹਾਉਣ ਤੋਂ ਬਾਅਦ ਮੈਂ 'ਸ਼ੈਂਪੂ' ਨੂੰ ਤੇਲ ਸਮਝ ਕੇ ਸਿਰ ਨੂੰ ਲਾ ਲਿਆ। ਅੱਗੋਂ ਮਾਸੀ ਜੀ ਨੇ ਪੁਛਿਆ ਕਿ ਤੂੰ ਸ਼ੈਂਪੂ ਲਾ ਕੇ ਸਿਰ ਕਿਉਂ ਨਹੀਂ ਧੋਤਾ ਤਾਂ ਮੈਂ ਕਿਹਾ ਕਿ ਨਹੀਂ; ਮੈਂ ਤਾਂ ਤੇਲ ਲਗਾਇਆ ਹੈ। ਮੇਰੀ ਗੱਲ 'ਤੇ ਸਾਰੇ ਘਰ ਵਿਚ ਕਈ ਦਿਨ ਹਾਸਾ ਪੈਂਦਾ ਰਿਹਾ।

ਫਿਰ ਅਗਲੀ ਗੱਲ ਮੇਰੇ ਸਕੂਲ ਦੇਵ ਸਮਾਜ ਦੇ ਹੋਸਟਲ ਦੀ ਹੈ; ਮੈਂ ਉਦੋਂ ਸ਼ਾਇਦ ਨੌਵੀਂ ਜਮਾਤ ਵਿਚ ਪੜ੍ਹਦਾ ਸੀ। ਅਬਲਖੁਰਾਣੇ ਦੇ ਸਾਡੇ ਇਕ ਸੀਨੀਅਰ ਦਾ ਮੈਂ ਕੈਂਥਰਾਡੀਨ ਆਇਲ ਭਾਵ ਖੁਸ਼ਬੂ ਵਾਲਾ ਤੇਲ ਚੋਰੀ-ਚੋਰੀ ਸਿਰ ਨੂੰ ਲਾ ਲਿਆ। ਉਹ ਮੈਨੂੰ ਪੁਛੇ ਕਿ ਤੂੰ ਮੇਰਾ ਤੇਲ ਕਿਉਂ ਲਾਇਆ ਹੈ ਤੇ ਮੈਂ ਮੁਕਰੀ ਜਾਵਾਂ ਕਿ ਨਹੀਂ ਮੈਂ ਤਾਂ ਤੁਹਾਡਾ ਤੇਲ ਲਾਇਆ ਹੀ ਨਹੀਂ। ਜਦੋਂ ਕਿ ਤੇਲ ਦੀ ਖੁਸ਼ਬੂ ਮੈਨੂੰ ਇਕ ਪੰਜਾਬੀ ਅਖਾਣ ਮੁਤਾਬਿਕ 'ਨਾਲੇ ਚੋਰ ਨਾਲੇ ਚਤਰ' ਸਾਬਤ ਕਰ ਰਹੀ ਸੀ। ਵੈਸੇ ਗੱਲ ਸਿਰਫ਼ ਇੰਨੀ ਹੀ ਹੈ ਕਿ ਹਰ ਬੰਦੇ ਨੂੰ ਆਪਣੀ ਜ਼ਿੰਦਗੀ ਵਿਚ ਕੋਈ ਨਾ ਕੋਈ ਬੜਾ ਹਾਸੋਹੀਣਾ ਜਿਹਾ ਅਨੁਭਵ ਹੁੰਦਾ ਹੈ। ਇਹ ਗੱਲ ਵੱਖਰੀ ਹੈ ਕਿ ਉਹ ਸੰਗ ਦਾ ਮਾਰਿਆ ਕਿਸੇ ਨੂੰ ਦੱਸੇ ਜਾਂ ਨਾ ਦੱਸੇ।

ਇਸ ਤਰ੍ਹਾਂ ਹੀ ਮੈਂ ਨਿੱਕਾ ਹੁੰਦਾ ਆਮ ਬੱਚਿਆਂ ਵਾਂਗੂੰ ਸ਼ਰਾਰਤੀ ਹੁੰਦਾ ਸੀ। ਇਕ ਵਾਰੀ ਮੈਂ ਅਲਮਾਰੀ ਵਿਚ ਇਹ ਵੇਖਣ ਲਈ ਮੋਮਬੱਤੀ ਜਗਾ ਲਈ ਕਿ ਦੇਖੀਏ ਕਿ ਇਹ ਕਿੰਨਾ ਕੁ ਚਾਨਣਾ ਕਰਦੀ ਹੈ। ਉਸ ਅਲਮਾਰੀ ਦੇ ਉਪਰਲੇ ਖਾਨੇ ਵਿਚ ਰੂੰ ਪਈ ਹੋਈ ਸੀ,

ਜਿਸ ਕਾਰਨ ਮੈਂ ਚਾਨਣ ਦੇਖਦਾ-ਦੇਖਦਾ ਅੱਗ ਹੀ ਲਾ ਬੈਠਾ ਸੀ। ਉਸ ਉਪਰੰਤ ਹੋਈ ਛਿਤਰੌਲ ਦੀ ਤਾਂ ਗੱਲ ਹੁਣ ਕੀ ਕਰਨੀ ਹੈ।

ਇਉਂ ਹੀ ਕਈ ਵਾਰ ਨਜ਼ਰੀਏ ਦੇ ਫ਼ਰਕ ਜਾਂ ਗੱਲ ਕਰਨ ਦੇ ਤਰੀਕੇ ਵਿਚ ਕਿਸੇ ਊਣਤਾਈ ਨਾਲ ਅਕਸਰ ਹੀ ਗੱਲ ਵਿਗੜ ਜਾਂਦੀ ਹੈ। ਮੈਂ ਪੀ.ਸੀ.ਐੱਸ. ਵਿਚ ਆਉਣ ਤੋਂ ਪਹਿਲਾਂ ਆਪਣੇ ਪਿੰਡ ਚੱਕ ਖੜਕ ਸਿੰਘ ਵਾਲਾ ਦੇ ਨਜ਼ਦੀਕ ਮੰਡੀ ਡੱਬਵਾਲੀ ਤੋਂ ਨੈਸ਼ਨਲ ਕਾਲਜ ਸਰਸੇ ਪੜ੍ਹਾਉਣ ਜਾਂਦਾ ਹੁੰਦਾ ਸੀ। ਅਕਸਰ ਹੀ ਬੱਸ ਦਾ ਕੰਡਕਟਰ ਮੇਰੇ ਵਾਸਤੇ ਫ਼ਰੰਟ ਸੀਟ ਰੱਖ ਲੈਂਦਾ ਸੀ। ਇਕ ਵਾਰ ਕੋਈ ਥਾਣੇਦਾਰ ਸਾਹਿਬ ਬੱਸ ਵਿਚ ਆ ਧਮਕੇ ਤੇ ਅਸੀਂ ਆਪਸ ਵਿਚ ਫ਼ਰੰਟ ਸੀਟ ਤੇ ਬੈਠਣ ਲਈ ਠਹਿਕ ਪਏ। ਥਾਣੇਦਾਰ ਦਾ ਕਹਿਣਾ ਸੀ ਕਿ ਮੈਂ ਤਾਂ ਐੱਸ.ਐੱਸ.ਪੀ. ਸਾਹਿਬ ਦੇ ਹੁਕਮ ਦਾ ਬੱਧਾ ਸਿਰਸੇ ਜਾ ਰਿਹਾ ਹਾਂ। ਇਸ ਲਈ ਪ੍ਰੋ: ਸਾਹਿਬ ਜੇ ਤੁਸੀਂ ਇਕ ਦਿਨ ਕਾਲਜ ਨਹੀਂ ਵੀ ਜਾਉਗੇ ਤਾਂ ਕੀ ਫ਼ਰਕ ਪੈਂਦਾ ਹੈ; ਤੁਹਾਡੇ ਪੜ੍ਹਾਏ ਵਿਦਿਆਰਥੀ ਕਿਹੜਾ 'ਨਹਿਰੂ' ਬਣ ਜਾਣੇ ਹਨ। ਖ਼ੈਰ! ਹੁਣ ਮੁੱਦਤ ਬਾਅਦ ਮੈਂ ਸੋਚਦਾ ਹਾਂ ਕਿ ਸਾਡੀ ਬਹਿਸਬਾਜ਼ੀ ਦੁਵੱਲਿਉਂ ਹੀ 'ਹਉਮੈ' ਕਰਕੇਸੀ ਕਿਉਂਕਿ ਮੇਰੇ ਪੜ੍ਹਾਏ ਵਿਦਿਆਰਥੀ ਤਾਂ ਕੀ; ਸਗੋਂ ਮੈਂ ਤਾਂ ਖ਼ੁਦ ਵੀ ਨਹਿਰੂ ਨਹੀਂ ਬਣ ਸਕਿਆ।

**ਪੰਜਾਬੀ ਸਮਾਜ ਵਿਚ ਖ਼ੁਸ਼ੀਆਂ-ਖੇੜੇ ਤੇ ਹਾਸੇ-ਮਖੌਲ :-**

ਚਲੋ! ਹੁਣ ਆਪਣੀਆਂ ਗੱਲਾਂ ਛੱਡਕੇ ਆਪਣੇ ਪੰਜਾਬੀ ਸਮਾਜ ਵਿਚ ਖ਼ੁਸ਼ੀਆਂ-ਖੇੜਿਆਂ ਤੇ ਹਾਸੇ-ਮਖੌਲ ਦੇ ਪ੍ਰਸੰਗ ਵਿਚ ਗੱਲ ਛੋਹੀਏ। ਪੰਜਾਬੀ ਜੀਵਨ ਸ਼ੈਲੀ ਵਿਚ ਖਾਸ ਕਰਕੇ ਸਾਡੇ ਗੁਰੂ ਸਾਹਿਬਾਨ ਵਲੋਂ ਮਿਲੇ ਉਪਦੇਸ਼ਾਂ ਸਦਕਾ ਗੁਰੂਕਾਲ ਦੇ ਸਮੇਂ ਤੋਂ ਲੈ ਕੇ ਦੇਸ਼ ਦੀ ਅਜ਼ਾਦੀ ਤਕ ਸੇਵਾ, ਕੁਰਬਾਨੀ, ਤਿਆਗ ਤੇ ਪਰਸੁਆਰਥ ਦੀਆਂ ਹੜ੍ਹਾਂ ਦੀ ਰਵਾਨਗੀ ਵਰਗੀਆਂ ਭਾਵਨਾਵਾਂ ਰਹੀਆਂ ਹਨ। ਪੰਜਾਬੀ ਲੋਕਾਂ ਵਿਚ ਜੀਵਨ ਦੀਆਂ ਮੁਸ਼ਕਲਾਂ ਤੇ ਦੁਸ਼ਵਾਰੀਆਂ ਨੂੰ ਰੱਬ ਦੀ ਰਜ਼ਾ ਮੰਨ ਕੇ ਸਹਿਜੇ ਹੀ ਜਰ ਲੈਣ ਦਾ ਜੇਰਾ ਹੁੰਦਾ ਹੈ, ਜਿਸ ਕਰਕੇ ਇਨ੍ਹਾਂ ਲੋਕਾਂ ਵਿਚ ਹਮੇਸ਼ਾਂ ਹੀ ਮਿਹਨਤ, ਸਿਰੜ ਤੇ ਚੜ੍ਹਦੀ ਕਲਾ ਦਾ ਮਾਦਾ ਰਿਹਾ ਹੈ। ਇਸ ਵਧੀਆ ਜੀਵਨ ਜਾਚ ਦੇ ਨਤੀਜੇ ਵਜੋਂ ਔਕੜਾਂ ਦੇ ਬਾਵਜੂਦ ਵੀ ਸਾਡੇ ਸਭਿਆਚਾਰ ਵਿਚ ਜ਼ਿਆਦਾਤਰ ਖ਼ੁਸ਼ੀਆਂ ਤੇ ਦਮਾਮਿਆਂ ਦੀ ਅਹਿਮੀਅਤ ਰਹੀ ਹੈ।

ਪੇਂਡੂ ਸਮਾਜ ਦੀ ਸਮੁੱਚੀ ਜੀਵਨ ਸ਼ੈਲੀ ਤੇ ਜੀਵਨ ਜਾਚ ਸਿੱਧੇ-ਪੱਧਰੇ ਅਮਲੀ ਜੀਵਨ 'ਤੇ ਅਧਾਰਿਤ ਹੁੰਦੀ ਹੈ, ਜਿਸ ਨੂੰ 'ਜੱਟ ਵਿਦਿਆ' ਤੇ 'ਨਟ ਵਿਦਿਆ' ਦਾ ਨਾਮ ਦਿੱਤਾ ਜਾ ਸਕਦਾ ਹੈ। ਇਸ ਦਾ ਭਾਵ ਇਹ ਹੈ ਕਿ ਇਨ੍ਹਾਂ ਲੋਕਾਂ ਦੀ ਸਿੱਖਿਆ ਕੋਈ ਸਕੂਲੀ ਸਿੱਖਿਆ ਨਹੀਂ ਹੁੰਦੀ ਤੇ ਨਾ ਹੀ ਇਨ੍ਹਾਂ ਨੂੰ ਕੋਈ ਤਕਨੀਕੀ ਸਿੱਖਿਆ ਮਿਲੀ ਹੁੰਦੀ ਹੈ, ਪਰ ਇਸ ਦੇ ਬਾਵਜੂਦ ਵੀ ਇਹ ਆਪਣੇ ਕਿੱਤੇ-ਕਿਸਬ ਵਿਚ ਮਾਹਿਰ ਹੁੰਦੇ ਹਨ ਅਤੇ ਥੋੜ੍ਹੇ ਨੂੰ ਵੀ ਸਵਾਇਆ ਸਮਝ ਕੇ ਰੱਬ ਦੀ ਰਜ਼ਾ ਵਿਚ ਖ਼ੁਸ਼ ਰਹਿੰਦੇ ਹਨ।

ਇਸ ਪ੍ਰਥਾਇ ਪੇਂਡੂ ਸਮਾਜ ਅੰਦਰ ਵਿਚਰਦੇ ਤਬਕਿਆਂ ਜੱਟਾਂ, ਜਟਾ-ਜੂਟ ਬੂਬਣੇ

ਸਾਧਾਂ, ਘੋਨ-ਮੋਨ ਰੋਡੇ ਸਾਧਾਂ, ਨਾਥਾਂ-ਜੋਗੀਆਂ, ਨਿਹੰਗ ਸਿੰਘਾਂ, ਪਹਿਲਵਾਨਾਂ, ਫੌਜੀਆਂ, ਜੁਲਾਹਿਆਂ, ਝਾਂਗੀਆਂ, ਮਰਾਸੀਆਂ , ਅਮਲੀਆਂ ਤੇ ਛੜਿਆਂ ਦੇ ਸੰਦਰਭ ਵਿਚ ਅਨੇਕਾਂ ਹੀ ਮਖੌਲ-ਮਸ਼ਕਰੀਆਂ ਤੇ ਹਾਸੇ-ਠੱਠੇ ਭਰਪੂਰ ਗੱਲਾਂ ਪ੍ਰਚਲਿਤ ਹਨ। ਗੌਰਤਲਬ ਹੈ ਕਿ ਛੜਿਆਂ ਦਾ ਇਹ ਵਿਸ਼ੇਸ਼ ਤਬਕਾ ਖਾਸ ਕਰਕੇ ਅਣਵਿਆਹੇ ਬੰਦਿਆਂ ਤੇ ਪਰਿਵਾਰ ਵਿਚ ਅਣਵਿਆਹੇ ਦਿਓਰਾਂ ਤੇ ਜੇਠਾਂ ਦਾ ਹੁੰਦਾ ਹੈ, ਇਨ੍ਹਾਂ ਬਾਰੇ ਅਵੱਲੀਆਂ ਹੀ ਲੋਕ ਬੋਲੀਆਂ ਮਸ਼ਹੂਰ ਹੋਈਆਂ ਹਨ। ਸਾਡੇ ਪੰਜਾਬੀ ਸਮਾਜ ਦੇ ਇਹ ਸਾਰੇ ਵਰਗ ਆਪਣੇ ਖੁਸ਼ਰੰਗ ਸੁਭਾਅ ਦੇ ਕਾਰਨ 'ਹੱਸ-ਦੰਦਾਂ ਦੀ ਪ੍ਰੀਤ' ਦੇ ਵਣਜਾਰੇ ਮੰਨੇ ਜਾਂਦੇ ਹਨ। ਵੈਸੇ ਤਾਂ ਪੰਜਾਬੀਆਂ ਵਾਂਗ ਸਾਡਾ ਸਭਿਆਚਾਰ ਵੀ ਸ਼ੁਰੂ ਤੋਂ ਅਖੀਰ ਤਕ ਕੁਲ ਮਿਲਾ ਕੇ ਨਰੋਆ ਤੇ ਹੁੰਦੜਹੇਲ ਰਿਹਾ ਹੈ।

ਮੇਰੀ ਜਾਚੇ ਸਭਿਅਤਾ ਦੇ ਉਦੇਕਾਲ ਤੋਂ ਹੀ ਇਨ੍ਹਾਂ ਤਬਕਿਆਂ ਸਬੰਧੀ ਸਾਡੇ ਸਮਾਜ ਦਾ ਇਕ ਮੰਨੋਰੰਜਨੀ ਜਿਹਾ ਪ੍ਰਤੀਕਰਮ ਬਣਿਆ ਹੋਇਆ ਹੈ। ਜਿਸ ਕਰਕੇ ਪੰਜਾਬ ਦੇ ਸਭਿਆਚਾਰ ਵਿਚ ਇਨ੍ਹਾਂ ਲੋਕਾਂ ਬਾਰੇ ਅਨੇਕਾਂ ਹੀ ਲੋਕ ਬੋਲੀਆਂ, ਅਖਾਣ ਤੇ ਮੁਹਾਵਰੇ ਮਕਬੂਲ ਹੋਏ ਹਨ। ਸਾਡੇ ਸਮਾਜ ਵਿਚ ਇਨ੍ਹਾਂ ਵਰਗਾਂ ਸਬੰਧੀ ਖਸੂਸੀ ਤੌਰ 'ਤੇ ਮਖੌਲ, ਮਜ਼ਾਕ ਤੇ ਵਿਅੰਗ ਭਰਪੂਰ ਹਾਸਰਸੀ ਟੋਟਕੇ ਬਣੇ ਹਨ ਕਿਉਂਕਿ ਇਨ੍ਹਾਂ ਦੀ ਜੀਵਨ ਸ਼ੈਲੀ ਹੀ ਆਪਣੇ ਆਪ ਵਿਚ ਹੀ 'ਚਿੱਟੇ-ਦੰਦ ਹੱਸਣੋਂ ਨਾ ਰਹਿੰਦੇ' ਦੀ ਪ੍ਰਤੀਕ ਹੁੰਦੀ ਹੈ।

ਇਸ ਪ੍ਰਸੰਗ ਵਿਚ ਜ਼ਿਕਰਯੋਗ ਹੈ ਕਿ ਪਹਿਲਵਾਨਾਂ, ਖਿਡਾਰੀਆਂ ਤੇ ਫੌਜੀਆਂ ਨੂੰ ਕੁਦਰਤ ਨੇ ਹੀ ਧਰਤੀ ਦੇ ਪੁੱਤਾਂ ਵਾਲਾ ਖੁੱਲ੍ਹਾ-ਡੁੱਲ੍ਹਾ ਸੁਭਾਅ ਤੇ ਸਬਰ-ਸਬੂਰੀ ਬਖਸ਼ੀ ਹੋਈ ਹੈ। ਇਨ੍ਹਾਂ ਮਸਤ-ਮੌਲਾ ਤੇ ਮਸਤ-ਮਲੰਗ ਜਿਹੇ ਲੋਕਾਂ ਨੂੰ ਰੱਬ ਤੋਂ ਹੀ ਬਖਸ਼ਿਸ਼ ਵਜੋਂ ਹੱਸਣ ਤੇ ਹਸਾਉਣ ਦੀ ਕੁਦਰਤੀ ਤੌਫ਼ੀਕ ਮਿਲੀ ਹੁੰਦੀ ਹੈ। ਫਿਰ ਇਨ੍ਹਾਂ ਸਧਾਰਨ ਲੋਕਾਂ ਵਿਚ ਬੜੀ ਵੱਡੀ ਬਰਕਤ ਵਾਲੀ ਗੱਲ ਤਾਂ ਇਹ ਹੈ ਕਿ ਇਨ੍ਹਾਂ ਨੂੰ ਹੱਸਣਾ ਵੀ ਆਉਂਦਾ ਹੈ ਤੇ ਹਸਾਉਣਾ ਵੀ ਆਉਂਦਾ ਹੈ।

ਸਾਰੇ ਸੰਸਾਰ ਵਿਚ ਇਨ੍ਹਾਂ ਧਰਤੀ ਦੇ ਪੁੱਤਾਂ ਦੀ ਹੁੰਦੜਹੇਲਤਾ ਤੇ ਮਿਹਨਤ-ਮੁਸ਼ੱਕਤ ਦੀਆਂ ਗੱਲਾਂ ਹੁੰਦੀਆਂ ਹਨ। ਖਾਸ ਕਰਕੇ ਮਿੱਟੀ ਨਾਲ ਮਿੱਟੀ ਹੁੰਦੇ ਜੱਟਾਂ ਦੀ ਖਸਲਤ, ਸੁਭਾਅ ਤੇ ਉਨ੍ਹਾਂ ਦੀ ਖੁੱਲ੍ਹੀ-ਖੁਲਾਸੀ ਪ੍ਰਵਿਰਤੀ ਬਾਰੇ ਲੋਕ ਬੋਲੀਆਂ ਤੇ ਅਖਾਣ ਮਸ਼ਹੂਰ ਹੋਏ ਹਨ। ਸੌ ਹੱਥ ਰੱਸਾ ਸਿਰੇ 'ਤੇ ਗੰਢ ਵਾਲੀ ਗੱਲ ਤਾਂ ਇਹ ਹੈ ਕਿ ਜੱਟ ਧਰਤੀ ਮਾਂ ਦਾ ਜਾਇਆ ਹੋਣ ਕਰਕੇ ਇਹ ਹਾਸਿਆਂ-ਖੇੜਿਆਂ ਦਾ ਆਲ੍ਹਾ ਬਣ ਜਾਂਦਾ ਹੈ ਅਤੇ ਨਿਆਣਿਆਂ ਵਾਲੀ ਨਿਰਛਲਤਾ ਨਾਲ ਆਪਣੀ ਕਿਸਮਤ ਦੀਆਂ ਗੋਟੀਆਂ ਦੇ ਕਲੀ-ਜੋਟੇ ਖੇਡਦਾ ਫਿਰਦਾ ਹੈ।

ਫਿਰ ਕਿਤੇ ਜੱਟਾਂ ਨੂੰ ਮੇਲੇ ਜਾਂਦਿਆਂ ਨੂੰ ਜਾਂ ਜੰਗ 'ਤੇ ਚੜ੍ਹਦਿਆਂ ਨੂੰ ਵੇਖਣਾ ਹੋਵੇ ਤਾਂ ਇਨ੍ਹਾਂ ਦੀ ਚੜ੍ਹਦੀ ਕਲਾ ਤੇ ਚਿਹਰੇ ਤੇ ਲਾਲੀਆਂ ਦਾ ਸ਼ੁਮਾਰ ਸੰਸਾਰ ਭਰ ਦੀਆਂ ਜੰਗਜੂਤੇ

ਜਾਂਬਾਜ਼ ਕੌਮਾਂ ਵਿਚ ਹੁੰਦਾ ਹੈ। ਇਸ ਬਹਾਦਰ ਕੌਮ ਲਈ ਮੇਲੇ 'ਤੇ ਜਾਣਾ ਜਾਂ ਜੰਗ ਵਿਚ ਜਾਣਾ ਇਕ ਬਰਾਬਰ ਹੀ ਹੈ। ਇਸ ਪ੍ਰਸੰਗ ਵਿਚ ਖਾਸ ਕਰਕੇ ਵਿਸਾਖੀ ਮੇਲੇ ਨੂੰ ਸਨਮੁੱਖ ਰੱਖ ਕੇ ਪੰਜਾਬ ਦੇ ਕਵੀ ਧਨੀ ਰਾਮ ਚਾਤ੍ਰਿਕ ਨੇ ਕਿਹਾ ਹੈ ਕਿ "ਮਾਰਦਾ ਦਮਾਮੇ ਜੱਟ ਮੇਲੇ ਆ ਗਿਆ" ਪਰ ਇਸ ਮਹਾਨ ਸ਼ਾਇਰ ਵੱਲੋਂ ਬਿਆਨੀ ਗਈ ਇਹ ਸੱਚਾਈ ਲੜਾਈ ਤੋਂ ਲੈ ਕੇ ਹੋਲਾ ਮਹੱਲਾ ਖੇਡਣ ਤਕ ਅਤੇ ਮੇਲੇ-ਮੁਸਾਹਬਿਆਂ ਜਾਂ ਤਿਉਹਾਰਾਂ ਨੂੰ ਮਨਾਉਣ ਦੇ ਪ੍ਰਸੰਗ ਵਿਚ ਪੰਜਾਬੀ ਸਭਿਆਚਾਰ 'ਤੇ ਬੜੀ ਢੁਕਦੀਂ ਹੈ। ਪੰਜਾਬੀਆਂ ਬਾਰੇ ਮਸ਼ਹੂਰ ਹੈ ਕਿ ਇਹ ਸਿਰਫ਼ ਤਿਉਹਾਰਾਂ-ਮੇਲਿਆਂ 'ਤੇ ਹੀ ਨਹੀਂ ਸਗੋਂ ਆਮ ਜ਼ਿੰਦਗੀ ਵਿਚ ਵੀ ਦਮਾਮੇ ਮਾਰਦੇ ਫਿਰਦੇ ਹਨ।

**ਲੌਕਿਕ ਸਾਹਿਤ ਦੇ ਅਲੰਬਰਦਾਰ:-**

ਇਸ ਪ੍ਰਸੰਗ ਵਿਚ ਸਾਡੇ ਲੌਕਿਕ ਸਾਹਿਤ ਦੇ ਅਲੰਬਰਦਾਰਾਂ ਨੇ ਆਪਣੀਆਂ ਲਿਖਤਾਂ ਰਾਹੀਂ ਪੰਜਾਬੀ ਸਮਾਜ ਦੀ ਜੀਵਨ ਸ਼ੈਲੀ, ਰਸਮੋਂ-ਰਿਵਾਜਾਂ ਤੇ ਹਾਸਰਸ ਨੂੰ ਕਾਨੀ ਬੰਦ ਕਰਕੇ ਇਕ ਵੱਡਮੁਲੀ ਸਾਹਿਤਕ ਸੇਵਾ ਕੀਤੀ ਹੈ। ਪੰਜਾਬੀ ਵਿਰਸੇ-ਵਿਰਾਸਤ ਨੂੰ ਸਾਂਭਣ ਲਈ ਭੱਟਾਂ, ਢਾਡੀਆਂ, ਕਵੀਸ਼ਰਾਂ, ਗੰਵਤਰੀਆਂ ਤੇ ਕਿੱਸਾਕਾਰਾਂ ਨੇ ਯਥਾ-ਸ਼ਕਤੀ ਸਾਡੀਆਂ ਚੰਗੀਆਂ ਸਮਾਜਿਕ ਤੇ ਨੈਤਿਕ ਪ੍ਰੰਪਰਾਵਾਂ ਅਤੇ ਸਾਡੇ ਲੋਕ ਨਾਇਕਾਂ ਨੂੰ ਯਥਾ-ਸ਼ਕਤੀ ਸੁਰਜੀਤ ਕਰੀ ਰੱਖਿਆ ਹੈ। ਇਸ ਤਰ੍ਹਾਂ ਹੀ ਸਾਡੇ ਲਿਖਾਰੀਆਂ ਤੇ ਕਵੀਆਂ ਨੇ ਵੀ ਪੰਜਾਬੀ ਸਭਿਆਚਾਰ ਤੇ ਪੰਜਾਬੀ ਸੁਭਾਅ ਦੀਆਂ ਚੰਗੀਆਂ-ਮਾੜੀਆਂ ਖਸਲਤਾਂ ਤੇ ਆਦਤਾਂ ਨੂੰ ਸਾਂਭ ਕੇ ਰੱਖਿਆ ਹੈ।

ਖੈਰ! ਪ੍ਰੋ: ਪੂਰਨ ਸਿੰਘ ਨੇ ਤਾਂ ਆਪਣੀ ਕਵਿਤਾ 'ਜਵਾਨ ਪੰਜਾਬ ਦੇ' ਦੁਆਰਾ ਸਮੁੱਚੇ ਪੰਜਾਬੀਆਂ ਦੀ ਦਲੇਰੀ, ਸੂਰਮਗਤੀ ਤੇ ਜੰਗਜੂ-ਵਰਿਆਮ ਸੁਭਾਅ ਦੀ ਸੱਚੀ-ਸੁੱਚੀ ਤਾਰੀਫ਼ ਕੀਤੀ ਹੈ। ਜੋ ਕਿ ਸੱਚਮੁੱਚ ਹੀ ਪੰਜਾਬੀ ਜਵਾਨਾਂ ਦੇ ਧੁਰ-ਅੰਤਰੀਵ ਤੋਂ ਵਲਵਲਿਆਂ ਦੀ ਤਰਜਮਾਨੀ ਇਉਂ ਕਰਦੀ ਹੈ

ਇਹ ਬੇਪ੍ਰਵਾਹ ਜਵਾਨ ਪੰਜਾਬ ਦੇ, ਮੌਤ ਨੂੰ ਮਖੌਲਾਂ ਕਰਨ, ਮਰਨ ਥੀਂ ਨਹੀਂ ਡਰਦੇ।
ਪਿਆਰ ਨਾਲ ਇਹ ਕਰਨ ਗੁਲਾਮੀ, ਜਾਨ ਕੋਹ ਆਪਣੀ ਵਾਰ ਦਿੰਦੇ
ਪਰ ਟੈਂ ਨਾ ਮੰਨਣ ਕਿਸੇ ਦੀ, ਖਲੋ ਜਾਣ ਡਾਂਗਾਂ ਮੋਢੇ 'ਤੇ ਉਲਾਰਦੇ
ਅੱਖੜਖਾਂਦ, ਅਲਬੇਲੇ, ਧੁਰ ਥੀਂ ਸਤਿਗੁਰਾਂ ਦੇ, ਆਜ਼ਾਦ ਕੀਤੇ ਇਹ ਬੰਦੇ।
ਪੰਜਾਬ ਨਾ ਹਿੰਦੂ ਨਾ ਮੁਸਲਮਾਨ, ਪੰਜਾਬ ਸਾਰਾ ਜੀਂਦਾ ਗੁਰੂ ਦੇ ਨਾਮ 'ਤੇ।

ਖੈਰ! ਮੰਨਣ ਵਾਲੀ ਗੱਲ ਹੈ ਕਿ 'ਪੰਜਾਬ ਜਿਉਂਦਾ ਹੈ ਗੁਰਾਂ ਦੇ ਨਾਮ 'ਤੇ' ਇਸ ਵਾਸਤੇ ਰੱਬ ਵਿਚ ਪੰਜਾਬੀਆਂ ਤੇ ਜੱਟਾਂ ਦਾ ਦਿਲੋਂ-ਮਨੋਂ ਹੀ ਵਿਸ਼ਵਾਸ ਹੁੰਦਾ ਹੈ। ਪਰ ਇਹ ਵੀ ਜੱਗ-ਜ਼ਾਹਿਰਾ ਸੱਚਾਈ ਹੈ ਕਿ ਜੱਟ ਕੌਮ ਵਿਖਾਵੇ ਵਜੋਂ ਕੁਲ ਮਿਲਾ ਕੇ ਬਾਹਲਾ ਪੂਜਾ-ਪਾਠ ਨਹੀਂ ਕਰਦੀ। ਜੱਟ ਬਸ ਇਕ ਵਾਰੀ ਸਵੇਰੇ ਹਲ ਚੁਕਣ ਲੱਗਾ ਤੇ ਦੂਜੀ

ਵਾਰੀ ਥੱਕ ਟੁਟ ਕੇ ਰਾਤ ਨੂੰ ਮੰਜੇ 'ਤੇ ਟੇਢਾ ਹੋਣ ਲੱਗਾ 'ਵਾਖਰੂ' ਕਹਿੰਦਾ ਹੈ। ਪੇਂਡੂ ਲੋਕਾਂ ਵਿਚ ਮੁਢ-ਕਦੀਮ ਤੋਂ ਹੀ ਬਾਬੇ ਗੋਰਖਨਾਥ ਤੋਂ ਲੈ ਕੇ ਲਾਲਾਂ ਵਾਲੇ ਨਿਗਾਹੀਏ ਪੀਰ ਅਰਥਾਤ ਸਖੀ ਸਰਵਰ, ਦੇਵੀ-ਦੇਵਤਿਆਂ, ਪੀਰਾਂ ਤੋਂ ਅੱਗੇ ਬਾਬੇ ਨਾਨਕ ਦੇ ਪੰਥ ਵਿਚ ਬੜੀ ਆਸਥਾ ਰਹੀ ਹੈ।

ਇਸ ਲਈ ਗਿਆਨੀ ਗੁਰਦਿੱਤ ਸਿੰਘ ਨੇ ਪੇਂਡੂ ਲੋਕਾਂ ਦੀ ਆਪਣੇ 'ਇਸ਼ਟਾਂ' ਵਿਚ ਸ਼ਰਧਾ ਤੇ ਵਿਸ਼ਵਾਸ ਦੀ ਤਰਜਮਾਨੀ ਆਪਣੀ ਪੁਸਤਕ 'ਮੇਰਾ ਪਿੰਡ' ਵਿਚ "ਕੁੱਝ ਅੰਨ ਦੇ ਕੁੱਝ ਧਨ ਦੇ, ਕੁੱਝ ਪਹਾੜਾਂ ਵਾਲੀ ਮਾਤਾ ਦੇ; ਢੋਲ ਢਮੱਕਾ ਸਰਵਰ ਦਾ, ਕੁੱਝ ਹਿੜਵਿਸ ਬਾਬੇ ਨਾਨਕ ਦੀ' ਜਿਹੇ ਬੜੇ ਸੱਚੇ-ਸੁੱਚੇ ਸ਼ਬਦਾਂ ਦੁਆਰਾ ਕੀਤੀ ਹੈ। ਇਸ ਪ੍ਰਸੰਗ ਵਿਚ ਜ਼ਿਕਰਯੋਗ ਹੈ ਕਿ ਆਪਣੇ ਇਸ਼ਟਾਂ ਤੋਂ ਅੱਗੇ ਪੇਂਡੂ ਲੋਕਾਂ ਤੇ ਖਾਸ ਕਰਕੇ ਜੱਟ ਸਮਾਜ ਦੀ ਸਾਧਾਂ-ਸੰਤਾਂ ਤੇ ਪੀਰਾਂ-ਫਕੀਰਾਂ ਵਿਚ ਸ਼ਰਧਾ ਰਹੀ ਹੈ। ਉਦੋਂ ਸਾਧੂ-ਸੰਤ ਪਿੰਡੋਂ-ਪਿੰਡੀਂ ਆਪਣੀਆਂ ਸਾਧੂ-ਮੰਡਲੀਆਂ ਸੰਗਤਾਂ ਨੂੰ ਨਾਲ ਲਾ ਕੇ ਸ਼ਬਦ ਤੇ ਧਾਰਮਿਕ ਨੀਤੀ-ਬਚਨ ਧਾਰਨਾ ਨਾਲ ਪੜ੍ਹਦੇ ਸਨ।

ਉਸ ਸਮੇਂ ਦੀ ਇਕ ਕਹਾਣੀ ਆਮ ਹੀ ਪ੍ਰਚਲਿਤ ਹੈ ਕਿ ਕੋਈ ਸੰਤ ਮੰਡਲੀ ਪਿੰਡ ਦੇ ਬਰੋਟਿਆਂ ਹੇਠ ਉਤਰ ਖੜ੍ਹੀ। ਜ਼ਾਹਿਰ ਹੈ ਕਿ ਸ਼ਾਮ ਨੂੰ ਆਰਤੀ ਉਤਾਰਨ ਸਮੇਂ ਸਾਰਾ ਪਿੰਡ ਰਣ-ਸਿੰਗਿਆਂ, ਘੜਿਆਲਾਂ ਤੇ ਟੱਲਾਂ ਦੀ ਅਵਾਜ਼ ਸੁਣ ਕੇ ਬੋਹੜਾਂ ਹੇਠ ਇੱਕਠਾ ਹੋ ਗਿਆ। ਆਰਤੀ ਸਮੇਂ ਥਾਲ ਵਿਚ ਰੱਖੇ ਦੀਵਿਆਂ ਨੂੰ ਇਕ ਸੰਤ ਚੱਕਰ-ਚੂੰਡੇ ਵਾਂਗੂੰ ਘੁੰਮਾ ਰਿਹਾ ਸੀ। ਇਹ ਵੇਖ ਕੇ ਇਕ ਸਿਧ-ਪਧਰਾ ਜਿਹਾ ਜੱਟ ਖੁਸ਼ੀ ਵਿਚ ਰੌਲਾ ਪਾਉਣ ਲੱਗਾ। ਉਸ ਨੂੰ ਦੂਜਿਆਂ ਨੇ ਹਟਕਿਆ ਕਿ ਚੁਪ ਕਰ ਉਏ ਸੰਤ ਜੀ ਆਰਤੀ ਉਤਾਰ ਰਹੇ ਹਨ। ਅੱਗੋਂ ਉਸ ਅਣਭੋਲ ਜਿਹੇ ਜੱਟ ਨੇ ਕਿਹਾ ਕਿ ਪਹਿਲਾਂ ਤਾਂ ਤੂੰ ਦਸ ਕਿ ਆਰਤੀ ਕਿਹੜਾ ਬਰੋਟੇ 'ਤੇ ਚੜ੍ਹੀ ਹੋਈ ਕਿ ਸੰਤ ਜੀ ਉਤਾਰ ਰਹੇ ਹਨ।

ਇਸ ਤਰ੍ਹਾਂ ਹੀ ਪੇਂਡੂ ਸਮਾਜ ਵਿਚ ਇਕ ਹੋਰ ਘਟਨਾ ਅਜ ਤਕ ਵੀ ਵਿਚ ਪ੍ਰਚਲਿਤ ਹੈ ਕਿ ਕੋਈ ਸਾਧੂ-ਮੰਡਲੀ ਧਾਰਨਾ ਨਾਲ ਉੱਚੀ-ਉੱਚੀ ਭਜਨ ਗਾਣ ਕਰ ਰਹੀ ਸੀ। ਇਕ ਬੁੱਢੀ ਮਾਈ ਉੱਠੀ ਤੇ ਉਸ ਨੇ ਸਾਧ-ਬਾਬੇ ਨੂੰ ਬੇਨਤੀ ਕੀਤੀ ਕਿ ਤੁਸੀਂ ਜੋ ਸੀਧਾ-ਵਾਧਾ ਲੈਣਾ ਹੈ; ਵੈਸੇ ਹੀ ਲੈ ਲਉ, ਪਰ ਰੱਬ ਦੇ ਵਾਸਤੇ ਇਉਂ ਸੰਘ ਨਾ ਪਾੜੋ ਕਿਉਂਕਿ ਕੱਲ੍ਹ ਹੀ ਸਾਡਾ ਕੱਟਾ ਵੀ ਇਉਂ ਹੀ ਅੜਾਉਂਦਾ-ਅੜਾਉਂਦਾ ਮਰ ਗਿਆ ਸੀ।

ਇਉਂ ਹੀ ਪੇਂਡੂ ਸਮਾਜ ਵਿਚ ਸ਼ਰਧਾ-ਸਤਿਕਾਰ ਦੇ ਪ੍ਰਸੰਗ ਵਿਚ ਜ਼ਿਕਰਯੋਗ ਹੈ ਕਿ ਸਾਨੂੰ ਵਿਖਾਵੇ ਦੀ ਸ਼ਰਧਾ ਦਿਖਾਉਣੀ ਨਹੀਂ ਆਉਂਦੀ। ਇਸ ਤੋਂ ਇਲਾਵਾ ਪੇਂਡੂ ਬੋਲਬਾਣੀ ਵਿਚ ਜੀ, ਹਾਂ ਜੀ ਜਾਂ ਤੁਸੀਂ ਵਰਗੇ ਸ਼ਬਦ ਕਿਤੇ ਕਤਾਂਈ ਹੀ ਸੁਣਨ ਨੂੰ ਮਿਲਦੇ ਹਨ। ਸਗੋਂ ਬਾਪੂ, ਬੇਬੇ, ਬਾਈ ਦੇ ਨਾਲ ਵੀ 'ਜੀ' ਸ਼ਬਦ ਨਦਾਰਦ ਹੀ ਹੁੰਦਾ ਹੈ। ਸਗੋਂ ਪੁਰਾਣੇ ਪੇਂਡੂ ਲੋਕ ਹੁਣ ਕਦੇ ਸੁਣ-ਸੁਣਾ ਕੇ 'ਜੀ' ਕਹਿਣਾ ਵੀ ਚਾਹੁੰਦੇ ਹਨ ਤਾਂ ਵੀ ਉਹ ਬਾਪੂ ਜੀ; ਮੈਂ ਤੈਨੂੰ

ਕਿਹਾ ਸੀ ਜਾਂ ਸਰਦਾਰ ਜੀ; ਤੂੰ ਮੈਨੂੰ ਦਿਹਾੜੀ ’ਤੇ ਰੱਖ ਲੈ, ਜਿਹੀ ਸ਼ਬਦਾਵਲੀ ਦੇ ਧਾਰਨੀ ਹੀ ਸਾਬਿਤ ਹੁੰਦੇ ਹਨ। ਸਗੋਂ ਮਾਲਵੇ ਦੇ ਪੁਰਾਣੇ ਸਭਿਆਚਾਰ ਮੁਤਾਬਿਕ ਤਾਂ ਪਿੰਡਾਂ ਵਿਚ ਲੋਕ ਹਾਲੇ ਵੀ ਆਲੂਆਂ ਜਾਂ ਗਾਜਰਾਂ ਦੀ ਸਬਜ਼ੀ ਨੂੰ ‘ਆਲੂਆਂ ਦੀ ਦਾਲ’ ਤੇ ‘ਗਾਜਰਾਂ ਦੀ ਦਾਲ’ ਹੀ ਕਹੀ ਜਾਂਦੇ ਹਨ।

ਇਥੋਂ ਤਕ ਕਿ ਪੁਰਾਣੇ ਬੰਦੇ-ਬੁੜ੍ਹੀਆਂ ਤਾਂ ਹੁਣ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਬਾਬਾ ਜਾਂ ਨਾਨਕ ਕਹਿ ਕੇ ਹੀ ਸਾਰ ਲੈਂਦੇ ਹਨ। ਇਉਂ ਹੀ ਸ਼ਰਧਾ ਹੋਣ ਦੇ ਬਾਵਜੂਦ ਵੀ ਇਹ ਰੱਬ ਨਾਲ ਵੀ ਸਿੱਧੇ ਗੁੱਸੇ-ਗਿਲੇ ਕਰਨ ਲੱਗੇ ਸਖਤ ਕਲਾਮੀ ਕਰ ਜਾਂਦੇ ਹਨ। ਇਸ ਸੰਦਰਭ ਵਿਚ ਕੁਝ ਸਮਾਂ ਪਹਿਲਾਂ ਪੇਂਡੂ ਲੋਕ ਸੁਭਾਅ ਦੇ ਪੱਖੋਂ ਇੰਨੇ ਸਿੱਧੇ-ਪਧਰੇ ਹੁੰਦੇ ਸਨ ਕਿ ਇਨ੍ਹਾਂ ਨੂੰ ਪਤਾ ਹੀ ਨਹੀਂ ਸੀ ਚਲਦਾ ਕਿ ਇਨ੍ਹਾਂ ਨੇ ਕੁਝ ਇਤਰਾਜ਼ਯੋਗ ਬੋਲ ਦਿੱਤਾ ਹੈ। ਇਸ ਸਬੰਧ ਵਿਚ ਕਹਿੰਦੇ ਹਨ ਕਿ ਕਿਸੇ ਨੇ ਘਰ ਵਿਚ ਅਖੰਡ ਪਾਠ ਰਖਵਾਇਆ, ਪਰ ਉਨ੍ਹਾਂ ਨੂੰ ਸ੍ਰੀ ਗੁਰੂ ਗਰੰਥ ਸਾਹਿਬ ਦੀ ਬੀੜ ਸਾਰੇ ਪਿੰਡ ਵਿਚੋਂ ਮੰਗਣ ਉਪਰੰਤ ਵੀ ਨਾ ਮਿਲੀ। ਇਸ ਲਈ ਉਹ ਪਿੰਡ ਤੋਂ ਬੀੜ ਸਾਹਿਬ ਲੈਣ ਲਈ ਅੰਮ੍ਰਿਤਸਰ ਚਲੇ ਗਏ। ਉਨ੍ਹਾਂ ਦੇ ਬਾਬੇ ਨੇ ਦੇਰ ਨਾਲ ਆਉਣ ਦਾ ਕਾਰਨ ਪੁਛਿਆ ਤਾਂ ਉਨ੍ਹਾਂ ਨੇ ਇਹ ਸਾਰੀ ਵਿਥਿਆ ਬਾਬੇ ਨੂੰ ਸੁਣਾਈ। ਅੱਗੋਂ ਬਜ਼ੁਰਗ ਆਪਣੀ ਸਿੱਧ-ਪੱਧਰੀ ਤੇ ਊਣੀ-ਬੌਣੀ ਜੱਟ-ਭਾਖਿਆ ਵਿਚ ਕਹਿਣ ਲੱਗਾ ਕਿ ਚਲੋ; ਚੰਗਾ ਹੋਇਆ ਪਿੰਡ ਦੀ ਮੁਥਾਜੀ ਖਤਮ ਹੋਈ, ਸਗੋਂ ਹੁਣ ਗੁਰੂ ਗਰੰਥ ਤਾਂ ਆਪਣੇ ਘਰ ਦਾ ਹੀ ਬਣ ਗਿਆ ਹੈ।

ਜਥੇਦਾਰ ਟੌਹੜਾ ਸਾਹਿਬ ਇਸ ਸਬੰਧ ਵਿਚ ਪੇਂਡੂ ਲੋਕਾਂ ਦੇ ਸੁਭਾਅ ਵਿਚ ਸਾਦਗੀ ਤੇ ਨਿਰਛਲਤਾ ਬਾਰੇ ਸੁਣਾਉਂਦੇ ਹੁੰਦੇ ਸਨ ਕਿ ਕਿਸੇ ਮਾਈ ਨੇ ਉਨ੍ਹਾਂ ਨੂੰ ਪੰਜ ਰੁਪਏ ਦੇਣੇ ਚਾਹੇ ਤਾਂ ਉਨ੍ਹਾਂ ਨੇ ਕਿਹਾ ਕਿ ਮਾਈ ਸਾਹਮਣੇ ਮਹਾਰਾਜ ਦਾ ਪ੍ਰਕਾਸ਼ ਹੈ, ਉਥੇ ਮੱਥਾ ਟੇਕ ਆ। ਅੱਗੋਂ ਮਾਈ ਜਥੇਦਾਰ ਸਾਹਿਬ ਨੂੰ ਕਹਿਣ ਲੱਗੀ ਕਿ ਆਖਿਰ ਨੂੰ ਤਾਂ ਇਹ ਗੋਲਕ ਵਾਲੇ ਪੈਸੇ ਤੁਹਾਡੇ ਕੋਲ ਹੀ ਆ ਜਾਣੇ ਹਨ, ਇਸ ਲਈ ਸਿੱਧਾ ਵਿਹਾਰ ਹੀ ਕਰ ਲਉ।

ਇਸ ਪ੍ਰਸੰਗ ਵਿਚ ਹੀ ਇਕ ਵਾਰੀ ਦੀ ਗੱਲ ਹੈ ਕਿ ਜਦੋਂ ਸਮਿਆਂ ਪਹਿਲੇ ਬਿਜਲੀ ਨਹੀਂ ਹੁੰਦੀ ਸੀ ਤਾਂ ਉਦੋਂ ਅਖੰਡ ਪਾਠ ਕਰਾਉਣ ਸਮੇਂ ਰਾਤ ਨੂੰ ਲਾਲਟੈਨ ਦੇ ਚਾਨਣ ਵਿਚ ਪਾਠ ਕੀਤਾ ਜਾਂਦਾ ਸੀ। ਇਉਂ ਹੀ ਪਾਠੀ-ਸਿੰਘ ਦੇ ਕੋਲ ਕੋਈ ਘੰਟੀ ਦਾ ਸਿਸਟਮ ਨਹੀਂ ਹੁੰਦਾ ਸੀ, ਸਗੋਂ ਉਸ ਕੋਲ ਚਮਚਾ ਤੇ ਗਲਾਸ ਰੱਖਿਆ ਹੁੰਦਾ ਸੀ। ਬਹਿਰਹਾਲ, ਅਖੰਡ ਪਾਠ ਕਰ ਰਹੇ ਇਕ ਪਾਠੀ-ਸਿੰਘ ਦੀ ਰੌਲ ਬਦਲਣੀ ਸੀ, ਪਰ ਕੋਲ ਬੈਠੇ ਸੇਵਾਦਾਰ ਨੂੰ ਨੀਂਦ ਆ ਗਈ। ਪਾਠੀ ਨੇ ਸੇਵਾਦਾਰ ਨੂੰ ਜਗਾਉਣ ਵਾਸਤੇ ਗਲਾਸ ਵਿਚ ਚਮਚਾ ਖੜਕਾਇਆ, ਪਰ ਜਦੋਂ ਉਹ ਸੇਵਾਦਾਰ ਨਾ ਜਾਗਿਆ ਤਾਂ ਪਾਠੀ ਨੇ ਪਹਿਲਾਂ ਤਾਂ ਚਮਚਾ ਸੇਵਾਦਾਰ ’ਤੇ ਸੁੱਟਿਆ, ਪਰ ਉਹ ਉਸ ਦੇ ਕੰਬਲ ਵਿਚ ਹੀ ਉਲਝ ਗਿਆ। ਅਖੀਰ ਨੂੰ ਪਾਠੀ ਨੇ ਅਖੀਰਲੇ ਹਥਿਆਰ ਵਜੋਂ ਨਿਸ਼ਾਨਾ ਬੰਨ੍ਹ ਕੇ ਗਲਾਸ ਹੀ ਵਗਾਹ ਮਾਰਿਆ, ਜਿਸ

ਨਾਲ ਸੇਵਾਦਾਰ ਦਾ ਬੁੱਲ੍ਹ ਹੀ ਵੱਢਿਆ ਗਿਆ। ਇਉਂ ਦੋਨੋਂ ਆਪਸ ਵਿਚ ਉਲਝ ਪਏ ਤੇ ਪਾਠ ਖੰਡਿਤ ਹੋ ਗਿਆ।

ਇਉਂ ਹੀ ਬੁੱਢੇ-ਬਾਬਿਆਂ ਦੀ ਨਿਰਛਲਤਾ ਸਬੰਧੀ ਇਕ ਟੋਟਕਾ ਪ੍ਰਸਿੱਧ ਹੈ ਕਿ ਕੋਈ ਬਾਬਾ ਸਰੋਵਰ ਵਿਚ ਇਸ਼ਨਾਨ ਕਰਨ ਸਮੇਂ ਕਛਿਹਰਾ ਬਦਲਣ ਲੱਗਾ। ਇਸ ਪ੍ਰਕਿਰਿਆ ਵਿਚ ਉਸ ਦਾ ਤਵਾਜ਼ਨ ਵਿਗੜ ਗਿਆ ਤੇ ਉਹ ਸਰੋਵਰ ਵਿਚ ਡਿੱਗ ਪਿਆ। ਬਹਿਰਹਾਲ, ਉਹ ਬਾਹਰ ਆ ਕੇ ਬੋਲਿਆ ਕਿ ਚਲੋ ਮੈਨੂੰ ਹੁਣ ਪਤਾ ਲੱਗ ਗਿਆ ਹੈ ਕਿ ਸਿੱਖ 'ਮੌਤ ਨੂੰ ਮਾਸੀ' ਕਿਵੇਂ ਕਹਿ ਲੈਂਦੇ ਹਨ ਕਿਉਂਕਿ ਇਹ ਤਾਂ ਮੌਤ ਨੂੰ ਲੱਕ ਨਾਲ ਬੰਨ੍ਹੀ ਫਿਰਦੇ ਹਨ। ਇਸ ਸਬੰਧ ਵਿਚ ਜ਼ਿਕਰਯੋਗ ਹੈ ਕਿ ਸਾਡੇ ਸ਼ਹੀਦਾਂ ਨੇ ਮੌਤ ਨੂੰ ਲਾੜੀ ਸਮਝ ਕੇ 'ਸ਼ਹੀਦੀ ਇਸ਼ਨਾਨ' ਕੀਤੇ ਹਨ ਅਤੇ ਸਾਡੇ ਮਰਜੀਵੜੇ ਦੇਸ਼-ਭਗਤਾਂ ਨੇ ਦੇਸ਼ ਤੇ ਕੌਮ ਹਿਤ ਮਹਾਨ ਸੰਘਰਸ਼ ਕੀਤੇ ਹਨ ਤੇ ਮੌਤ ਨਾਲ ਕਲੋਲਾਂ ਕਰਦੇ ਹੋਏ ਕੁਰਬਾਨੀਆਂ ਦਿੱਤੀਆਂ ਹਨ।

**ਪੰਜਾਬੀਆਂ ਤੇ ਖਾਸ ਕਰਕੇ ਜੱਟਾਂ ਦੀਆਂ ਵਿਲੱਖਣ ਖਸਲਤਾਂ:-**

ਇਸ ਤਰ੍ਹਾਂ ਜ਼ਾਹਿਰ ਹੈ ਕਿ ਬੇਸ਼ੱਕ ਬੋਲਬਾਣੀ ਦੇ ਪੱਖੋਂ ਪੰਜਾਬੀ ਲੋਕ ਬੇਬਾਕ ਹਨ, ਪਰ ਉਨ੍ਹਾਂ ਦੀ ਰਹਿਣੀ-ਬਹਿਣੀ ਵਿਚ ਨਿਰਛਲਤਾ ਵੀ ਝਾਕਦੀ ਹੈ। ਇਸ ਪ੍ਰਸੰਗ ਵਿਚ ਆਤਮ ਹਮਰਾਹੀ ਨੇ ਪਿੰਡ ਸਾਹੋਕੇ ਜ਼ਿਲ੍ਹਾ ਮੋਗਾ ਦੇ ਆਪਣੇ ਸਾਹਿਤਕ ਗੁਰੂ ਸਵਰਗਵਾਸੀ ਬਾਬੂ ਰਜਬ ਅਲੀ ਸਬੰਧੀ ਆਪਣੀ ਪੁਸਤਕ 'ਅਨੂਠਾ ਰਜਬ ਅਲੀ' ਵਿਚ 'ਮਰਯਾਦਾ ਦਾ ਜੱਟ ਸ਼ਾਸਤਰ' ਕਵਿਤਾ ਦੁਆਰਾ ਪੰਜਾਬੀਆਂ ਤੇ ਖਾਸ ਕਰਕੇ ਜੱਟਾਂ ਬਾਰੇ ਇਉਂ ਲਿਖਦਾ ਹੈ ਕਿ

ਜੱਟ ਸਾਧ ਹੋ ਸਕਦੈ, ਪਰ ਸੰਤ ਟਾਵਾਂ ਹੀ
ਵਿਦਵਾਨ ਹੋ ਸਕਦੈ, ਕਵੀ ਵਿਰਲਾ ਹੀ
ਸ਼ਹੀਦ ਹੋ ਸਕਦੈ, ਆਗੂ ਕੋਈ-ਕੋਈ।
ਉੱਦਮੀ ਤੇ ਸਿਰਲੱਥ ਹੋ ਕੇ ਵੀ ਉਹ ਅਮੋੜ ਸ਼ਰੀਕੇਬਾਜ਼ ਹੈ।
ਤਲਵਾਰ ਛੱਡ ਕੇ ਵੀ ਹਲ ਦੀ ਹੱਥੀ ਫੜਨ ਵਾਲੇ ਰਾਜਪੂਤ ਜੱਟ ਹੋ ਗਏ
ਤੇ ਜਦ ਮੁੜ ਤਲਵਾਰ ਫੜੀ ਤਾਂ ਪੰਜਾਬ ਦੇ ਮਿਸਲਦਾਰ ਰਾਜੇ ਬਣੇ।
ਜੱਟ ਆਪਣੇ ਮਹਾਂ ਜਠੇਰੇ ਸ਼ਿਵ ਦੀਆਂ ਜਟਾਂ ਜਿਹੇ ਹਨ, ਪਰ ਸਾਰੇ ਜੱਟ ਗੋਤ
ਪਰ ਪਾਟੇ ਵੀ ਭੋਲੇ ਨਾਥ ਦੀਆਂ ਜਟਾਂ ਵਾਂਗ ਹੀ ਹਨ
ਜੂੜਾ ਬਣ ਕੇ ਵੀ ਜਟਾਂ ਹੀ ਰਹਿੰਦੇ ਹਨ

ਹਮਰਾਹੀ ਆਪਣੀ ਕਵਿਤਾ ਦੇ ਸ਼ੁਰੂ ਵਿਚ ਹੀ ਜੱਟਾਂ ਦੀਆਂ ਜਨਮਜਾਤ ਖਸਲਤਾਂ ਤੇ ਆਦਤਾਂ ਦੀ ਗੱਲ ਕਰਦਾ ਹੋਇਆ, ਜੱਟਾਂ ਦੇ ਸੁਭਾਅ ਤੇ ਰਹਿਤ-ਬਹਿਤ ਬਾਰੇ ਬਹੁਤ ਹੀ ਸਟੀਕ ਤਫਸਰੇ ਕਰਦਾ ਹੈ। ਉਹ ਕਹਿੰਦਾ ਹੈ ਕਿ ਜੱਟ ਭਗਵਾਨ ਸ਼ਿਵ ਦੇ ਜਟਾ-ਜੂਟ ਰੂਪ

ਦੇ ਕਾਰਨ ਆਪਣੇ ਆਪ ਨੂੰ ਭੋਲੇ-ਸ਼ੰਕਰ ਨਾਲ ਜੋੜਦੇ ਹਨ।

ਇਸ ਸਬੰਧ ਵਿਚ ਕਈ ਵਿਦਵਾਨਾਂ ਦਾ ਵਿਚਾਰ ਵੀ ਹੈ ਕਿ ਇਸ ਵਾਸਤੇ ਹੀ ਜੱਟਾਂ ਵਿਚ ਮਾਨ, ਭੁੱਲਰ, ਹੇਅਰ ਤੇ ਢਿਲੋਂ ਆਦਿ ਸੋਲਾਂ ਕੁ ਕਬੀਲੇ ਆਪਣੇ ਆਪ ਨੂੰ ਸ਼ਿਵਗੋਤਰੀ ਮੰਨਦੇ ਹਨ। ਪੰਜਾਬੀਆਂ ਨੂੰ ਤੇ ਖਾਸ ਕਰਕੇ ਜੱਟਾਂ ਨੂੰ ਆਪਣੀ ਜਾਤ ਤੇ ਗੋਤ ਦਾ ਬੜਾ ਮਾਣ-ਗੁਮਾਣ ਹੁੰਦਾ ਹੈ। ਬੇਸ਼ੱਕ ਇਹ ਬਾਬੇ ਨਾਨਕ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਿੱਖੀ ਸੰਕਲਪ ਦੇ ਉਲਟ ਹੈ, ਪਰ ਫਿਰ ਵੀ ਇਹ ਜਾਤ-ਗੋਤ ਦਾ ਵਿਤਕਰਾ ਹੁਣ ਤਕ ਵੀ ਮਤਵਾਤਰ ਚਲ ਰਿਹਾ ਹੈ।

ਇਸ ਤੋਂ ਅੱਗੇ ਆਤਮ ਹਮਰਾਹੀ ਜੱਟਾਂ ਦੀਆਂ ਖਸਲਤਾਂ ਨੂੰ ਕੁੱਜੇ ਵਿਚ ਸਮੁੰਦਰ ਬੰਦ ਕਰਨ ਵਾਂਗੂ ਲਿਖਦਾ ਹੈ ਕਿ

ਜੱਟ ਨੂੰ ਆਪਣੀ ਜ਼ਮੀਨ ਤੇ ਟੈਂਅ ਤੋਂ ਸਿਵਾ; ਹੋਰ ਕਾਸੇ ਨਾਲ ਮੋਹ ਨਹੀਂ
ਜੋ ਮਨ ਆਈ ਤੋਂ ਟਲ ਗਿਆ, ਅਖੇ ਉਹ ਕਾਹਦਾ ਜੱਟ

ਇਹੀ ਉਸਦਾ ਪਛਾਣ ਚਿੰਨ੍ਹ ਹੈ; ਫਿਰ ਜੱਟ ਪੁਰਾਣ ਵਿਚ ਤਾਂ ਇਹ ਲਿਖਿਐ

ਬਈ ਉਹ ਕਰਮ ਕਰੇ ਜਾਂ ਕਾਰਾ; ਪੁੰਨ ਕਰੇ ਜਾਂ ਪਾਪ
ਸੰਤ-ਸਾਧ ਹੋਵੇ ਜਾਂ ਵੈਲੀ; ਵਿਦਵਾਨ ਹੋਵੇ ਜਾਂ ਵਾਹੀਵਾਨ; ਜੱਟ ਹੀ ਰਹੇਗਾ।
ਮੇਰੀ ਬੱਕੀ ਤੋਂ ਡਰਨ ਫ਼ਰੇਸ਼ਤੇ; ਤੇ ਮੈਥੋਂ ਡਰੇ ਖ਼ੁਦਾ

ਇਸ ਤੋਂ ਅੱਗੇ ਉਸ ਨੇ ਜੱਟਾਂ ਦੇ ਅਵੈੜੇਪਣ ਬਾਰੇ ਲਿਖਿਆ ਹੈ ਕਿ :-

ਮਹਾਂ-ਮੰਡਲੇਸ਼ਵਰ ਸੁਆਮੀ ਗੰਗੇਧਵਰਾ ਨੰਦ
ਸਰਾਂ ਸਿੱਧੂ ਹੋ ਕੇ ਵੀ ਅਵੈੜਾ ਜੱਟ ਸੀ।
ਨਯਾਏ ਮਾਰਤੰਡ ਪੰਡਿਤ ਭਾਨ ਸਿੰਘ ਗਿੱਲ,

ਪ੍ਰਿੰ: ਸੰਤ ਸਿੰਘ ਤੇ ਪੰਡਿਤ ਕਰਤਾਰ ਸਿੰਘ; ਦਾਖਿਆਂ ਦੇ ਸੇਖੋਂ ਬੁੱਧੀਜੀਵੀ
ਤੇ ਡਾਕਟਰ ਮਹਿੰਦਰ ਸਿੰਘ ਰੰਧਾਵਾ ਜਿਹੇ ਵਿਗਿਆਨੀ
ਪ੍ਰਬੰਧਕ ਕਲਾ-ਵਿਸ਼ੇਸ਼ੱਗ ਤੇ ਠਾਠਦਾਰ ਉਪ-ਕੁਲਪਤੀ ਬਣ ਕੇ ਵੀ
'ਓਇ-ਅੜਵੀਂ' ਵਾਲੇ ਜੱਟ ਹੀ ਰਹੇ ਹਨ।

ਮੇਰੀ ਜਾਚੇ ਵੀ ਸ਼ਹੀਦ ਕਰਤਾਰ ਸਿੰਘ ਸਰਾਭਾ, ਸ਼ਹੀਦ ਸ੍ਰ: ਭਗਤ ਸਿੰਘ ਦਾ ਚਾਚਾ ਸ੍ਰ: ਅਜੀਤ ਸਿੰਘ, ਖੁਦ ਸ਼ਹੀਦੇ-ਆਜ਼ਮ ਭਗਤ ਸਿੰਘ, ਸ਼ਹੀਦ ਸੁਖਦੇਵ, ਸ਼ਹੀਦ ਧੀਂਗੜਾ, ਅਸ਼ਫਾਕ ਉਲਾ, ਰਜਿੰਦਰ ਨਾਥ ਲਹਿਰੀ ਤੇ ਸ਼ਹੀਦ ਊਧਮ ਸਿੰਘ ਜਿਹੇ ਸਾਰੇ ਹੀ ਦੇਸ਼ ਭਗਤ ਅਲਬੇਲੇ ਜਿਹੇ ਸੁਭਾਅ ਦੇ ਮਾਲਕ ਰਹੇ ਹਨ। ਇਸ ਤਰ੍ਹਾਂ ਹੀ ਮੈਂ ਸਮਝਦਾ ਹਾਂ ਕਿ ਪ੍ਰੋ: ਪੂਰਨ ਸਿੰਘ, ਡਾਕਟਰ ਦਿਵਾਨ ਸਿੰਘ ਕਾਲੇ ਪਾਣੀ, ਸਿਰਦਾਰ ਕਪੂਰ ਸਿੰਘ, ਸ੍ਰ: ਮਹਿੰਦਰ ਸਿੰਘ ਰੰਧਾਵਾ ਜਿਹੇ ਹੋਰ ਕਈ ਪੰਜਾਬੀ ਸਰਦਾਰ ਅਤੇ ਸਭ ਤੋਂ ਉੱਤੇ ਬਾਬਾ ਖੜਕ ਸਿੰਘ ਬੀੜ ਬਾਬਾ ਬੁੱਢਾ ਵਾਲੇ ਸਾਰੀ ਉਮਰ ਸਖਤ ਸੁਭਾਅ ਵਾਲੇ ਰਹੇ ਹਨ।

ਅਖੀਰ 'ਤੇ ਆਤਮ ਹਮਰਾਹੀ ਜੱਟ ਦੇ ਖੋਚਰੀ ਸੁਭਾਅ ਤੇ ਤਨਜ਼ ਕਰਦਾ ਹੋਇਆ ਲਿਖਦਾ ਹੈ।

ਧੰਨ ਪਰਭਾਣੀਆਂ ਜੋ ਸਿਰਹਾਣੇ ਰੱਖ ਕੇ ਸਉਂ ਜਾਂਦੀਆਂ ਹਨ।
ਰੰਨ ਜੱਟੀ ਹੋਰ ਸਭ ਖਾਣ ਦੀ ਚੱਟੀ; ਕਿਉਂਕਿ ਵੇਹਲੀ ਜੱਟੀ ਉੱਨ ਵੇਲੇ।

ਫਿਰ ਇਉਂ ਹੀ ਉਸ ਨੇ ਜੱਟ ਦੀ ਦਿਲਦਾਰੀ ਤੇ ਮਨ-ਆਈ ਖੁਸ਼ੀ ਸਬੰਧੀ ਲਿਖਿਆ ਹੈ ਕਿ :-

ਰੌਂਅ ਵਿਚ ਆਇਆ ਜੱਟ ਦਾਤਾ ਬਣੇਗਾ; ਪੇਸੀ ਮੰਗਿਆਂ ਭੇਲੀ ਬਖਸ਼ੇਗਾ
ਪਰ ਗੰਨੇ ਪੁਟਣ ਵਾਲੇ ਦੇ ਛਿਤਰੌਲ ਫੇਰੇਗਾ; ਕਹੂ ! ਮੂਲੀ ਉਥੇ ਗੱਡ ਜਿਥੇ ਪੁਟੀ ਐ
ਤੁਰੀ ਜਾਂਦੀ ਨੂੰ ਖੋਚੜੀ ਟਕੋਰਦੇ ਐ; ਕੋਈ ਪੱਟੇਂਗੀ ਸਰੋਂ ਦਾ ਰਾਖਾ
ਕਿਹੜੇ ਵੇਲੇ ਚੱਲੀ ਸਾਗ ਨੂੰ;
ਤੇ ਉਹ ਸਾਗ ਤੋੜਨ ਵਾਲੀ ਨੂੰ ਲਲਕਾਰਾ ਮਾਰੇਗਾ।
'ਹਥ ਸੋਚ ਕੇ ਗੰਦਲ ਨੂੰ ਪਾਵੀਂ'; 'ਕਿਹੜੀ ਐਂ ਤੂੰ ਸਾਗ ਤੋੜਦੀ'
ਤੇ ਜਦੋਂ ਅੱਗੋਂ ਉਹ ਲਚਕਾਰਾ ਜਿਹਾ ਖਾ ਕੇ ਮੁਸਕਰਾ ਪਵੇਗੀ।
ਤਾਂ ਗੰਦਲਾਂ ਦੀ ਪੰਡ ਆਪੇ ਤੋੜ ਕੇ ਚੁਕਵਾ ਦੇਵੇਗਾ।

ਖੈਰ ! ਇਹ ਸਾਰੀ ਗੱਲ 'ਗੌਂ ਭੁਨਾਵੇ ਜੌਂ' ਵਾਲੀ ਹੀ ਹੈ ਕਿਉਂਕਿ ਆਤਮ ਹਮਰਾਹੀ ਦੇ ਅਨੁਸਾਰ ਤਾਂ ਜੱਟ :

ਲੋੜ ਪਈ ਤੋਂ ਸ਼ਾਹੂਕਾਰ ਨੂੰ ਸ਼ਾਹ ਜੀ ਕਹੇਗਾ; ਤੇ ਪੂਰੀ ਹੋਣ ਤੇ ਕਿਰਾੜ
ਉਹ ਬਾਕੀ ਸਭ ਸਹਾਇਕ ਬਰਾਦਰੀਆਂ ਨੂੰ ਟਿਚ ਸਮਝਦੈ।

ਬਹਿਰਹਾਲ, ਕੁਝ ਵੀ ਹੋਵੇ ਜੱਟ ਅੰਨਦਾਤਾ ਵੀ ਹੈ ਤੇ ਸਰਹੱਦਾਂ ਦਾ ਪਹਿਰੇਦਾਰ ਵੀ ਹੈ। ਪਰ ਆਤਮ ਹਮਰਾਹੀ ਜੱਟ ਦੀ ਪ੍ਰਤਿਪਾਲਣਾ ਨੂੰ ਹੋਰ ਅੱਗੇ ਤਕ ਵੇਖਦਾ ਹੋਇਆ ਲਿਖਦਾ ਹੈ ਕਿ:

ਜੱਟ ਅੰਨ ਨਾਲ ਹੀ 'ਲੋਕਾਈ' ਨੂੰ ਨਹੀਂ ਪਾਲਦਾ
ਸਗੋਂ ਕਮਾਈ ਨਾਲ ਕਚਹਿਰੀਆਂ, ਠਾਣਿਆਂ ਤੇ ਠੇਕਿਆ ਨੂੰ ਵੀ
ਪਾਲਦਾ ਹੈ, ਬਲਕਿ ਇਸ 'ਪੁਰਸ਼ਾਰਥੋਂ' ਤਾਂ ਉਸ ਨੂੰ ਸਰਕਾਰ ਵੀ ਨਹੀਂ ਰੋਕਦੀ
ਵਕਾਲਤਾਂ ਜੱਟਾਂ ਦੇ ਸਿਰ 'ਤੇ ਹੀ ਤਾਂ ਚਲਦੀਆਂ ਹਨ।
ਯਾਰ ਨੂੰ ਪਹਿਲੀ ਪੇਸ਼ੀ ਛਡਾਉਣ ਲਈ ਜੱਟੀ ਕੀ ਨਹੀਂ ਕਰਦੀ।

ਜੱਟ ਜਾਤ ਭਰਾ-ਭਰਾ ਵੀ ਤਾਂ ਲੜੀ ਹੀ ਜਾਂਦੇ ਹਨ ; ਰਲ ਕੇ ਰਾਜ ਨਹੀਂ ਭੋਗਦੇ

ਹਮਰਾਹੀ ਜੱਟਾਂ ਵਿਚ ਆਪਣੇ ਆਪ ਨੂੰ ਵਡਿਆਉਣ ਤੇ ਸ਼ਰੀਕ ਨੂੰ ਨੀਵਾਂ ਦਿਖਾਉਣ ਦੀ ਆਦਤ ਬਾਰੇ ਲਿਖਦਾ ਹੈ ਕਿ :-

ਉਹ ਧਰਤੀ ਜਿਨਾਂ ਸਾਬਰ ਹੈ ਤੇ ਵਰੋਲੇ ਜਿਹਾ ਕਾਹਲਾ

ਸਿਦਕ ਵਿਚ 'ਧੰਨਾ' ਤੇ ਵਿਅੰਗ ਵਿਚ 'ਜੱਲਣ';
ਅਖੇ- ਜੱਟ ਮਚਲਾ ਖ਼ੁਦਾ ਨੂੰ ਲੈ ਗਏ ਚੋਰ
ਜੱਟ ਕਿਸੇ ਭਰਾ ਨੂੰ ਸਿਖਰ 'ਤੇ ਪੁੱਜਾ ਨਹੀਂ ਜਰਦਾ।
ਉਹ ਸ਼ਰੀਕ ਦੇ ਹਾਥੀ ਨੂੰ ਕੱਟਾ ਕਹੇਗਾ; ਤੇ ਆਪਣੇ ਕੱਟੇ ਨੂੰ ਝੋਟਾ।
ਦੂਜੇ ਦੀ ਜੀਪ ਨੂੰ ਫਿੜਕਾ ਕਹੇਗਾ
ਤੇ ਆਪਣੇ ਚੀਕੂੰ-ਚੀਕੂੰ ਕਰਦੇ ਚੀਕਣੇ ਗੱਡੇ ਨੂੰ ਜਹਾਜ਼

ਦੂਜੇ ਪਾਸੇ ਇਹ ਕਵੀ ਕੁਲ ਪੰਜਾਬੀਆਂ ਤੇ ਖਾਸ ਕਰਕੇ ਜੱਟਾਂ ਦੀ ਸਿਫ਼ਤ ਕਰਦਾ ਹੋਇਆ ਲਿਖਦਾ ਹੈ ਕਿ :-

ਮੈਂ ਕਦੇ ਕੋਈ ਜੱਟ ਮੰਗਦਾ ਨਹੀਂ ਤੱਕਿਆ
ਉਹ ਸਾਧ ਬਣ ਕੇ ਗਜਾ ਕਰੇਗਾ ਪਰ ਭੀਖ ਨਹੀਂ ਮੰਗੇਗਾ।
ਘਰੋਂ ਕਲੀਨਰ ਨਿਕਲਿਆ ਟਰਾਂਸਪੋਰਟਰ ਹੋ ਕੇ ਮੁੜੇਗਾ।
ਜੱਟੀ ਬੇਬੇ ਪੁੱਤਾਂ ਨੂੰ ਮੰਨ੍ਹੇਰੇ ਸੱਪਾਂ ਦੀਆਂ ਸਿਰੀਆਂ; ਮਿੱਧਣ ਤੋਰਦੀ ਹੈ।
ਸ਼ਹੀਦ ਤੇ ਸਾਧ-ਸੰਤ ਬਣਨ ਲਈ ਵੀ; ਦਲੇਰੀ ਦਾ ਦੂਜਾ ਨਾਮ ਜੱਟ ਹੈ।
ਜਦ ਉਹ ਨਾਨਕੀ ਜੋਤ ਦਾ ਪਰਵਾਨਾ ਬਣਿਆ
ਤਾਂ ਬੰਦ-ਬੰਦ ਕਟਵਾਇਆ, ਖੋਪਰੀਆਂ ਲੁਹਾਈਆਂ:
ਆਰਿਆਂ ਸੰਗ ਚੀਰਿਆ ਗਿਆ।
ਮਰਾਝ ਦੇ ਜੰਗ ਵਿਚ ਛਟਮ ਪੀਰ ਲਈ ਮਲਵਈ ਜੱਟ ਲੜੇ
ਉਹ ਜ਼ਫਰਨਾਮੇ ਦਾ ਅਣਿਆਲਾ ਤੀਰ ਬਣਿਆ।
ਹਜ਼ੂਰੀਂ-ਜੋਤ ਦੀ ਤਾਬਿਆ 'ਚ ਰਿਹਾ; ਵਰਦਾਨ ਵਿਚ 'ਫੂਲਕੇ' ਰਾਜੇ ਬਣੇ।

ਇਥੇ ਪੰਜਾਬ ਦਾ ਇਤਿਹਾਸ ਵੀ ਇਸ ਗੱਲ ਦੀ ਤਾਈਦ ਕਰਦਾ ਹੈ ਕਿ ਸੋਹਣ ਸਿੰਘ ਭਕਨਾ, ਸੋਹਣ ਸਿੰਘ ਗੜਗੱਜ, ਸ਼ਹੀਦ ਭਗਤ ਸਿੰਘ ਦਾ ਚਾਚਾ ਸ੍. ਅਜੀਤ ਸਿੰਘ, ਕਰਤਾਰ ਸਿੰਘ ਸਰਾਭਾ, ਬਾਬਾ ਗੁਰਦਿਤ ਸਿੰਘ ਕਾਮਾਗਾਟਾ ਮਾਰੂ ਜਿਹੇ ਬਹੁਤੇ ਜੱਟ 'ਗਦਰੀ-ਬਾਬੇ' ਅਤੇ ਕਰਤਾਰ ਸਿੰਘ ਝੱਬਰ, ਸ਼ਹੀਦ ਲਛਮਣ ਸਿੰਘ, ਜਿਹੇ ਨਾਮੀ 'ਬੱਬਰ-ਅਕਾਲੀ' ਬਣੇ।

ਮੁੱਕਦੀ ਗੱਲ! ਡਾ: ਆਤਮ ਹਮਰਾਹੀ ਦੇ ਸ਼ਬਦਾਂ ਵਿਚ:-

ਜੱਟ ਕੁਰਬਾਨੀਆਂ ਦਾ ਪੁੰਜ ਹੈ; ਵਤਨ ਲਈ ਗਦਰੀ ਬਣ ਸਕਦਾ ਹੈ
ਅਜ਼ਾਦੀ ਲਈ ਸਭ ਤੋਂ ਵੱਧ ਗਾਟੇ ਉਨ੍ਹਾਂ ਨੇ ਹੀ ਲੁਹਾਏ ਹਨ;
ਪਰ ਆਪਣੇ ਹੱਕਾਂ ਲਈ ਉਹ ਅਜ ;
ਬਹੁਮਤ ਦੇ ਕਟਹਿਰੇ ਵਿਚ ਖੜ੍ਹਾ ਜੂਝ ਰਿਹਾ ਹੈ।

ਫਿਰ ਇਉਂ ਹੀ ਆਤਮ ਹਮਰਾਹੀ ਆਪਣੇ ਲੋਕਾਂ ਦੇ ਰਿਆਸਤੀ ਤੇ ਸਿਆਸਤੀ ਸੁਭਾਅ ਦੀ ਗੱਲ ਕਰਦਾ ਹੋਇਆ ਕਹਿੰਦਾ ਹੈ ਕਿ :-

ਸਭਿਆਚਾਰ ਦੀ ਆਵੀ ਵਿਚ ਪੱਕੇ ਸੁਭਾਅ; ਜਲਦੀ ਬਦਲਿਆ ਨਹੀਂ ਕਰਦੇ।
ਉਸ ਲਈ ਧੜਾ ਹੀ ਧਰਮ ਹੈ; ਜੇ ਆਗੂ ਧੜੇ ਦਾ ਨਹੀਂ ਤਾਂ ਉਸ ਲਈ ਉਹ
ਨਾ ਸਰਪੰਚ ਹੈ ਤੇ ਨਾ ਹੀ ਜਥੇਦਾਰ
ਬਦੇਸ਼ੀਂ ਗਏ ਇਹ ਗੁਰੂ ਦੇ ਨਾਂ 'ਤੇ ਇਲਾਕੇਵਾਰ ਗੁਰੂ ਘਰ ਬਣਾਉਣਗੇ।
ਤੇ ਫੇਰ ਗੁਪਤ-ਗੋਲਕ ਦੀ ਪ੍ਰਤੱਖ ਲੜਾਈ ਲੜਨਗੇ
ਉਹ ਬੇ-ਮਰਯਾਦਾ ਹੋ ਕੇ ਵੀ ਸਿੱਖ ਹੀ ਰਹੇਗਾ।
ਮੋਨਾ ਤੇ ਸੁਲਫਈ ਹੋ ਕੇ ਵੀ ਵੋਟ ਪੰਥ ਨੂੰ ਹੀ ਪਾਵੇਗਾ।

ਇਸ ਤੋਂ ਅੱਗੇ ਹਮਰਾਹੀ ਖਾਸ ਕਰਕੇ ਜੱਟ-ਸਾਧਾਂ ਦੀ ਮੌਕਾਪ੍ਰਸਤ ਫਿਤਰਤ ਸਬੰਧੀ ਬੜੇ ਹੀ ਵਿਅੰਗ ਨਾਲ ਲਿਖਦਾ ਹੈ ਕਿ: -

ਲੋਕ ਟੋਭਾ-ਇਸ਼ਨਾਨ ਦੀਆਂ ਸੁੱਖਣਾਂ ਸੁੱਖਣ ਲਗਦੇ ਹਨ।
ਤੇ ਜਦ ਉਹ ਸਿਆਸੀ ਹੇਜੀਆਂ ਦੇ ਹਿਤਾਂ ਦੇ;
ਅਗਨ-ਕੁੰਡਾਂ ਤੋਂ ਭੱਜ ਨਿਕਲਦਾ ਹੈ; ਜਾਂ ਉਹਨਾਂ ਦੇ ਮਤਲਬ ਦਾ ਨਹੀਂ ਰਹਿੰਦਾ
ਤਾਂ ਉਸ ਨੂੰ ਉਜਾੜੂ-ਸਾਨ੍ਹ ਸਮਝ ਕੇ; ਜਹਾਨੋਂ ਹੀ ਤੁਰਵਾ ਦਿੰਦੀਆਂ ਹਨ।
ਬੱਸ 'ਨਾ ਦੀਨ ਮਿਲਿਆ ਨਾ ਦੁਨੀਆਂ'।

ਆਖਿਰ ਨੂੰ ਹਮਰਾਹੀ ਜੱਟਾਂ ਦੀ ਸਰਦਾਰੀ ਤੇ ਚੌਧਰ ਦੀ ਭੁੱਖ ਦੇ ਸਿਲਸਿਲੇ ਵਿਚ ਪੰਜਾਬੀ ਸੂਬੇ ਦੀ ਗੱਲ ਕਰਦਾ ਹੋਇਆ ਦੁਖੀ ਮਨ ਨਾਲ ਬਹੁਤ ਹੀ ਤਨਜ਼ ਤੇ ਰਮਜ਼ ਭਰਪੂਰ ਗੱਲ ਕਰਦਾ ਹੈ।

ਤੇ ਜਦੋਂ ਵਿਰਕਾਂ ਨੇ ਕਰਨਾਲ ਦੀ 'ਕੁਰਿਆਈ-ਧਰਤੀ' ਦੀ; ਕੁੱਖ ਹਰਿਆ ਲਈ
ਤਾਂ 'ਨੰਦਾ' ਪੰਜਾਬੀਅਤ ਦਾ 'ਜੈ ਚੰਦ' ਬਣ ਗਿਆ।
ਤੇ ਹੁਣ ਮਾਂ-ਬੋਲੀ ਵਲੋਂ ਹੇਜਲੀ ਮਾਸੀ ਨੂੰ ਮਾਂ ਕਹਿਣ ਵਾਲੇ
ਹਰਿਆਣੇ ਦੇ ਹੇਜਲੇ ਡੁਸਕਦੇ ਹਨ; 'ਨਾ ਘਰ ਦੇ ਨਾ ਘਾਟ ਦੇ'।
ਸਭ ਨੂੰ ਪਤਾ ਹੈ ਕਿ ਪੰਜਾਬ ਦੀ ਸਰਪੰਚੀ ਦੀ ਜੰਗ
ਕਿਨ੍ਹਾਂ ਵਿਚ ਹੋ ਰਹੀ ਹੈ; ਹੋਸ਼ ਤਦ ਆਉਣੀ ਹੈ ਜਦ ਸਾਰਾ
ਸੁਨਿਹਰੀ ਪਾਣੀ ਕੁਲੰਜਿਆ ਗਿਆ;
ਲੋਕਾਈ ਦੇ ਅੰਨ-ਦਾਤਿਉ! ਗੋਲਕ ਦੀ ਲੜਾਈ ਛੱਡੋ, ਰੋਟੀ ਦੀ ਲੜੋ,
ਨਹੀਂ ਤਾਂ ਗੋਲਕ ਵੀ ਨਹੀਂ ਰਹਿਣੀ; ਪੰਜਾਬੀ ਲੋਕਯਾਨ ਦੀ ਵਹੀ ਵਿਚ
ਜੱਟਾਂ ਦੀ ਆਪੇ ਲਿਖੀ ਐਂਟਰੀ ਇਉਂ ਹੈ; ਉਸ 'ਚੋਂ ਓਇ-ਅੜਬੀ ਨਹੀਂ ਜਾਂਦੀ।
ਸ਼ਾਇਸਤਗੀ ਤੇ ਜੀ-ਹਜ਼ੂਰੀ ਉਸ ਲਈ ਔਗੁਣ ਹੈ
ਉਹ ਮਰਯਾਦਾ ਤੋੜਦਾ ਵੀ ਹੈ ਤੇ ਬਣਾਉਂਦਾ ਵੀ।
ਉਹ ਸਾਧ ਹੋ ਸਕਦੈ, ਸੰਤ ਟਾਵਾਂ ਹੀ, ਵਿਦਵਾਨ ਹੋ ਸਕਦੈ, ਕਵੀ ਵਿਰਲਾ ਹੀ,
ਸ਼ਹੀਦ ਹੋ ਸਕਦੈ, ਆਗੂ ਕੋਈ-ਕੋਈ ਹੀ, ਵੇਖਦੇ ਹਾਂ ਇਹ ਖਿੰਡੀਆਂ ਜਟਾਂ

ਜੂੜਾ ਕਦੋਂ ਬਣਦੀਆਂ ਹਨ; ਓਮ, ਸਤਿਅਮ, ਸ਼ਿਵਮ, ਸੁੰਦਰਮ!

ਪੰਜਾਬੀ ਸੂਬਾ ਬਣਾ ਕੇ 'ਪੰਜਾਬ ਦੇ ਸਰਦਾਰਾਂ' ਨੇ ਕੀ ਖੱਟਿਆ ਤੇ ਕੀ ਗੁਆਇਆ ਵਾਲਾ ਵਿਸ਼ਾ ਤਾਂ ਹੁਣ ਇਤਿਹਾਸ ਬਣ ਚੁਕਾ ਹੈ। ਇਸ ਵਾਸਤੇ ਇਹ ਗਹਿਰ-ਗੰਭੀਰ ਮੁੱਦਾ ਅੱਗੇ ਭਵਿੱਖ 'ਤੇ ਹੀ ਛੱਡੀਏ ਤੇ ਅਰਦਾਸ ਕਰੀਏ ਕਿ ਬਸ ਰੱਬ ਖੈਰ ਹੀ ਕਰੇ।

ਪਰ ਹੁਣ ਤਕ ਦੀ ਸੂਰਤੇਹਾਲ ਤਾਂ 'ਹੱਥ ਪੁਰਾਣੇ ਖੌਂਸੜੇ; ਬਸੰਤੇ ਹੋਰੀਂ ਆਏ' ਜਿਹੀ ਬਣੀ ਹੋਈ ਹੈ। ਇਸ ਸੂਰਤ ਵਿਚ ਨਾ ਤਾਂ ਹੱਸੇ ਬਣਦਾ ਹੈ ਤੇ ਨਾ ਹੀ ਰੋਏ ਸਰਦਾ ਹੈ। ਵੈਸੇ ਆਤਮ ਹਮਰਾਹੀ ਦੇ ਸ਼ਬਦਾਂ ਵਿਚ ਪੰਜਾਬੀ ਸੂਬੇ ਦੇ ਸਬੰਧ ਵਿਚ ਭੂਤਕਾਲ, ਵਰਤਮਾਨ ਤੇ ਭਵਿੱਖ ਦਾ ਇਤਿਹਾਸ ਕੁਦਰਤ ਵਲੋਂ ਆਪਣੇ ਆਪ ਵਿਚ ਬਣਿਆ-ਬਣਾਇਆ ਇਕ ਹਾਸ-ਵਿਅੰਗ ਹੀ ਜਾਪਦਾ ਹੈ।

ਇਸ ਤਰ੍ਹਾਂ ਹੀ ਹਮਰਾਹੀ ਜੱਟਾਂ ਦੇ ਸੁਭਾਅ ਦੀ ਵਿਲੱਖਣਤਾ ਤੇ ਉਨ੍ਹਾਂ ਵਿਚ ਸੁਪੀਰੀਐਰਟੀ ਕੰਮਪਲੈਕਸ ਅਰਥਾਤ ਸਵੈ-ਵਡਿਆਈ ਦੇ ਭਾਵ ਸਬੰਧੀ ਕਹਿੰਦਾ ਹੈ ਕਿ ਜੱਟ ਬੇਸ਼ੱਕ ਆਪਣੇ ਆਪ ਨੂੰ ਸ਼ਿਵ ਭਗਵਾਨ ਨਾਲ ਜੋੜਦੇ ਹਨ, ਪਰ ਇਹ ਆਪਣੀ ਟੈਂਅ ਤੇ ਫੌਡਵਾਈ ਵਿਚ ਇਕੱਠੇ ਹੋਣ ਦੇ ਬਾਵਜੂਦ ਵੀ ਜਟਾਵਾਂ ਵਾਂਗੂੰ ਇਕ-ਦੂਜੇ ਤੋਂ ਅਲੱਗ-ਥਲੱਗ ਹੀ ਰਹਿੰਦੇ ਹਨ। ਫਿਰ ਜੱਟਾਂ ਵਿਚ ਆਪਣੀ ਸਵੈ-ਸਿਫ਼ਤ ਦਾ ਅਹਿਸਾਸ ਬੜਾ ਪ੍ਰਬਲ ਹੁੰਦਾ ਹੈ। ਇਸ ਵਾਸਤੇ ਇਨ੍ਹਾਂ ਨੂੰ 'ਆਪਣੇ ਮੂੰਹੋਂ ਮੀਆਂ ਮਿੱਠੂ' ਕਹਿਣ ਜਿਹੀ ਪ੍ਰਵਿਰਤੀ ਦਾ ਇੰਨਾਂ ਗੁਮਾਨ ਹੁੰਦਾ ਹੈ ਕਿ ਇਹ ਸ਼ਰੀਕ ਦੇ ਹਾਥੀ ਨੂੰ ਕੱਟਾ ਤੇ ਆਪਣੇ ਮਾੜਕੂ ਜਿਹੇ ਕੱਟੇ ਨੂੰ ਸਾਨ੍ਹ ਹੀ ਦਸਦੇ ਹਨ।

ਖੈਰ! ਇਹ ਇਕ ਵਿਗਿਆਨਕ ਸੱਚਾਈ ਹੈ ਕਿ ਆਦਮੀ ਵਿਚ ਇਕੋ ਸਮੇਂ ਸੁਪੀਰੀਐਰਟੀ ਤੇ ਇਨਫਿਰੀਐਰਟੀ ਕੰਪਲੈਕਸ ਭਾਵ ਹਉਮੈ-ਭਾਵ ਤੇ ਹੀਣ-ਭਾਵ ਹੁੰਦਾ ਹੈ। ਹਉਮੈ ਦੇ ਤਹਿਤ ਬੰਦਾ ਆਪਣੇ-ਆਪ ਨੂੰ 'ਅਹਮ-ਬ੍ਰਹਮ-ਅਸਮਿ' ਅਰਥਾਤ 'ਮੈਂ ਹੀ ਬ੍ਰਹਮ ਹਾਂ' ਕਹਿਣ ਜਿਹਾ ਗੁਮਾਨ-ਗਰੂਰ ਪਾਲਣ ਲੱਗਦਾ ਹੈ। ਇਸ ਲਈ ਜੇ ਕਿਸੇ ਆਦਮੀ ਨੂੰ ਨਾਮ ਦੀ ਖੁਮਾਰੀ ਹੋਵੇ ਤੇ ਜਵਾਨੀ ਦਾ ਸਰੂਰ ਹੋਵੇ ਤਾਂ ਕਹਿਣਾ ਹੀ ਕੀ ਹੈ। ਪਰ ਜੇ ਬੰਦੇ ਨੂੰ ਤਾਕਤ ਦਾ ਨਸ਼ਾ ਹੋਵੇ ਤੇ ਉਸ ਦੇ ਨਾਲ ਝੂਠੀ ਚੌਧਰ ਤੇ ਅਮੀਰੀ ਦਾ ਗੁਮਾਨ-ਗਰੂਰ ਹੋਵੇ ਤਾਂ ਸਮਝੋ, ਉਸ ਵਾਸਤੇ ਕਿਆਮਤ ਦਾ ਦਿਨ ਨੇੜੇ ਹੀ ਹੈ।

ਇਸ ਪ੍ਰਥਾਇ ਹਉਮੈ ਤੋਂ ਬਚਣ ਲਈ ਸਾਡੇ ਗੁਰੂਆਂ-ਪੀਰਾਂ, ਸੰਤਾਂ ਦਾ ਉਪਦੇਸ਼ ਮਾਤਰ ਕਹਿਣਾ ਹੈ ਕਿ ਮਨ-ਇੰਦਰੀਆਂ ਨੂੰ ਸਾਧਕੇ ਬੰਦਾ ਰੱਬ-ਰੂਪ ਬਣ ਸਕਦਾ ਹੈ। ਬਾਬਾ ਫ਼ਰੀਦ ਤੋਂ ਲੈ ਕੇ ਬੁੱਲ੍ਹੇ ਸ਼ਾਹ ਜਿਹੇ ਅਨੇਕਾਂ ਸੂਫੀ ਸੰਤਾਂ ਤੇ ਸਾਡੇ ਪੁਰਖਿਆਂ ਨੇ ਵੀ ਇਸ ਸਬੰਧ ਵਿਚ ਸਾਨੂੰ ਵਡਮੁੱਲੇ ਉਪਦੇਸ਼ ਦਿਤੇ ਹਨ। ਇਸ ਪ੍ਰਸੰਗ ਵਿਚ ਬੁੱਲ੍ਹੇ ਸ਼ਾਹ ਦਾ ਕਥਨ ਹੈ ਕਿ 'ਬੁੱਲ੍ਹਿਆ ਰੱਬ ਦਾ ਕੀ ਪਾਉਣਾ; ਇਧਰੋਂ ਪੁਟਣਾ ਤੇ ਉਧਰ ਲਾਉਣਾ' ਭਾਵ ਸਿਰਫ਼ ਮਨ ਨੂੰ ਪੁਠੀ ਸੋਚ ਤੇ ਪੁਠੇ ਕੰਮਾਂ ਤੋਂ ਹੋੜ-ਮੋੜ ਕੇ; ਸਿੱਧੇ ਮਾਰਗ 'ਤੇ ਪਾਉਣ ਦੀ ਸੁਕ੍ਰਿਤ

ਕਿਰਿਆ ਨਾਲ ਰੱਬ ਵੀ ਮਿਲ ਸਕਦਾ ਹੈ।

ਪਰ ਇਹ ਇਕ ਅਲੋਕਾਰੀ ਵਿਡੰਬਣਾ ਹੈ ਕਿ ਇਨ੍ਹਾਂ ਅਣਮੋਲ ਉਪਦੇਸ਼ਾਂ-ਸੰਦੇਸ਼ਾਂ ਦੇ ਬਾਵਜੂਦ ਵੀ ਸਾਡੇ ਲੋਕਾਂ ਦੀ ਜੀਵਨ ਸ਼ੈਲੀ ਵਿਚ ਸੰਜੀਦਗੀ ਤੇ ਸਬਰ ਦੀ ਥਾਂ ਚੋਹਲ-ਮੋਹਲ ਤੇ ਸ਼ੈਤਾਨੀਆਂ ਦੀ ਫਿਤਰਤ ਹਾਵੀ ਰਹੀ ਹੈ। ਮੁੱਕਦੀ ਗੱਲ, ਸਾਡੇ ਪੇਂਡੂ ਸਮਾਜ ਦੇ ਜਨਜੀਵਨ ਵਿਚ ਤੇ ਖਾਸ ਕਰਕੇ ਜੱਟਾਂ ਵਿਚ ਮੌਜ-ਮਸਤੀ ਕਰਨ ਤੇ ਬੁਲਬਲੀਆਂ ਬੁਲਾਉਣ ਦੀ ਆਦਤ ਪ੍ਰਧਾਨ ਰਹੀ ਹੈ।

ਇਸ ਸਾਰੇ ਚਲ ਰਹੇ ਪ੍ਰਸੰਗ ਵਿਚ ਪੰਜਾਬੀਆਂ ਦੀ ਰੂਹ ਤੇ ਰੂਹਾਨੀਅਤ ਦੀ ਗੱਲ ਕਰਦੇ ਹੋਏ ਪ੍ਰੋ: ਪੂਰਨ ਸਿੰਘ ਨੇ ਸਮੁੱਚੀ ਪੰਜਾਬੀ ਕੌਮ ਦੀ ਮਾਨਸਿਕਤਾ ਦੀ ਬੇਮਿਸਾਲ ਪੇਸ਼ਕਾਰੀ ਕੀਤੀ ਹੈ। ਇਸ ਤਰ੍ਹਾਂ ਹੀ ਜਿਵੇਂ ਕਿ ਉਪਰ ਦੱਸਿਆ ਜਾ ਚੁੱਕਿਆ ਹੈ ਕਿ ਡਾ: ਆਤਮ ਹਮਰਾਹੀ ਨੇ ਵੱਖੋ-ਵੱਖ ਬਰਾਦਰੀਆਂ ਤੇ ਖਾਸ ਕਰਕੇ ਜੱਟਾਂ ਦੇ ਢਿੱਡ ਵਿਚ ਵੜਕੇ ਜਾਤਾਂ-ਗੋਤਾਂ ਦਾ ਵਿਲੱਖਣ ਚਿਤਰਣ ਕੀਤਾ ਹੈ। ਇਥੇ ਜ਼ਿਕਰਯੋਗ ਹੈ ਕਿ ਆਤਮ ਹਮਰਾਹੀ ਤੋਂ ਪਹਿਲਾਂ ਉਸ ਦੇ ਸਾਹਿਤਕ ਗੁਰੂ 'ਬਾਬੂ' ਰਜਬ ਅਲੀ ਨੇ ਖਾਸ ਕਰਕੇ ਦੋ ਜ਼ਿਲ੍ਹਿਆਂ ਬਠਿੰਡਾ ਤੇ ਫ਼ਿਰੋਜ਼ਪੁਰ ਦੇ ਲੋਕਾਂ ਤੇ ਜਾਤਾਂ-ਗੋਤਾਂ ਦੇ ਗੁਣ-ਔਗੁਣਾ ਦਾ ਬਹੁਤ ਹੀ ਸੋਹਣਾ ਚਿਤਰਣ ਕੀਤਾ ਹੈ।

'ਬਾਬੂ ਜੀ' ਨੇ ਪਿੰਡਾਂ, ਨਗਰਾਂ ਤੇ ਸ਼ਹਿਰਾਂ ਵਿਚ ਉਥੋਂ ਦੇ ਲੋਕਾਂ ਦੀਆਂ ਨਾਮੀਆਂ-ਖੁਨਾਮੀਆਂ ਅਨੁਸਾਰ ਪਈਆਂ ਮਸ਼ਹੂਰ ਅੱਲਾਂ ਅਤੇ ਉਥੋਂ ਦੀਆਂ ਹੁਨਰਮੰਦੀਆਂ ਤੇ ਖਾਣ-ਪੀਣ ਦੀਆਂ ਵਸਤਾਂ ਦੀਆਂ ਮਸ਼ਹੂਰੀਆਂ ਦਾ ਜੋ ਹੂ-ਬ-ਹੂ ਚਿਤਰਣ ਕੀਤਾ ਹੈ, ਉਸ ਦਾ ਵੀ ਅਜ ਤਕ ਕੋਈ ਸਾਨੀ ਨਹੀਂ ਜੰਮਿਆ। ਇਕ ਵੰਨਗੀ ਮਾਤਰ ਉਨ੍ਹਾਂ ਦਾ ਇਕ ਸੁਖਨ ਇਹ ਹੈ ਕਿ "ਬੀਬੀ ਵਾਲਾ ਪਿੰਡ ਦੁੱਧ ਵੇਚਦਾ ਬਾਜਾਰ ਵਿਚ, ਸ਼ਮੀਰ ਘਰ ਵੈਲਾਂ ਦਾ ਪਿਆਕ ਮਹਿਣੇ ਲੱਸੀ ਦੇ; ਭੁੱਚੋ ਵਿਚ ਭਾਈ ਕੇ ਕਛੈਹੇਰਿਆਂ ਤੇ ਜ਼ੋਰ ਬਹੁਤਾ, ਭਾਗੂ ਦੇ ਸਰੋਤਿਓ ਰੁੱਖੇ ਜੇ ਲੋਕ ਦੱਸੀ ਦੇ"।

ਖੈਰ! ਹਾਲੇ ਵੀ ਸ਼ੁਕਰ ਹੈ ਕਿ ਪੰਜਾਬੀ ਸਭਿਆਚਾਰ ਸਬੰਧੀ ਲਿਖਣ ਵਾਲੇ ਬੜੇ ਲੇਖਕ ਹੋ ਚੁੱਕੇ ਹਨ, ਹੁਣ ਵੀ ਹਨ ਤੇ ਅੱਗੇ ਵੀ ਹੋਣਗੇ, ਪਰ ਗਿਆਨੀ ਗੁਰਦਿੱਤ ਸਿੰਘ ਦੀ ਪੁਸਤਕ 'ਮੇਰਾ ਪਿੰਡ' ਦੀ ਝੰਡੀ-ਮਾਲੀ ਵੀ ਹਾਲੇ ਕਿਸੇ ਤੋਂ ਫੜੀ ਗਈ। ਫਿਰ ਮਲਵਈ ਸਭਿਆਚਾਰ ਵਿਚ ਪ੍ਰੋ: ਕਰਮ ਸਿੰਘ ਦੀਆਂ ਕਿੰਨੀਆਂ ਹੀ ਰਚਨਾਵਾਂ ਵਿਚੋਂ ਖਾਸ ਕਰਕੇ 'ਢੱਡ-ਸਾਰੰਗੀ ਵਜਦੀ ਮਾਲਵੇ', ਅਠੋਤਰੀ ਅਤੇ 'ਬਠਿੰਡੇ ਦਾ ਇਤਿਹਾਸ' ਵਾਲੀ ਮਲਵਈ ਸ਼ੈਲੀ ਤੇ ਭਾਖਿਆ ਆਪਣੇ ਆਪ ਵਿਚ ਸਭਿਆਚਾਰ ਦੇ ਦਸਹਿਦਿਆਂ ਤੇ ਖੜ੍ਹੇ ਮੀਲ ਪੱਥਰ ਹਨ। ਜ਼ਾਹਿਰ ਹੈ ਕਿ ਇਨ੍ਹਾਂ ਵਰਗੇ ਲੇਖਕਾਂ ਦੀਆਂ ਲਿਖਤਾਂ ਦੀਆਂ ਜੂਹਾਂ ਨੂੰ ਪਾਰ ਕਰਕੇ ਹੀ ਸਭਿਆਚਾਰ ਦੀਆਂ ਹੱਦਾਂ ਵਿਚ ਪੈਰ ਧਰਿਆ ਜਾ ਸਕਦਾ ਹੈ। ਉਨ੍ਹਾਂ ਦਾ ਇਕ ਬੜਾ ਮਕਬੂਲ ਸੁਖਨ ਹੈ 'ਜੱਗ ਜਿਊਣਾ ਅੱਪਜਸ ਮਰਨਾ, ਜੱਗ ਤੇ ਗੱਲਾਂ ਦੋ; ਰਾਵਣ ਕੀ

ਜੱਗ 'ਚੋਂ ਲੈ ਗਿਆ, ਕਰਣ ਗਿਆ ਕੀ ਖੋ।।"

ਗੌਰਤਲਬ ਹੈ ਕਿ ਸਾਡਾ ਅਜੋਕਾ ਸਾਹਿਤ ਨੈਤਿਕ ਤੇ ਸਮਾਜਿਕ ਕਦਰਾਂ-ਕੀਮਤਾਂ ਨੂੰ ਉਚਿਆਉਣ ਦੇ ਪੱਖੋਂ ਤਕਰੀਬਨ-ਤਕਰੀਬਨ ਵਿਰਵਾ ਹੀ ਹੁੰਦਾ ਜਾ ਰਿਹਾ ਹੈ। ਇਉਂ ਲਗਦਾ ਹੈ ਕਿ ਸਾਨੂੰ ਆਪਣੀ ਸ਼ਾਨਦਾਰ ਸਭਿਆਚਾਰਕ ਵਿਰਾਸਤ ਦੀ ਕੋਈ ਪਛਾਣ ਹੀ ਨਹੀਂ ਰਹਿ ਗਈ। ਸਗੋਂ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਸਾਡੀ ਆਪਣੀਆਂ ਪੂਰਬਲੀਆਂ ਪੀੜ੍ਹੀਆਂ ਦੇ ਨਰੋਏ ਸਭਿਆਚਾਰ ਨਾਲ ਕੋਈ ਸਾਂਝ ਹੀ ਨਹੀਂ ਰਹੀ। ਬਸ ਅਸੀਂ ਆਪਣੀ ਸਭਿਆਚਾਰਕ ਵਿਰਾਸਤ ਦੇ ਸੋਹਲੇ ਤਾਂ ਕਦੇ-ਕਦਾਈਂ ਗਾਉਂਦੇ ਹਾਂ, ਪਰ ਸਾਡਾ ਗੀਤ-ਸੰਗੀਤ ਪੱਛਮੀ ਸਭਿਅਤਾ ਦੇ ਅਸਰ ਤਹਿਤ 'ਇੰਗਲਿਸ਼ ਬੀਟ' 'ਤੇ ਅਧਾਰਿਤ ਹੋ ਗਿਆ ਹੈ। ਬਹਿਰਹਾਲ, ਸੱਚ ਤਾਂ ਇਹ ਹੈ ਕਿ ਫ਼ੈਸ਼ਨਪ੍ਰਸਤੀ ਤੇ ਵਿਖਾਵੇ ਵਜੋਂ ਅਸੀਂ ਸਾਰੇ ਹੀ 'ਦੇਸੀ ਘੋੜੀ ਖੁਰਾਸਾਨੀ ਦੁਲੱਤੇ' ਜਾਂ ਫਿਰ 'ਦੇਸੀ ਖੋਤੀ ਲਾਲ ਲਗਾਮ' ਜਿਹੇ ਅਖਾਣਾਂ ਦੇ ਪ੍ਰਤੀਕ ਬਣ ਗਏ ਹਾਂ। ਅਫ਼ਸੋਸ ਦੀ ਗੱਲ ਹੈ ਕਿ ਅਜ ਸ਼ਹਿਨਾਈ, ਸਾਰੰਗੀ, ਤੂੰਬੀ, ਵੰਝਲੀ, ਬੀਨ, ਅਲਗੋਜ਼ੇ, ਢੋਲ ਤੇ ਢੋਲਕੀ, ਝਾਂਝਰਾਂ ਤੇ ਬੁਗਦੂ ਜਿਹੇ ਸਾਜ਼ਾਂ ਦੇ ਸੁਰਤਾਲ ਤਾਂ ਪੁਰਾਤਨ ਸਮੇਂ ਦੀ ਪਰੀ-ਕਹਾਣੀਆਂ ਹੀ ਬਣ ਗਏ ਹਨ। ਹੁਣ ਤਾਂ ਡਰੰਮ, ਗਿਟਾਰ ਤੇ ਸੈਕਸਾਫੋਨ ਦਾ ਕੰਨਪਾੜਵਾਂ ਸ਼ੋਰ-ਸ਼ਰਾਬਾ ਹੀ ਪੌਪ ਭਾਵ ਪਾਪੂਲਰ ਸੰਗੀਤ ਬਣ ਚੁੱਕਾ ਹੈ।

ਖੈਰ! ਇਸ ਪ੍ਰਥਾਇ ਹਾਲੇ ਵੀ 'ਡੁੱਲੇ ਬੇਰਾਂ ਦਾ ਕੁਝ ਨਹੀਂ ਵਿਗੜਿਆ' ਦੀ ਲੋਕ ਸਿਆਣਪ ਜਾਂ ਫਿਰ 'ਦੇਰ ਆਏ ਦਰੁਸਤ ਆਏ' ਦੀ ਧਾਰਨਾ ਅਨੁਸਾਰ ਸਾਨੂੰ ਹੁਣ ਹੀ ਸੋਝੀ ਦੇ ਘਰ ਆਉਣ ਦੀ ਲੋੜ ਹੈ। ਹਾਲੇ ਵੀ ਸ਼ੁਕਰ ਹੈ ਕਿ ਸਾਡੇ ਸਭਿਆਚਾਰ ਦੇ ਪਿਤਾਮੇ ਗੁਰਬਖਸ਼ ਸਿੰਘ ਪ੍ਰੀਤਲੜੀ, ਅੰਮ੍ਰਿਤਾ ਪ੍ਰੀਤਮ, ਮਹਿੰਦਰ ਸਿੰਘ ਰੰਧਾਵਾ, ਸ਼ਿਵ ਕੁਮਾਰ ਬਟਾਲਵੀ ਵਰਗੇ ਕਿੰਨੇ ਹੀ ਲਿਖਾਰੀਆਂ ਤੇ ਕਵੀਆਂ ਨੇ ਵਧੀਆ ਸਾਹਿਤ ਲਿਖਿਆ ਹੈ। ਇਉਂ ਹੀ ਫਿਰ ਸਮਝਣ ਵਾਲੀ ਗੱਲ ਹੈ ਕਿ ਇਸ ਤੋਂ ਇਲਾਵਾ ਪੰਜਾਬੀ ਸਭਿਆਚਾਰ ਦੇ ਅਜੋਕੇ ਅਲੰਬਰਦਾਰ ਜਸਵੰਤ ਸਿੰਘ ਕੰਵਲ, ਪ੍ਰੋ: ਗੁਰਦਿਆਲ ਸਿੰਘ ਜੈਤੋਂ, ਜਸਦੇਵ ਸਿੰਘ ਜੱਸੋਵਾਲ ਤੇ ਸਰਦਾਰਾ ਸਿੰਘ ਜੌਹਲ ਵਰਗਿਆਂ ਦੇ ਮੁਕਾਬਲੇ ਵਿਚ ਅਸੀਂ 'ਕਿਹੜੇ ਬਾਗ ਦੀ ਮੂਲੀ' ਹਾਂ।

ਹਮਾਤੜ ਸਾਥੀ ਤਾਂ ਇਸ ਅਹਿਮ ਸਭਿਆਚਾਰਕ ਤੇ ਸਾਹਿਤਕ ਦੇ ਪੱਖੋਂ ਆਪਣੇ ਇਨ੍ਹਾਂ ਦੇ ਗੋਢਿਆਂ-ਗਿੱਟਿਆਂ ਨੂੰ ਵੀ ਨਹੀਂ ਉਪੜਦੇ। ਸਾਡੇ ਇਨ੍ਹਾਂ ਵਡੇਰਿਆਂ ਲੇਖਕਾਂ ਤੇ ਸਮਾਜਿਕ ਚਿੰਤਕਾਂ ਨੇ ਬੜੀ ਜੱਦੋ-ਜਹਿਦ ਕੀਤੀ ਹੈ, ਪਰ ਅਫ਼ਸੋਸ ਕਿ ਅਸੀਂ ਇਸ ਪੱਖੋਂ ਹੁਣ ਬਹੁਤ ਪੱਛੜ ਗਏ ਹਾਂ। ਇਨ੍ਹਾਂ ਜ਼ਰੂਰ ਹੈ ਕਿ ਮੇਰੇ ਵਰਗੇ ਗੱਲੀਂ-ਬਾਤੀਂ ਸਭਿਆਚਾਰ ਦੇ 'ਉਜੜ ਰਹੇ ਬਾਗਾਂ' ਦੇ ਗਾਲੜ-ਪਟਵਾਰੀ ਜ਼ਰੂਰ ਬਣੇ ਫਿਰਦੇ ਹਨ। ਇਸ ਪ੍ਰਥਾਇ ਹੀ ਸਾਡੀ ਇਕ ਲੋਕ ਕਹਾਵਤ ਵੀ ਹੈ ਕਿ 'ਚੂਹੇ ਨੂੰ ਹਲਦੀ ਦੀ ਗੰਢੀ ਮਿਲ ਗਈ ਤੇ ਉਹ ਪੰਸਾਰੀ ਬਣ ਬੈਠਾ' ਦੇ ਅਨੁਸਾਰ ਬੇਸ਼ੱਕ ਮੇਰੇ ਵਰਗੇ ਕਈ ਲੇਖਕਾਂ ਨੇ ਆਪੋ ਆਪਣੀ ਦੁਕਾਨ ਸਜਾ ਕੇ ਧੜਾ-ਧੜ ਸੇਲ ਵਾਸਤੇ ਜ਼ੋਰ-ਅਜ਼ਮਾਈ ਕੀਤੀ ਹੈ। ਪਰ ਇਹ ਸਾਰੀ

ਕਾਰਵਾਈ 'ਚੂਹਾ ਖੁੱਡ ਨਾ ਮਿਉਂਦਾ ਤੇ ਤ੍ਰਿਕਲ ਬੰਨ੍ਹੇ ਛੱਜ' ਵਾਲੀ ਹੀ ਹੋ ਮੁੱਕੀ ਹੈ।

ਬਹਿਰਹਾਲ ਆਸ਼ਾਵਾਦੀ ਸੋਚ ਅਨੁਸਾਰ ਹਾਲੇ ਵੀ ਕਿਹਾ ਜਾ ਸਕਦਾ ਹੈ ਕਿ ਪੰਜਾਬੀ ਸਭਿਆਚਾਰ ਸਬੰਧੀ ਸੋਚਣ ਤੇ ਲਿਖਣ ਵਾਲੇ ਕੁਝ ਕੁ ਗਿਣਤੀ ਦੇ ਸਮਾਜ ਚਿੰਤਕ ਬਚੇ ਹੋਏ ਹਨ। ਨਹੀਂ ਤਾਂ; ਇਹ ਕੋਈ ਅਤਿਕਥਨੀ ਨਹੀਂ ਕਿ ਹੁਣ ਤਕ ਤਾਂ ਪੰਜਾਬੀ ਸਭਿਆਚਾਰ ਸਬੰਧੀ ਲਿਖਤ-ਪੜ੍ਹਤ ਦੀ ਰਾਮਸਤ ਹੀ ਬੋਲ ਜਾਣੀ ਸੀ।

**ਪੰਜਾਬੀ ਜਨਜੀਵਨ ਵਿਚ ਸੁਭਾਅ ਦੀ ਵਿਸ਼ਾਲਤਾਃ-**

ਖੈਰ! ਪੰਜਾਬੀ ਸਭਿਆਚਾਰ ਦੇ ਅਲੰਬਰਦਾਰਾਂ ਤੇ ਲੇਖਕਾਂ ਦੇ ਯੋਗਦਾਨ ਦੀ ਗੱਲ ਕਰਨ ਤੋਂ ਬਾਅਦ ਆਉ ਹੁਣ ਫਿਰ ਪੰਜਾਬੀਆਂ ਦੀਆਂ ਕੁਦਰਤੀ ਤੇ ਸੁਭਾਵਿਕ ਬਿਰਤੀਆਂ-ਪ੍ਰਵਿਰਤੀਆਂ ਵਲ ਨੂੰ ਆਈਏ। ਜ਼ਾਹਿਰ ਹੈ ਕਿ ਪੰਜਾਬੀਆਂ ਨੂੰ ਧਰਤੀ ਤੋਂ ਖੁਸ਼ਹਾਲੀ, ਸਾਦ-ਮੁਰਾਦਾ ਜ਼ਿੰਦਗੀ ਤੇ ਸੁਭਾਅ ਦੀ ਵਿਸ਼ਾਲਤਾ ਪ੍ਰਾਪਤ ਹੋਈ ਹੈ। ਇਸ ਤੋਂ ਇਲਾਵਾ ਪੰਜਾਬ ਦੇ ਵਿਲੱਖਣ ਵਾਤਾਵਰਣ ਤੇ ਆਬੋ-ਹਵਾ ਸਦਕਾ ਪੰਜਾਬੀਆਂ ਨੂੰ ਜਨਮਜਾਤ ਤੋਂ ਹੀ ਮਾਨਸਿਕ ਤੇ ਸਰੀਰਕ ਤੰਦਰੁਸਤੀ ਮਿਲੀ ਹੈ, ਜਿਸ ਕਰਕੇ ਇਨ੍ਹਾਂ ਵਿਚ ਨਿਰਛਲਤਾ ਤੇ ਨਿਸ਼ਕਪਟਤਾ ਦਾ ਅੰਸ਼ ਹਾਲੇ ਵੀ ਕਈ ਕੌਮਾਂ ਨਾਲੋਂ ਘੱਟ ਹੈ।

ਇਸ ਲਈ ਮੁਢ-ਕਦੀਮ ਤੋਂ ਹੀ ਖਾਸ ਕਰਕੇ ਜੱਟ ਕੌਮ ਵਾਹੀਵਾਨ ਹੋਣ ਕਰਕੇ ਧਰਤੀ ਦੇ ਜਾਇਆਂ ਵਜੋਂ ਜਾਣੀ ਜਾਂਦੀ ਹੈ। ਇਹ ਧਰਤੀ ਦੇ ਸਪੂਤ ਸਾਡੀ ਧਰਤੀ ਮਾਂ ਵਾਂਗ ਹੀ ਵਿਸ਼ਾਲ ਹਿਰਦੇ ਤੇ ਖੁੱਲ੍ਹੇ-ਖੁਲਾਸੇ ਸੁਭਾਅ ਦੇ ਮਾਲਕ ਹੁੰਦੇ ਹਨ। ਇਨ੍ਹਾਂ ਲੋਕਾਂ ਦੇ ਜੀਵਨ ਦਾ ਮੂਲ ਅਧਾਰ ਸਖਤ ਮਿਹਨਤ-ਮੁਸ਼ੱਕਤ ਤੇ ਸਬਰ-ਸੰਤੋਖ ਹੁੰਦਾ ਹੈ। ਫਿਰ ਇਹ ਧਰਤੀ ਦੇ ਪੁੱਤ ਕਿਰਸਾਣ ਰੱਬ ਤੋਂ ਬਾਅਦ ਕੌਮ ਦੇ ਅੰਨਦਾਤਾ ਮੰਨੇ ਜਾਂਦੇ ਹਨ। ਇਨ੍ਹਾਂ ਦੇ ਸੁਭਾਅ ਵਿਚ ਦਰਿਆ-ਦਿਲੀ ਤੇ ਹਾਸੇ-ਖੇੜੇ ਕੁੱਟ-ਕੁੱਟ ਕੇ ਭਰੇ ਹੁੰਦੇ ਹਨ। ਜੱਟ ਆਮ ਤੌਰ 'ਤੇ ਜਦੋਂ ਵੀ ਗੱਲ ਕਰਦਾ ਹੈ ਤਾਂ ਇਸ ਦੀ ਬੋਲਬਾਣੀ ਦੋਧਾਰੀ ਜਿਹੀ ਹੁੰਦੀ ਹੈ, ਜਿਸ ਵਿਚ ਕੁਦਰਤੀ ਤੌਰ 'ਤੇ ਹੀ ਰੱਬੀ ਰਮਜ਼ ਤੇ ਦੁਨਿਆਵੀ ਤਨਜ਼ ਛਿਪੀ ਹੁੰਦੀ ਹੈ।

ਪੇਂਡੂ ਸਮਾਜ ਨੂੰ ਮਿਹਨਤ ਦੇ ਨਾਲ-ਨਾਲ ਹਰ ਵੇਲੇ ਕੁਦਰਤ ਦੇ ਨੇੜੇ ਰਹਿਣ ਕਰਕੇ ਚੋਹਲ-ਮੋਹਲ, ਟਿੱਚਰ ਤੇ ਮਖੌਲ ਕਰਨ ਦੀ ਆਦਤ ਹੁੰਦੀ ਹੈ। ਕਹਿੰਦੇ ਹਨ ਕਿ ਜੱਟ ਦੀਆਂ ਗੋਲ-ਮਸ਼ਕਰੀਆਂ ਤਾਂ ਜੱਟ ਦੀ ਮਾਂ ਹੀ ਜਾਣਦੀ ਹੈ, ਇਨ੍ਹਾਂ ਦੀ ਰਹਿਤ-ਬਹਿਤ ਤੇ ਬੋਲ-ਬਾਣੀ ਨੂੰ ਜੱਟ ਭਾਸ਼ਾ ਵਿਚ ਜੱਟ ਵਿਦਿਆ ਵੀ ਕਿਹਾ ਜਾਂਦਾ ਹੈ। ਇਸ ਕਰਕੇ ਹੀ 'ਅੰਨ੍ਹਾਂ ਜੁਲਾਹਾਂ ਤੇ ਮਾਂ ਨਾਲ ਮਸ਼ਕਰੀਆਂ' ਤੇ ਜੱਟ ਦੀ 'ਕੁਤਕੁਤੀ ਸੰਲਗ ਨਾਲ' ਜਿਹੀਆਂ ਕੁੱਝ ਕੁ ਲੋਕ ਧਾਰਨਾਵਾਂ ਪ੍ਰਚੱਲਿਤ ਹੋਈਆਂ ਹਨ।

ਸਿਰੇ ਦੀ ਗੱਲ ਤਾਂ ਇਹ ਹੈ ਕਿ ਜੱਟ ਕੌਮ ਦੁਖਦੇ-ਸੁਖਦੇ ਤੇ ਲਾਭ-ਹਾਨ ਵਿਚ ਵੀ ਹੱਸਣਾ ਜਾਣਦੀ ਹੈ। ਜੱਟਾਂ ਬਾਰੇ ਮਸ਼ਹੂਰ ਹੈ ਕਿ ਇਹ ਆਪਣੇ ਆਲੇ-ਦੁਆਲੇ ਦੇ ਜਨ-ਜੀਵਨ 'ਤੇ ਵੀ ਹੱਸਣਾ ਜਾਣਦੇ ਹਨ ਅਤੇ ਇਸ ਦੇ ਨਾਲ ਹੀ ਇਹ ਆਪਣੇ ਆਪ 'ਤੇ ਵੀ

ਹੱਸਣਾ ਜਾਣਦੇ ਹਨ। ਜੱਟ ਨੂੰ ਮਿਹਣੇ ਜਾਂ ਨਿਹੋਰੇ ਦੀ ਬੜੀ ਆਣ ਹੁੰਦੀ ਹੈ। ਇਸ ਲਈ ਹੀ ਕਹਿੰਦੇ ਹਨ ਕਿ 'ਜੱਟ ਨੂੰ ਮਿਹਣਾ ਮਾਰਨਾ ਤਾਂ ਲੰਡੇ ਬਲਦ ਨੂੰ ਆਰ ਲਾਉਣ ਦੇ ਬਰਾਬਰ ਹੁੰਦਾ ਹੈ'। ਇਸ ਲਈ ਜੱਟ ਕਿਸੇ ਦਾ ਕਦੇ ਮਿਹਣਾ ਨਹੀਂ ਜਰਦਾ, ਸਗੋਂ ਮਿਹਣਾ ਮਾਰਨ ਵਾਲੇ ਨੂੰ ਇੱਕੀ ਦੀ ਥਾਂ ਇੱਕਤੀ ਦੀ ਸਲਾਮੀ ਮੋੜਦਾ ਹੈ। ਪਰ ਇਸ ਦੇ ਬਾਵਜੂਦ ਵੀ ਜੱਟਾਂ ਦੇ ਸੁਭਾਅ ਵਿਚ ਇਕ ਵੱਡੀ ਗੱਲ ਤਾਂ ਇਹ ਹੈ ਕਿ ਜੱਟ ਲਗਦੀ ਵਾਹ ਕਿਸੇ ਦੇ ਅਣਭੋਲ ਜਿਹੇ ਕਹੇ ਦਾ ਬੁਰਾ ਨਹੀਂ ਮਨਾਉਂਦੇ।

ਪਰ ਫਿਰ ਵੀ ਇਹ ਇਕ ਵਿਡੰਬਣਾ ਹੀ ਹੈ ਕਿ ਇਹ ਲੋਕ ਨਿਰਸੰਦੇਹ ਤਕੜੀ ਕੌਮ ਹੋਣ ਕਰਕੇ ਬੇਮਤਲਬ ਜਿਹੇ ਸ਼ਰੀਕੇ ਤੇ ਈਰਖਾ ਦਾ ਵੀ ਸ਼ਿਕਾਰ ਬਣਦੇ ਰਹੇ ਹਨ। ਬੇਸ਼ੱਕ ਕੋਈ ਇਨ੍ਹਾਂ ਦੇ ਮੂੰਹ 'ਤੇ ਤਾਂ ਕੁਝ ਕਹਿ ਨਹੀਂ ਸਕਦਾ, ਪਰ ਪਿੱਠ ਪਿੱਛੇ ਜੱਟਾਂ ਦੀ ਸਭ ਤੋਂ ਵੱਧ ਬਦਖੋਈ ਆਪਣੇ ਹੀ ਲੋਕਾਂ ਤੇ ਸ਼ਰੀਕੇਦਾਰਾਂ ਵੱਲੋਂ ਹੁੰਦੀ ਹੈ। ਜੱਗ ਜ਼ਾਹਿਰ ਹੈ ਕਿ ਜੱਟ ਦਾ ਸ਼ਰੀਕਾ ਆਮ ਦੁਨਿਆਵੀ ਸ਼ਰੀਕਿਆਂ ਵਿਚੋਂ ਮਾੜਾ ਮੰਨਿਆ ਗਿਆ ਹੈ। ਹੋਰ ਤਾਂ ਹੋਰ ਮੌਕਾ ਮਿਲਣ 'ਤੇ ਜੱਟ ਨੂੰ ਇਸ ਦਾ ਆਪਣਾ ਸ਼ਰੀਕਾ ਵੀ ਨਹੀਂ ਬਖਸ਼ਦਾ।

ਇਸ ਪ੍ਰਥਾਇ ਮੇਰੇ ਪਾਪਾ ਜੀ ਇਕ ਅਖਾਣ ਬੋਲਿਆ ਕਰਦੇ ਸਨ ਕਿ 'ਕੁੱਤਾ ਤਾਂ ਗੰਗਾ ਨਹਾ ਆਉਂਦਾ, ਜੇ ਸ਼ਰੀਕਾ ਵੈਰੀ ਨਾ ਹੁੰਦਾ'। ਫਿਰ ਦੁਨੀਆਂ ਤਾਂ ਜੱਟ ਨੂੰ ਸਿੱਧਾ-ਪੱਧਰਾ ਤੇ ਅਨਪੜ੍ਹ-ਗਵਾਰ ਹੋਣ ਵਜੋਂ ਅਕਸਰ ਹੀ ਆਪਣੀ ਹਿਕਾਰਤ ਦਾ ਸ਼ਿਕਾਰ ਬਣਾਉਣ ਦਾ ਮੌਕਾ ਨਹੀਂ ਗੁਆਉਂਦੀ। ਸਗੋਂ ਸਾਡਾ ਸਮਾਜ ਜੱਟਾਂ ਦੀ ਕਿਸੇ ਗੱਲ ਦਾ ਕੜਾ ਸੂਤ ਆਉਣ 'ਤੇ ਵਾਧੂ ਜਿਹੇ ਮਖੌਲ ਘੜ-ਬਣਾ ਲੈਂਦਾ ਹੈ। ਸ਼ਾਇਦ ਇਹ ਹੀ ਕਾਰਨ ਹੈ ਕਿ ਜਿੰਨੇ ਪੇਂਡੂ ਲੋਕਾਂ ਤੇ ਖਾਸ ਕਰਕੇ ਜੱਟਾਂ ਬਾਰੇ ਹਾਸੇ-ਮਜ਼ਾਕ ਪ੍ਰਚੱਲਿਤ ਹਨ; ਉਹ ਹੋਰ ਕਿਸੇ ਦੇ ਘੱਟ ਹੀ ਹਨ।

### ਪੇਂਡੂ ਸਮਾਜ ਸਬੰਧੀ ਚੋਹਲ-ਮੋਹਲ ਤੇ ਮਖੌਲਬਾਜ਼ੀ

ਬਹਿਰਹਾਲ, ਇਸ ਪ੍ਰਸੰਗ ਵਿਚ ਜੱਟਾਂ ਬਾਰੇ ਹਾਸੇ-ਮਖੌਲ ਸਬੰਧੀ ਬਹੁਤ ਸਾਰੀਆਂ ਗੱਲਾਂ ਮਸ਼ਹੂਰ ਹਨ। ਇਸ ਵਾਸਤੇ ਹੀ ਜੱਟਾਂ ਸਬੰਧੀ ਪ੍ਰਚਲਿਤ ਮਖੌਲ-ਮਸ਼ਕਰੀਆਂ ਦਾ ਕੋਈ ਵਿਕੋਲਿਤਰਾ ਜਿਹਾ 'ਮਖੌਲ-ਕੋਸ਼' ਹੀ ਲਿਖਿਆ ਜਾ ਸਕਦਾ ਹੈ। ਜ਼ਾਹਿਰ ਹੈ ਕਿ ਜੱਟ ਕੌਮ ਸਮੁੱਚੇ ਤੌਰ 'ਤੇ ਸਰੀਰਕ ਤੇ ਮਾਨਸਿਕ ਪੱਖੋਂ ਤਕੜੀ ਤੇ ਹੁੰਦੜਹੇਲ ਹੈ। ਫਿਰ ਮੁਢ-ਕਦੀਮ ਤੋਂ ਹੀ ਇਹ ਸਿਰੜੀ, ਮਿਹਨਤੀ ਤੇ ਰੱਬ ਦੇ ਰੰਗਾਂ ਵਿਚ ਰਾਜ਼ੀ ਰਹਿਣ ਵਾਲੀ ਕੌਮ ਹੈ। ਸਗੋਂ ਜੱਟਾਂ ਦੇ ਨਾਲ ਖੇਤੀਬਾੜੀ ਨਾਲ ਜੁੜੇ ਕਿੱਤਿਆਂ ਦੇ ਹੋਰ ਲੋਕ ਵੀ ਰੱਬ ਦੀ ਰਜ਼ਾ ਵਿਚ ਰਹਿਣ ਦੇ ਆਦੀ ਹਨ ਅਤੇ ਔਖੇ ਸਮਿਆਂ ਵਿਚ ਵੀ ਇਹ ਲੋਕ ਖੁਸ਼ ਰਹਿਣਾ ਜਾਣਦੇ ਹਨ।

ਇਸ ਤਰ੍ਹਾਂ ਹੀ ਪਿੰਡਾਂ ਵਿਚ ਜੱਟਾਂ ਨਾਲ ਸਦੀਆਂ-ਸਦੀਆਂ ਤੋਂ ਰਹਿੰਦੇ ਆ ਰਹੇ ਲੁਹਾਰ, ਤਰਖਾਣ, ਤੇਲੀ, ਜੁਲਾਹੇ, ਨਾਈ, ਝਿਊਰ, ਬਾਜ਼ੀਗਰ, ਬੌਰੀਏ, ਬਾਣੀਏ ਤੇ ਮਰਾਸੀ ਲੋਕ ਆਪਣੇ ਜੀਵਨ ਦੀਆਂ ਮੁਸ਼ਕਲਾਂ ਤੇ ਦੁਸ਼ਵਾਰੀਆਂ ਦੇ ਬਾਵਜੂਦ ਹੱਸਣਾ

ਜਾਣਦੇ ਹਨ ਤੇ ਟਿੱਚਰ-ਮਖੌਲ ਵੀ ਸਹਿਣਾ ਜਾਣਦੇ ਹਨ। ਇਸ ਤੋਂ ਅੱਗੇ ਇਹ ਵੀ ਇਕ ਕੌੜਾ ਸਮਾਜਿਕ ਤੱਥ ਹੈ ਕਿ ਪਿੰਡਾਂ ਵਿਚ ਰਹਿੰਦੇ ਸਮਾਜ ਦੇ ਤਕੜੇ ਤੇ ਸਹਿੰਦੇ ਵਰਗਾਂ ਨੇ ਆਪਣੇ ਨਾਲੋਂ ਕਮਜ਼ੋਰ ਤਬਕੇ ਲੱਭ ਲਏ ਤੇ ਉਨ੍ਹਾਂ ਨੂੰ ਆਪਣੀਆਂ ਟਿੱਚਰਾਂ ਤੇ ਮਸ਼ਕਰੀਆਂ ਦਾ ਸ਼ਿਕਾਰ ਬਣਾਇਆ ਹੈ।

ਇਸ ਪ੍ਰਸੰਗ ਵਿਚ ਜ਼ਿਕਰਯੋਗ ਹੈ ਕਿ ਕੁਝ ਕੁ ਸਮਾਂ ਪਹਿਲਾਂ ਖਾਸ ਕਰਕੇ ਸਾਡੇ ਅਜ਼ਾਦੀ ਸੰਘਰਸ਼ ਤੇ ਉਪਰੰਤ ਹੋਏ ਇਕ-ਦੋ ਜੰਗਾਂ-ਯੁੱਧਾਂ ਦੇ ਸਮੇਂ ਪੰਜਾਬੀਆਂ ਦੀ ਖੁਸ਼ਰੰਗ ਸ਼ਖਸੀਅਤ, ਸੂਰਮਗਤੀ, ਦਿਲਰੁਬਾ ਤਬੀਅਤ ਤੇ ਦਿਲਦਾਰੀ ਭਰਪੂਰ ਹਾਸੇ-ਠੱਠਿਆਂ ਦੀ ਗੱਲ-ਕੱਥ ਕਰਕੇ ਦੁਨੀਆਂ ਅਕਸਰ ਹੀ ਦਿਲੋਂ ਅਨੰਦ-ਪ੍ਰਸੰਨ ਤੇ ਖੁਸ਼ ਹੁੰਦੀ ਸੀ। ਇਸ ਪ੍ਰਸੰਗ ਵਿਚ ਦੁਨੀਆਂ ਜਾਣਦੀ ਹੈ ਕਿ ਖਾਸ ਕਰਕੇ ਸਿੱਖ ਕੌਮ ਇਕ ਜਰਵਾਣੀ ਕੌਮ ਹੈ, ਜਿਸ ਕਰਕੇ ਇਹ ਖੁਦ ਹਸ ਸਕਦੀ ਹੈ ਤੇ ਰੋਂਦਿਆਂ ਨੂੰ ਹਸਾਉਣ ਦੀ ਸ਼ਕਤੀ ਰੱਖਦੀ ਹੈ। ਪਰ ਅਫ਼ਸੋਸ ਦੀ ਗੱਲ ਹੈ ਕਿ ਅਜ ਜੰਗਜੂ ਤੇ ਜਾਂਬਾਜ਼ ਸਿੱਖਾਂ ਤੋਂ ਗਰਜ਼ ਪੂਰੀ ਹੋਣ ਉਪਰੰਤ ਸਾਡੇ ਹੀ ਲੋਕ ਆਪਣੇ ਸੁਭਾਅ ਵਿਚ ਆ ਰਹੇ ਸੌੜੇਪਣ ਤੇ ਸਾੜਿਆਂ ਦੇ ਕਾਰਨ ਸਿੱਖਾਂ ਨੂੰ ਕਈ ਵਾਰ ਹਾਸੇ-ਮਖੌਲ ਦਾ ਮੌਜ਼ੂ ਬਣਾਉਂਦੇ ਹਨ।

ਇਸ ਪ੍ਰਥਾਇ ਗੌਰਤਲਬ ਹੈ ਕਿ ਸਿੱਖ ਕੌਮ ਜਰਵਾਣੀ ਤੇ ਜੰਗਜੂ ਕੌਮ ਹੈ। ਸਿੱਖਾਂ ਨੇ ਖਾਸ ਤੌਰ ’ਤੇ ਅਠਾਰਵੀਂ ਤੇ ਉਨੀਂਵੀਂ ਸਦੀ ਵਿਚ ਜਾਨਾਂ ਹੂਲ ਕੇ ਵੀ ਦੇਸ਼ ਤੇ ਧਰਮ ਦੀ ਰਾਖੀ ਕੀਤੀ ਹੈ। ਪਰ ਅਫ਼ਸੋਸ ਹੈ ਕਿ ਹੁਣ ਬੇਮਤਲਬ ਜਿਹੀ ਈਰਖਾ ਤੇ ਸਾੜੇ ਦੇ ਤਹਿਤ ਇਨ੍ਹਾਂ ਬਾਰੇ ਮਖੌਲੀ ਜਿਹੀਆਂ ਧਾਰਨਾਵਾਂ ਘੜੀਆਂ ਜਾ ਰਹੀਆਂ ਹਨ। ਇਸ ਤਰ੍ਹਾਂ ਹੀ ਪਹਿਲਵਾਨ ਤੇ ਫੌਜੀ ਵੀ ਆਮ ਸਮਾਜ ਦੇ ਬੰਦਿਆਂ ਨਾਲੋਂ ਜਰਵਾਣੇ ਤੇ ਤਕੜੇ ਹੁੰਦੇ ਹਨ। ਇਸ ਵਾਸਤੇ ਲੋਕ ਉਨ੍ਹਾਂ ਦੀ ਰੀਸ ਤਾਂ ਕਰ ਨਹੀਂ ਸਕਦੇ, ਪਰ ਉਨ੍ਹਾਂ ਬਾਰੇ ਊਲ-ਜਲੂਲ ਸੋਚ ਕੇ ਜਾਂ ਬੋਲ ਕੇ ਆਪਣੀ ਈਰਖਾ ਦੀ ਭੜਾਸ ਜ਼ਰੂਰ ਕੱਢਦੇ ਰਹਿੰਦੇ ਹਨ।

ਇਸ ਤਰ੍ਹਾਂ ਹੀ ਇਹ ਵੀ ਸੱਚਾਈ ਹੈ ਕਿ ਪਹਿਲਵਾਨ ਤੇ ਫੌਜੀ ਸਰੀਰਕ ਤੌਰ ’ਤੇ ਤਕੜੇ ਤੇ ਅਨੁਸ਼ਾਸਨ ਦੇ ਪੱਕੇ ਹੋਣ ਕਰਕੇ ਵਧੀਆ ਇਖ਼ਲਾਕ ਵਾਲੇ ਹੁੰਦੇ ਹਨ। ਇਉਂ ਇਹ ਸਾਡੀ ਮਾੜੀ ਫਿਤਰਤ ਹੈ ਕਿ ਲੋਕ ਆਮ ਤੌਰ ’ਤੇ ਆਪਣੇ ਨਾਲੋਂ ਤਕੜੇ ਤੇ ਬੇਹਤਰ ਲੋਕਾਂ ਬਾਰੇ ਫਜ਼ੂਲ ਗੱਲਾਂ ਬਣਾਉਂਦੇ ਰਹਿੰਦੇ ਹਨ। ਇਸ ਦਾ ਵੱਡਾ ਕਾਰਨ ਇਹ ਹੈ ਕਿ ਸਾਡੇ ਸਭ ਵਿਚ ਕਿਤੇ ਨਾ ਕਿਤੇ ਅਹਿਸਾਸੇ-ਕਮਤਰੀ ਅਰਥਾਤ ਇਨਫੀਰੀਐਰਟੀ ਕੰਪਲੈਕਸ ਹੁੰਦਾ ਹੈ, ਜਿਸ ਕਰਕੇ ਅਸੀਂ ਆਪਣੇ ਤੋਂ ਚੰਗੇ ਲੋਕਾਂ ਨੂੰ ਬੇਮਤਲਬ ਹੀ ਬਦਨਾਮ ਕਰਨ ਦੀ ਪ੍ਰਵਿਰਤੀ ਰੱਖਦੇ ਹਾਂ। ਇਸ ਪ੍ਰਥਾਇ ਪ੍ਰਸਿਧ ਸ਼ਾਇਰ ਸਾਹਿਰ ਲੁਧਿਆਣਵੀ ਦਾ ਇਕ ਸੁਖਨ ਹੈ ਕਿ :-

ਅੱਛੋਂ ਕੋ ਬੁਰਾ ਸਾਬਿਤ ਕਰਨਾ ਦੁਨੀਆਂ ਕੀ ਪੁਰਾਨੀ ਆਦਤ ਹੈ।

ਇਸ ਅਨੁਸਾਰ ਸਾਡਾ ਸਮਾਜਿਕ ਭਾਈਚਾਰਾ ਉਨ੍ਹਾਂ ਨੂੰ ਜ਼ਿਆਦਾ ਕਰਕੇ ਈਰਖਾ ਦੀ ਨਜ਼ਰ ਨਾਲ ਹੀ ਦੇਖਦਾ ਹੈ ਤੇ ਜਿਸ ਕਰਕੇ ਉਨ੍ਹਾਂ ਬਾਰੇ ਮਖੌਲ ਘੜਦਾ ਰਹਿੰਦਾ ਹੈ। ਖੈਰ! ਇਸ

ਚੱਲ ਰਹੇ ਪ੍ਰਸੰਗ ਵਿਚ ਮੰਨਿਆ ਗਿਆ ਹੈ ਕਿ ਜੱਟ, ਮਰਾਸੀ, ਝਾਂਗੀ ਤੇ ਜੁਲਾਹੇ ਤਾਂ ਆਪਣੀਆਂ ਖੁੱਲ੍ਹੀਆਂ-ਖੁਲਾਸੀਆਂ ਗੱਲਾਂ, ਖੁੱਲ੍ਹੀਆਂ-ਡੁੱਲ੍ਹੀਆਂ ਟਿੱਚਰਾਂ ਤੇ ਗੋਲ ਮਸ਼ਕਰੀਆਂ ਤੋਂ ਬਿਨਾਂ ਰਹਿ ਹੀ ਨਹੀਂ ਸਕਦੇ। ਮਰਾਸੀਆਂ ਬਾਰੇ ਤਾਂ ਦੁਨੀਆਂ ਹੀ ਜਾਣਦੀ ਹੈ ਕਿ ਗੱਲ ਭੁੰਞੇ ਹੀ ਨਹੀਂ ਪੈਣ ਦਿੰਦੇ। ਮਰਾਸੀ ਬਹੁਤ ਹੀ ਹਾਜ਼ਰ-ਜੁਆਬ ਹੁੰਦੇ ਹਨ; ਸ਼ੁਰੂ ਤੋਂ ਹੀ ਇਨ੍ਹਾਂ ਨੂੰ 'ਭੰਡ' ਕਿਹਾ ਗਿਆ ਹੈ। ਪੇਂਡੂ ਸਮਾਜ ਵਿਚ ਆਪਣੇ ਹਾਸੇ-ਮਖੌਲ ਨਾਲ ਲੋਕਾਂ ਦਾ ਮਨਪ੍ਰਚਾਵਾ ਕਰਨਾ ਭੰਡ ਲੋਕਾਂ ਦਾ ਮੁੱਖ ਹੁਨਰ ਰਿਹਾ ਹੈ। ਮਰਾਸੀਆਂ ਸਬੰਧੀ ਮਾਲਵੇ ਦੇ ਮਸ਼ਹੂਰ ਕਿੱਸਾਕਾਰ ਗੁਰਦਿੱਤ ਸਿੰਘ ਗੰਗਾ-ਨਥਾਣਾ ਦਾ ਪ੍ਰਸਿੱਧ ਕਥਨ ਹੈ ਕਿ :-

ਜੁੱਤੀ ਸੋਟੀ ਬਿਨਾ ਤੁਰੀਏ ਨਾ ਰਾਤ ਨੂੰ।
ਟਿੱਚਰ ਨਾ ਕਰੀਏ ਮਰਾਸੀ ਜਾਤ ਨੂੰ ।

ਬਹਿਰਹਾਲ, ਇਥੇ ਗੱਲ ਚੱਲ ਰਹੀ ਸੀ ਕਿ ਜੱਟਾਂ ਦੀ ਖੁੱਲ੍ਹੀ-ਡੁੱਲ੍ਹੀ ਖੁਸ਼ ਤਬੀਅਤ ਤੇ ਮਚਲੇਪਣ ਦੇ ਸੁਭਾਅ ਕਰਕੇ ਹੀ 'ਜੱਟ ਮਚਲਾ ਤੇ ਖੁਦਾ ਨੂੰ ਲੈ ਗਏ ਚੋਰ' ਜਿਹੇ ਕਿੱਸੇ -ਕਹਾਣੀਆਂ ਪ੍ਰਚਲਿਤ ਹੋਏ ਹਨ। ਇਸ ਦਾ ਸਿੱਧਾ-ਪੱਧਰਾ ਮਤਲਬ ਇਹ ਹੈ ਕਿ ਜੱਟ ਸਭ ਕੁਝ ਸਮਝਦਾ ਹੋਇਆ ਵੀ ਮਚਲਾ ਜਿਹਾ ਬਣਿਆ ਰਹਿੰਦਾ ਹੈ।

ਆਤਮ ਹਮਰਾਹੀ ਨੇ ਜੱਟਾਂ ਬਾਰੇ ਲਿਖਿਆ ਹੈ ਕਿ ਜਿੰਨੀ ਦੇਰ ਉਸ ਦੀ ਘੰਢੀ ਭਾਵ ਗਲ ਨਾ ਵੱਢਿਆ ਜਾਵੇ, ਉਨੀ ਦੇਰ ਜੱਟ ਮਰਦਾ ਨਹੀਂ। ਇਉਂ ਹੀ ਕਮਲੇ ਜੱਟ ਵਾਸਤੇ ਵੈਰੀ ਜਾਂ ਵਿਰੋਧੀ ਨਾਲ ਸਿੱਝਣ ਲਈ ਕਤਲ-ਖੂਨ ਕਰ ਦੇਣਾ ਮਾਮੂਲੀ ਗੱਲ ਹੈ। ਜੱਟ ਨਾ ਕਤਲ ਕਰਨੋ ਤੇ ਨਾ ਹੀ ਮਰਨੋ ਡਰਦਾ ਹੈ, ਪਰ ਛਿੱਤਰਾਂ ਤੇ ਖਾਸ ਕਰਕੇ ਪੁਲਿਸ ਦੀ ਕੁਟ ਤੋਂ ਇਉਂ ਚਲਦਾ ਹੈ ਕਿ ਜਿਵੇਂ ਕਾਂ ਗੁਲੇਲੇ ਤੋਂ ਡਰਦਾ ਹੈ। ਇਸ ਦਾ ਸਿਧਾ ਜਿਹਾ ਇਕੋ-ਇਕ ਕਾਰਨ ਇਹ ਹੈ ਕਿ ਜੱਟ ਨੂੰ ਆਪਣੀ ਅਣਖ-ਇੱਜ਼ਤ ਸਭ ਤੋਂ ਵਧ ਪਿਆਰੀ ਹੁੰਦੀ ਹੈ। ਇਸ ਲਈ ਇਹ ਬੇਵਜ੍ਹਾ ਸਤਾਉਣ-ਤਪਾਉਣ ਵਾਲੇ ਬੰਦੇ ਨੂੰ ਕਦੇ ਮੁਆਫ਼ ਨਹੀਂ ਕਰਦੇ।

ਇਸ ਪ੍ਰਥਾਇ ਜੱਟ ਵਿੱਦਿਆ ਦਾ ਇਕ ਉਦਾਹਰਣ ਮਾਤਰ ਮੰਤਰ ਇਹ ਹੈ ਕਿ ਜੇ ਕਿਤੇ ਕਾਂ ਸਤਾਉਂਦੇ ਹੋਣ ਤਾਂ ਬਸ ਇਕ ਕਾਂ ਮਾਰ ਕੇ ਕੋਠੇ 'ਤੇ ਟੰਗ ਦਿਉ; ਬਸ ਬਾਕੀ ਸਾਰੇ ਥੋੜ੍ਹੀ ਦੇਰ ਕਾਂਵਾਂ-ਰੌਲੀ ਪਾ ਕੇ ਚਲਦੇ ਬਣਦੇ ਹਨ। ਫਿਰ ਉਸ ਘਰ 'ਤੇ ਇਕ ਵੀ ਕਾਂ ਨਹੀਂ ਦਿਸਦਾ। ਇਸ ਤਰ੍ਹਾਂ ਹੀ ਕਿਰਸਾਣ ਖੇਤਾਂ ਵਿਚ ਆਪਣੀ ਫਸਲ ਨੂੰ ਜੰਗਲੀ-ਅਵਾਰਾ ਡੰਗਰਾਂ ਤੇ ਪੰਛੀਆਂ ਤੋਂ ਬਚਾਉਣ ਲਈ ਖੇਤਾਂ ਵਿਚ ਡਰਨਾ ਗੱਡ ਦਿੰਦੇ ਹਨ। ਅਜਿਹੇ ਅਜ਼ਮੂਦਾ ਨੁਸਖੇ ਪੇਂਡੂ ਸਮਾਜ ਦੇ ਚਿਰਕਾਲੀ ਅਨੁਭਵ ਤੇ ਸਿਆਣਪ ਦਾ ਨਤੀਜਾ ਹਨ।

ਮੁੱਕਦੀ ਗੱਲ ਜੱਟ ਇਕੋ ਸਮੇਂ ਮਚਲਾ ਵੀ ਹੁੰਦਾ ਹੈ ਤੇ ਸਿਆਣਾ ਵੀ ਹੁੰਦਾ ਹੈ। ਇਸ ਲਈ ਹੀ ਸਾਡਾ ਇਕ ਅਖਾਣ 'ਜੱਟ ਮਚਲਾ ਤੇ ਖੁਦਾ ਨੂੰ ਲੈ ਗਏ ਚੋਰ' ਬਣਿਆ ਹੈ। ਜੱਟਾਂ ਦੀ ਸਾਰੀ ਜੀਵਨ ਸ਼ੈਲੀ 'ਕੋਈ ਮਰੇ ਤੇ ਭਾਵੇਂ ਜੀਵੇ; ਸੁਥਰਾ ਘੋਲ ਪਤਾਸੇ ਪੀਵੇ' ਦੇ ਅਨੁਕੂਲ ਹੀ ਹੁੰਦੀ ਹੈ। ਕਹਿੰਦੇ ਹਨ ਕਿ ਜੱਟ ਨੇ ਤਾਂ ਰੱਬ ਤੋਂ ਲੈ ਕੇ ਸ਼ਿਵ ਭਗਵਾਨ ਤੇ ਅੱਗੇ ਹੁਣ ਤਕ ਕਿਸੇ ਨੂੰ ਟਿੱਚਰ-ਮਖੌਲ ਤੋਂ ਬਿਨਾਂ ਛੱਡਿਆ ਹੀ ਨਹੀਂ। ਵੈਸੇ ਜਟਾ-ਜੂਟ

ਸ਼ਿਵ ਭਗਵਾਨ ਤੇ ਹਨੂੰਮਾਨ ਜੀ ਨੂੰ ਵੀ ਉਨ੍ਹਾਂ ਦੇ ਪ੍ਰਸਿੱਧ ਸਵਰੂਪ ਵਿਚ ਜੱਟ ਮੰਨਿਆ ਗਿਆ ਹੈ। ਜੱਟ ਤੇ ਸ਼ਿਵ ਜੀ ਦੇ ਪ੍ਰਸੰਗ ਵਿਚ ਇਕ ਕਥਾ ਪ੍ਰਚਲਿਤ ਹੈ ਕਿ ਇਕ ਵਾਰੀ ਮਾਈ ਪਾਰਵਤੀ ਨੇ ਸ਼ਿਵ ਜੀ ਨੂੰ ਕਿਹਾ ਕਿ ਮੈਂ ਜੱਟ ਨੂੰ ਉਸ ਦੀ ਜੂਨ ਬਾਰੇ ਪੁੱਛਣਾ ਹੈ ਤਾਂ ਸ਼ਿਵ ਜੀ ਨੇ ਸਲਾਹ ਦਿੱਤੀ ਕਿ ਤੂੰ ਜੋ ਜੱਟ-ਬਾਵੇ ਤੋਂ ਪੁੱਛਣਾ ਹੈ, ਉਹ ਮੈਥੋਂ ਹੀ ਪੁੱਛ ਲੈ।

ਬਹਿਰਹਾਲ, ਪਾਰਵਤੀ ਜੀ ਨੇ ਜਦੋਂ ਜ਼ਿੱਦ ਕੀਤੀ ਤਾਂ ਭੋਲੇ ਨਾਥ ਨੇ ਜੱਟ ਨੂੰ ਬੁਲਾ ਹੀ ਲਿਆ। ਉਸ ਜੱਟ ਨੂੰ ਮਾਈ ਪਾਰਵਤੀ ਪੁਛਣ ਲੱਗੀ ਕਿ ਤੂੰ ਇਉਂ ਮਿੱਟੀ ਨਾਲ ਮਿੱਟੀ ਕਿਉਂ ਹੋ ਰਿਹਾ ਹੈ। ਅੱਗੋਂ ਜੱਟ ਉਸ ਨੂੰ ਪੁਛਣ ਲੱਗਾ ਕਿ ਪਹਿਲਾਂ ਤੂੰ ਦੱਸ ਕਿ ਤੂੰ ਇਹ ਪੁਛ ਕੇ ਕੀ ਲੈਣਾ। ਅਗੋਂ ਉਸ ਨੂੰ ਮਹਾਂ-ਮਾਈ ਕਹਿਣ ਲੱਗੀ ਕਿ ਉਹ ਸ੍ਰਿਸ਼ਟੀ ਨੂੰ ਸਾਜਣ ਵਾਲੇ ਹਨ ਅਤੇ ਉਨ੍ਹਾਂ ਨੇ ਹੀ ਆਦਮੀ ਜੂਨ ਬਣਾਈ ਹੈ। ਇਸ 'ਤੇ ਜੱਟ ਕਹਿਣ ਲੱਗਾ ਕਿ ਫੇਰ ਪਹਿਲਾਂ ਤਾਂ ਤੁਸੀਂ ਇਹ ਦੱਸੋ ਕਿ ਜੱਟ ਨੂੰ ਤੁਸੀਂ ਆਦਮੀ ਕਿਉਂ ਨਹੀਂ ਬਣਾਇਆ। ਮੁੱਕਦੀ ਗੱਲ, ਜੱਟ ਉਨ੍ਹਾਂ ਨਾਲ "ਜੱਟ ਮਸਖਰਾ ਤੇ ਮਾਂ ਨਾਲ ਮਸ਼ਕਰੀਆਂ" ਦੇ ਅਖਾਣ ਅਨੁਸਾਰ ਮਖੌਲਬਾਜ਼ੀ ਵਿਚ ਪੈ ਗਿਆ।

ਇਉਂ ਜੱਟ ਦੀ ਜੂਨ ਬਾਰੇ ਸਾਡੇ ਲੋਕਯਾਨ ਦਾ ਇਕ ਪ੍ਰਸਿੱਧ ਸੂਤਰ ਵੀ ਹੈ ਕਿ "ਜੱਟਾ ਤੇਰੀ ਜੂਨ ਬੁਰੀ, ਹੱਲ ਛੱਡ ਚਰ੍ਹੀ ਨੂੰ ਜਾਣਾ।" ਕਿਰਸਾਣ ਕਕਰੀਲੀਆਂ ਰਾਤਾਂ ਵਿਚ ਕਣਕਾਂ ਨੂੰ ਪਾਣੀ ਲਾਉਂਦਾ ਤੇ ਅੰਗਿਆਰਿਆਂ ਵਾਂਗੂੰ ਤਪਦੀ ਹਾੜ ਦੀ ਰੁੱਤ ਵਿਚ ਵਾਢੀ ਕਰਦਾ ਫਿਰਦਾ ਹੈ। ਕੋਈ ਵੀ ਰੁੱਤ ਹੋਵੇ, ਇਹ ਖੇਤਾਂ ਵਿਚ ਦਿਨ-ਰਾਤ ਸੱਪ-ਸਲੂਤੀਆਂ ਦੇ ਨਾਲ ਰਹਿੰਦਾ, ਉਨ੍ਹਾਂ ਦੇ ਜ਼ਹਿਰੀ ਡੰਗ ਖਾਂਦਾ ਹੈ। ਇਸ ਸਭ ਕਾਸੇ ਦੇ ਬਾਵਜੂਦ ਫਿਰ ਵੀ ਉਹ ਆਪਣੀ ਜ਼ਿੰਦਗੀ ਦੇ ਸਾਰੇ ਜ਼ਹਿਰ ਦੀ ਕਾਟ ਕਰਕੇ ਆਪਣੀਆਂ ਗੋਲ-ਮਸ਼ਕਰੀਆਂ ਕਰਨੋਂ ਨਹੀਂ ਹਟਦਾ।

ਇਸ ਪ੍ਰਥਾਇ ਕਹਿੰਦੇ ਹਨ ਕਿ 'ਭਾਦੋਂ ਦੇ ਹੁੰਮਸ ਦਾ ਭਜਾਇਆ ਜੱਟ ਇਕ ਵਾਰੀ ਸਾਧ ਬਣ ਗਿਆ।' ਅੱਗੋਂ ਜਦੋਂ ਘਰਵਾਲੀ ਨੇ ਜੁੱਤੀ ਲਾਹ ਲਈ ਕਿ ਜੇ ਤੂੰ ਕਮਾਈ ਨਹੀਂ ਕਰੇਂਗਾ ਤਾਂ ਜੁਆਕ ਕਿੱਥੇ ਜਾਣਗੇ, ਖ਼ੈਰ ਉਹ ਘਰਵਾਲੀ ਤੋਂ ਡਰਦਾ ਪਿੰਡ ਛੱਡ ਗਿਆ। ਫਿਰ ਦੇਵਨੇਤ ਉਹ ਸਾਧ-ਜੱਟ ਕਿਤੇ ਬਾਹਰੀਂ ਸਾਲੀਂ ਆਪਣੇ ਪਿੰਡ ਆ ਵੜਿਆ ਤਾਂ ਕੀ ਦੇਖਦਾ ਹੈ ਕਿ ਸੰਗਤ ਵਿਚ ਉਸ ਦੀ ਘਰਵਾਲੀ ਵੀ ਬੈਠੀ ਹੈ। ਬਹਿਰਹਾਲ, ਜੱਟ ਨੂੰ ਆਪਣੇ ਘਰ ਦਾ ਦੁਬਾਰਾ ਮੋਹ-ਵੈਰਾਗ ਜਾਗ ਪਿਆ। ਤਾਂ ਉਸ ਨੇ ਆਪਣੇ ਦੋ ਤਾਰੇ 'ਤੇ ਧਾਰਨਾ ਲਾਈ:- "ਰੋਸੇ ਘੋਸੇ ਉਮਰ ਗੁਆ ਲਈ, ਵਿਚ ਦੁੱਖਾਂ ਦੇ ਜਿੰਦੜੀ ਪਾ-ਲੀ; ਕਰਤਾਰੋ ਤੂੰ ਝਾਕ ਨੀ, ਦੋ ਤਾਰਾ ਖੰਮਣੀਆਂ ਵਾਲਾ"। ਇਸ ਤਰ੍ਹਾਂ ਸਾਧ-ਜੱਟ ਨੇ ਤਰੀਕੇ ਨਾਲ ਆਪਣੀ ਪਤਨੀ ਕਰਤਾਰੋ ਨੂੰ ਰਮਜ਼ ਮਾਰੀ ਕਿ ਧਿਆਨ ਮਾਰੇ ਕਿ ਉਸ ਦੇ ਸਾਹਮਣੇ ਤਾਂ ਉਸ ਦਾ ਘਰਵਾਲਾ ਸਾਧ ਰੂਪ ਹੋਇਆ ਬੈਠਾ ਹੈ।

ਇਸ ਤਰ੍ਹਾਂ ਹੀ ਕਹਿੰਦੇ ਹਨ ਕਿ ਕੋਈ ਬੰਗਾਲੀ ਬੰਦਾ ਵੀ ਕਿਤੇ ਕਿਰਸਾਣ ਦੀ ਜੂਨ ਸਮਝਣ ਲਈ ਕਿਸੇ ਪਿੰਡ ਵਿਚ ਗਿਆ ਤਾਂ ਉਸ ਨੂੰ ਅੱਗੇ ਕੋਈ ਜੱਟ ਖੇਤ ਦੇ ਬੰਨੇ 'ਤੇ ਬੈਠਾ

ਰੋਟੀ ਖਾਂਦਾ ਮਿਲਿਆ। ਬੰਗਾਲੀ ਨੇ ਉਸ ਦੇ ਅੱਗੇ ਰੋਟੀਆਂ ਦੀ ਤੈਹ ਲੱਗੀ ਵੇਖ ਕੇ ਪੁੱਛਿਆ ਕਿ ਤੂੰ ਕਿੰਨੀਆਂ ਰੋਟੀਆਂ ਖਾਂਦਾ ਹੈਂ। ਇਸ 'ਤੇ ਜੱਟ ਚਿੜ ਗਿਆ ਤੇ ਬੰਗਾਲੀ ਨੂੰ ਕਹਿਣ ਲੱਗਾ ਕਿ ਮੈਨੂੰ ਰੋਟੀਆਂ ਦਾ ਲੇਖਾ-ਜੋਖਾ ਮੁਕਾ ਲੈਣ ਦੇ; ਮੈਂ ਫੇਰ ਤੇਰਾ ਵੀ ਭੋਗ ਪਾਊਂਗਾ।

ਇਕ ਵਾਰੀ ਕੋਈ ਜੱਟ ਆਪਣੀ ਸਕੀਰੀ ਵਿਚ ਗਿਆ ਤੇ ਰੋਟੀ ਖਾਣ ਲੱਗਾ ਤੇ ਪੰਜ-ਸੱਤ ਰੋਟੀਆਂ ਉਧੇੜ੍ਹ ਗਿਆ। ਉਸ ਨੂੰ ਘਰ ਦੀ ਸੁਆਣੀ ਨੇ ਸੰਗਦੀ-ਸੰਗਦੀ ਨੇ ਪੁਛਿਆ ਕਿ ਬਾਬਾ ਜੀ ਤੁਹਾਡੇ ਲਈ ਹੋਰ ਕਿੰਨੀਆਂ ਰੋਟੀਆਂ ਬਣਾਵਾਂ। ਅੱਗੋਂ ਜੱਟ ਬਾਬਾ ਬੋਲਿਆ ਕਿ ਭਾਈ ਬੀਬੀ ਮੈਂ ਤਾਂ ਇਕੋ ਸਮੇਂ ਤਿੰਨ-ਤਿੰਨ ਰੋਟੀਆਂ ਤਿੰਨ ਵਾਰੀ; ਦੋ-ਦੋ ਰੋਟੀਆਂ ਦੋ ਵਾਰੀ ਤੇ ਇਕ-ਇਕ ਪ੍ਰਸ਼ਾਦਾ ਕਈ ਵਾਰੀ ਛਕਦਾ ਹਾਂ। ਅੱਗੇ ਤੂੰ ਆਪ ਸਿਆਣੀ ਹੈਂ, ਬਸ ਤੂੰ ਆਪ ਹੀ ਹਿਸਾਬ ਲਾ ਲੈ। ਖੈਰ! ਬਾਬਾ ਜੀ 14-15 ਫੁਲਕੇ ਮਾਂਜ ਕੇ ਹੀ ਉੱਠੇ।

ਇਉਂ ਹੀ ਕੋਈ ਜੱਟ ਕਿਸੇ ਢਾਬੇ 'ਤੇ ਰੋਟੀ ਖਾਣ ਬੈਠਾ ਤਾਂ ਉਸ ਨੇ ਪੁਛਿਆ ਕਿ ਰੋਟੀ ਦੀ ਥਾਲੀ ਦੇ ਕਿੰਨੇ ਪੈਸੇ ਲੱਗਣਗੇ। ਢਾਬੇ ਦੇ ਮਾਲਕ ਨੇ ਉਸ ਨੂੰ ਦੱਸਿਆ ਕਿ ਦਾਲ-ਸਬਜ਼ੀ ਦੀ ਪਲੇਟ ਦੋ ਰੁਪਏ ਦੀ ਹੈ ਅਤੇ ਰੋਟੀ ਫਰੀ ਹੈ। ਬਸ ਫਿਰ ਕੀ ਸੀ; ਜੱਟ ਨੇ ਦਾਲ ਦੀ ਇਕ ਪਲੇਟ ਨਾਲ ਹੀ ਪੰਜ-ਸੱਤ ਰੋਟੀਆਂ ਉਧੇੜ ਦਿਤੀਆਂ। ਇਉਂ ਸਾਡੇ ਘਰਾਂ ਵਿਚ ਅਸੀਂ ਅੰਨ-ਖਾਣੇ ਕੀੜੇ ਹੀ ਸਾਬਤ ਹੁੰਦੇ ਹਾਂ ਕਿਉਂਕਿ ਅਸੀਂ ਖੁਦ ਸਾਰੇ ਦਿਨ ਵਿਚ ਸੱਤ-ਅੱਠ ਫੁਲਕੇ ਤਾਂ ਆਮ ਹੀ ਰੇੜ ਦਿੰਦੇ ਹਾਂ। ਸਾਡੇ ਵਰਗੇ ਬੰਦਿਆਂ ਦੀ ਅੰਨ ਛਕਣ ਦੀ ਲਾਲਚੀ ਪ੍ਰਵਿਰਤੀ ਬਾਰੇ ਗੁਰਬਾਣੀ ਵਿਚ ਵੀ "ਰੋਟੀਆ ਕਾਰਣਿ ਪੂਰਹਿ ਤਾਲ॥ ਆਪੁ ਪਛਾੜਹਿ ਧਰਤੀ ਨਾਲਿ"ਵਾਲਾ ਸ਼ਬਦ ਆਉਂਦਾ ਹੈ।

ਜੱਟ ਵੈਸੇ ਤਾਂ ਸੁਭਾਅ ਤੋਂ ਹਿਸਾਬੀ-ਕਿਤਾਬੀ ਨਹੀਂ ਹੁੰਦਾ, ਪਰ ਕਦੇ-ਕਦੇ ਇਹ ਅਰਥ-ਸ਼ਾਸਤਰੀ ਵੀ ਬਣ ਬਹਿੰਦਾ ਹੈ। ਇਕ ਵਾਰੀ ਇਕ ਜੱਟ ਦੀ ਕੇਲੇ ਖਾਣ ਦੀ ਇੱਛਾ ਹੋਈ ਤਾਂ ਉਸ ਨੇ ਰੇਹੜੀ ਵਾਲੇ ਨੂੰ ਪੁਛਿਆ ਕਿ ਕੇਲੇ ਕੀ ਭਾਅ ਲਾਏ ਹਨ। ਰੇਹੜੀ ਵਾਲਾ ਕਹਿਣ ਲੱਗਾ ਕਿ ਇਕ ਕੇਲਾ ਇਕ ਰੁਪਈਏ ਦਾ ਹੈ ਤਾਂ ਜੱਟ ਨੇ ਨਗੋਚ ਕੀਤੀ ਕਿ ਜੇ ਲੈਣੇ ਹਨ ਤਾਂ ਪੰਜਾਹ ਪੈਸੇ ਲਏ ਲੈ। ਅੱਗੋਂ ਰੇਹੜੀ ਵਾਲਾ ਬੜੇ ਵਿਅੰਗ ਨਾਲ ਬੋਲਿਆ ਕਿ 'ਸਰਦਾਰ ਜੀ' ਪੰਜਾਹ ਪੈਸੇ ਦਾ ਤਾਂ ਕੇਲੇ ਦਾ ਛਿੱਲੜ ਵੀ ਨਹੀਂ ਆਉਂਦਾ। ਇਸ ਉਪਰੰਤ ਸਰਦਾਰ ਜੀ ਇਕ ਦਰਜਨ ਕੇਲੇ ਛਕ ਗਏ ਤੇ ਛੇ ਰੁਪਏ ਦੇ ਕੇ ਤੁਰਦੇ ਬਣੇ। ਰੌਲਾ ਪੈਣ 'ਤੇ ਜੱਟ ਬੋਲਿਆ ਕਿ ਛੇ ਰੁਪਏ ਤਾਂ ਕੇਲੇ ਦੇ ਛਿਲਕਿਆਂ ਦੇ ਬਣਦੇ ਹਨ, ਮੈਂ ਤਾਂ ਛਿੱਲੜ ਖਾਧੇ ਹੀ ਨਹੀਂ ਹਨ।

ਇਉਂ ਹੀ ਕਿਸੇ ਮੇਲੇ ਵਿਚ ਕੋਈ ਜੱਟ ਚਾਰ-ਪੈਸੇ ਕਮਾਉਣ ਦੀ ਗਰਜ਼ ਨਾਲ ਲਲਾਰੀ ਬਣ ਬੈਠਾ। ਜਿਹੜਾ ਵੀ ਬੰਦਾ ਪੱਗ-ਸਾਫਾ ਰੰਗਾਉਣ ਆਵੇ ਤਾਂ ਜੱਟ ਉਸ ਨੂੰ ਪਹਿਲਾਂ ਉਸ ਦਾ ਮਨ-ਪਸੰਦ ਰੰਗ ਪੁਛੇ ਤੇ ਕਹੇ ਕਿ ਪੱਗ ਸ਼ਾਮ ਨੂੰ ਲੈ ਜਾਣਾ। ਬਹਿਰਹਾਲ, ਸ਼ਾਮ ਤਕ ਜਦੋਂ ਬੀਸੀਉਂ ਲੋਕ ਆਪਣੀਆਂ ਪੱਗਾਂ ਲੈਣ ਆਏ ਤਾਂ ਹਰ ਪੱਗ ਨੂੰ ਬੈਂਗਣੀ

ਰੰਗ ਕੀਤਾ ਹੋਇਆ ਮਿਲਿਆ। ਇਸ ’ਤੇ ਇਉਂ ਜਦੋਂ ਰੌਲਾ-ਰੱਪਾ ਪੈ ਗਿਆ ਤਾਂ ਜੱਟ ਬੋਲਿਆ ਕਿ ਮੈਂ ਤਾਂ ਤੁਹਾਡੀਆਂ ਪੱਗਾਂ ਨੂੰ ਤੁਹਾਡੇ ਕਹਿਣ ਅਨੁਸਾਰ ਹਰਾ, ਪੀਲਾ ਤੇ ਨੀਲਾ ਰੰਗ ਹੀ ਕੀਤਾ ਸੀ, ਪਰ ਮੈਂ ਕੀ ਕਰਾਂ ਆਖਿਰ ਨੂੰ ਬੈਂਗਣੀ ਰੰਗ ਹੀ ਉਘੜਿਆ ਹੈ। ਇਉਂ ਸਾਡੇ ਸਮਾਜ ਵਿਚ ਜਦੋਂ ਕਿਸੇ ਦੀ ਅਸਲੀਅਤ ਉਘੜਦੀ ਹੈ ਤਾਂ ਕਿਹਾ ਜਾਂਦਾ ਹੈ ਕਿ ਆਖਿਰ ਨੂੰ ਤਾਂ ਭਾਈ ‘ਬੈਂਗਣੀ ਹੀ ਉਘੜਨੀ’ ਸੀ।

ਇਉਂ ਹੀ ਜੱਟ ਦੀ ‘ਨਟ ਵਿਦਿਆ’ ਦੇ ਸਬੰਧ ਵਿਚ ਸੱਚੀਂ-ਮੁੱਚੀਂ ਵਾਪਰੀ ਘਟਨਾ ਹੈ ਕਿ ਕੋਈ ਜੱਟ ਆਪਣੇ ਮਿੱਤਰ ਨੂੰ ਫਰੀਦਕੋਟ ਮਿਲਣ ਗਿਆ। ਜਦੋਂ ਉਹ ਰੇਲ ਤੋਂ ਉਤਰਿਆ ਤਾਂ ਇਕ ਰਿਕਸ਼ੇ ਵਾਲਾ ਉਸ ਦੇ ਖਹਿੜੇ ਪੈ ਗਿਆ ਕਿ ਸਰਦਾਰ ਜੀ ਮੇਰਾ ਬੋਹਣੀ ਦਾ ਟਾਈਮ ਹੈ, ਇਸ ਲਈ ਤੁਸੀਂ ਮੇਰੇ ਰਿਕਸ਼ੇ ’ਤੇ ਚੱਲੋ। ਬੇਸ਼ੱਕ ਜੱਟ ਜਾਣਦਾ ਸੀ ਕਿ ਉਸ ਦੇ ਮਿੱਤਰ ਦਾ ਘਰ ਰੇਲਵੇ ਕਾਲੋਨੀ ਵਿਚ ਨੇੜੇ ਹੀ ਹੈ, ਪਰ ਫਿਰ ਵੀ ਉਹ ਰਿਕਸ਼ੇ ਵਾਲੇ ਦੀ ਕੁਝ ਮਦਦ ਕਰਨ ਵਜੋਂ ਰਿਕਸ਼ੇ ’ਤੇ ਬੈਠ ਗਿਆ। ਉੱਧਰ ਰਿਕਸ਼ੇ ਵਾਲੇ ਨੂੰ ਲਾਲਚ ਆ ਗਿਆ ਕਿ ਕਿਸੇ ਤਰੀਕੇ ਨਾਲ ਜੱਟ ਤੋਂ ਇਕ ਰੁਪਈਏ ਦੀ ਥਾਂ ਪੰਜ ਰੁਪਏ ਲਏ ਜਾਣ। ਇਸ ਵਾਸਤੇ ਰਿਕਸ਼ੇ ਵਾਲਾ ਸਿੱਧਾ ਰੇਲਵੇ ਕਾਲੋਨੀ ਜਾਣ ਦੀ ਬਜਾਏ ਲੰਮੇ-ਚੱਕਰ ਉਤੇ ਚੱਲ ਪਿਆ। ਇਕ ਹੋਰ ਨਾਲ ਲਗਦੀ ਕਾਲੋਨੀ ਵਿਚ ਜਾ ਕੇ ਉਸ ਨੇ ਜੱਟ ਤੋਂ ਮਕਾਨ ਨੰਬਰ ਪੁੱਛਿਆ, ਪਰ ਦੂਜੀ ਕਾਲੋਨੀ ਵਿਚ ਉਸ ਦੇ ਦੋਸਤ ਦਾ ਮਕਾਨ ਕਿਥੋਂ ਲੱਭਣਾ ਸੀ।

ਖ਼ੈਰ! ਉਹ ਕੁਝ ਦੇਰ ਬਾਅਦ ਜੱਟ ਨੂੰ ਰੇਲਵੇ ਕਾਲੋਨੀ ਵਿਚ ਲੈ ਆਇਆ ਤਾਂ ਜੱਟ ਕਹਿਣ ਲੱਗਾ ਕਿ ਮੈਨੂੰ ਵੀ ਨੰਬਰ ਦਾ ਭੁਲੇਖਾ ਲੱਗ ਗਿਆ ਹੈ ਅਤੇ ਉਸ ਨੇ ਵੀ ਰਿਕਸ਼ੇ ਵਾਲੇ ਨੂੰ ਗਧੀ-ਗੇੜ ਵਿਚ ਪਾ ਲਿਆ। ਬਹਿਰਹਾਲ, ਤਿੰਨ-ਚਾਰ ਘਰਾਂ ਵਿਚ ਜਾਣ ਅਤੇ ਪੁਛ-ਪੁਛੱਈਏ ਤੋਂ ਬਾਅਦ ਰਿਕਸ਼ੇ ਵਾਲਾ ਆਖਿਰ ਨੂੰ ਅੱਕ ਕੇ ਜੱਟ ਨੂੰ ਕਹਿਣ ਲੱਗਾ ਕਿ ਸਰਦਾਰ ਜੀ ਇਹ ਕੀ ਹੋ ਰਿਹਾ ਹੈ; ਤੁਸੀਂ ਮੈਨੂੰ ਮਕਾਨ ਦਾ ਠੀਕ ਨੰਬਰ ਦੱਸੋ। ਇਸ ’ਤੇ ਜੱਟ-ਬਾਵਾ ਕਹਿਣ ਲੱਗਾ ਕਿ ਪਹਿਲਾਂ ਤਾਂ ਤੂੰ ਹੀ ਮੈਨੂੰ ਦੱਸ ਕਿ ਹੁਣ ਤਕ ਤੂੰ ਮੈਨੂੰ ਕਿਹੜੀ ਸੈਰ ਕਰਵਾ ਰਿਹਾ ਸੀ। ਬੇਸ਼ੱਕ ਰੇਲਵੇ ਕਾਲੋਨੀ ਤਾਂ ਰੇਲਵੇ ਸਟੇਸ਼ਨ ਦੇ ਨਾਲ ਹੀ ਹੈ, ਪਰ ਤੂੰ ਮੈਨੂੰ ਬੇਮਤਲਬ ਹੀ ਅੱਧਾ ਫਰੀਦਕੋਟ ਕਿਉਂ ਵਿਖਾਇਆ ਹੈ।

ਗੱਲ ਕੀ; ਇਹ ਦੋਨੋਂ ‘ਗੁਰੂ ਚੇਲਾ ਲਾਲਚੀ ਤੇ ਦੋਵੇਂ ਖੇਡਣ ਦਾਅ’ ਵਾਲੀ ਖੇਡ ’ਤੇ ਆਏ ਹੋਏ ਸਨ, ਜ਼ਾਹਿਰ ਹੈ ਕਿ ਇਸ ਨੌਸਰਬਾਜ਼ੀ ਦੀ ਚਾਲ ਵਿਚ ਜੱਟ ਬਾਵੇ ਦਾ ਹੱਥ ਉਤੇ ਰਿਹਾ। ਇਉਂ ਜਦੋਂ ਦੋਨੋਂ ਪਾਸਿਆਂ ਤੋਂ ਲਾਲਚੀ ਤੇ ਕੰਜੂਸ ਬੰਦੇ ਟੱਕਰੇ ਹੋਣ ਤਾਂ ਉਦੋਂ ਸਮਝੋ ਕਿ ਰਾਹੂ ਤੇ ਕੇਤੂ ਦਾ ਮਿਲਾਪ ਹੋਇਆ ਹੈ। ਉਸ ਸਮੇਂ ‘ਸਾਡੇ ਸੱਜਣ ਸਾਥੋਂ ਵੀ ਸਮਰੱਥ; ਸਾਡੇ ਤੇੜ ਤਾਂ ਲੰਗੋਟੀ ਸੀ; ਪਰ ਸੱਜਣਾਂ ਦੇ ਅੱਗੇ-ਪਿਛੇ ਹੱਥ’ ਜਿਹਾ ਅਖਾਣ ਖੁਦ-ਬ-ਖੁਦ ਦ੍ਰਿਸ਼ਟਮਾਨ ਹੋ ਜਾਂਦਾ ਹੈ।

ਇਸ ਪ੍ਰਸੰਗ ਵਿਚ ਇਸ ਤਰ੍ਹਾਂ ਹੀ ਕਿਸੇ ਜੱਟ ਨੇ ਇਕ ਵਾਰੀ ਜਦੋਂ ਕਿਸੇ ਭਾਪੇ ਤੋਂ

ਸੈਕਿੰਡ-ਹੈਂਡ ਕਾਰ ਲੈ ਲਈ ਤਾਂ ਭਾਪਾ ਜੀ ਨੇ ਆਪਣੀ ਕਾਰ ਦੀਆਂ ਸਿਫ਼ਤਾਂ ਦੇ ਪੁਲ ਹੀ ਬੰਨ੍ਹ ਦਿੱਤੇ। ਇਸ ਉਪਰੰਤ ਜੱਟ ਅਗਲੇ ਹਫਤੇ ਫਿਰ ਭਾਪਾ ਜੀ ਕੋਲ ਗਿਆ ਤੇ ਕਹਿਣ ਲੱਗਾ ਕਿ ਮੈਂ ਤੁਹਾਨੂੰ ਉਸ ਦਿਨ 200 ਰੁਪਏ ਘੱਟ ਦਿੱਤੇ ਸਨ। ਇਸ ਉਤੇ ਭਾਪਾ ਜੀ ਬੜੇ ਖੁਸ਼ ਹੋਏ ਤੇ ਜੱਟ ਨੂੰ ਚਾਹ-ਪਾਣੀ ਪਿਆ ਕੇ 200 ਰੁਪਏ ਲੈ ਲਏ। ਫਿਰ ਉਸ ਤੋਂ ਅਗਲੇ ਹਫਤੇ ਦੁਬਾਰਾ ਫਿਰ ਜੱਟ ਨੇ ਕਿਹਾ ਕਿ ਹਾਲੇ ਵੀ ਥੋੜ੍ਹੀ ਜਿਹੀ ਹਿਸਾਬ-ਫਹਿਮੀ ਰਹਿੰਦੀ ਹੈ।

ਬਹਿਰਹਾਲ, ਭਾਪਾ ਜੀ ਪੁੱਛਣ ਲੱਗੇ ਕਿ ਭਾਈ ਸਾਹਿਬ ਤੁਸੀਂ ਵਿਚਲੀ ਗੱਲ ਸਹੀ ਦੱਸੋ ਕਿ ਅਸਲੀ ਗੱਲ ਕੀ ਹੈ। ਇਸ 'ਤੇ ਜੱਟ ਕਹਿਣ ਲੱਗਾ ਕਿ ਬਸ ਤੁਸੀਂ ਮੈਨੂੰ ਕਾਰ ਵੇਚਣ ਵੇਲੇ "ਕਾਰ ਫਰਾਟੇ ਭਰਦੀ ਜਾਂਦੀ ਹੈ ਤੇ ਫੱਟੇ ਚੱਕਦੀ ਜਾਂਦੀ ਹੈ" ਜਿਹੀਆਂ ਜਿਹੜੀਆਂ ਸਿਫ਼ਤਾਂ ਕੀਤੀਆਂ ਸਨ; ਉਹ ਹੀ ਸਾਰੀ ਗਰਦਾਨ ਮੈਨੂੰ ਸੁਣਾ ਦਿਆ ਕਰੋ। ਇਸ ਨਾਲ ਮੇਰਾ ਚਿਤ ਰਾਜ਼ੀ ਰਹਿੰਦਾ ਹੈ। ਕਿਉਂਕਿ ਜੇ ਮੈਂ ਇਹ ਸਿਫ਼ਤਾਂ ਹੁਣ ਨਾ ਸੁਣਾਂ ਤਾਂ ਮੈਨੂੰ ਵਰਕਸ਼ਾਪ ਤੋਂ ਵਾਪਸ ਆਉਂਦੇ ਨੂੰ ਹੌਲ ਜਿਹੇ ਪੈਂਦੇ ਹਨ। ਇਸ ਵਾਸਤੇ ਹੁਣ ਮੈਨੂੰ ਜਾਂ ਤਾਂ ਦੁਆਈਆਂ ਵਾਲੀ ਦੁਕਾਨ ਜਾਂ ਫਿਰ ਠੇਕੇ 'ਤੇ ਜਾਣ ਦੀ ਬਜਾਏ ਇਥੇ ਤੁਹਾਡੇ ਕੋਲ ਆ ਕੇ 200 ਰੁਪਿਆ ਦੇਣਾ ਸਸਤਾ ਪੈਂਦਾ ਹੈ।

ਇਹ ਜੱਗ ਜ਼ਾਹਿਰ ਹੈ ਕਿ ਪੇਂਡੂ ਲੋਕਾਂ ਨੂੰ ਹਾਸਾ ਗੁੜ੍ਹਤੀ ਵਿਚ ਹੀ ਮਿਲਿਆ ਹੁੰਦਾ ਹੈ, ਜਿਸ ਕਰਕੇ ਪੇਂਡੂ ਜੀਵਨ ਵਿਚ ਹਾਸਰਸ ਗੁੰਨ੍ਹਿਆਂ ਪਿਆ ਹੁੰਦਾ ਹੈ। ਪਰ ਇਸ ਦਾ ਇਹ ਵੀ ਅਰਥ ਨਹੀਂ ਕਿ ਪੰਜਾਬੀ ਲੋਕ ਕੋਈ ਮਸਖਰੇ ਜਾਂ ਜੋਕਰ ਹੁੰਦੇ ਹਨ, ਸਗੋਂ ਲੋੜ ਪੈਣ 'ਤੇ ਇਹ ਬੇਹੱਦ ਸੰਜੀਦਾ ਵੀ ਹੋ ਜਾਂਦੇ ਹਨ। ਖਾਸ ਕਰਕੇ ਅੱਜ ਤੋਂ ਕੋਈ 40-50 ਸਾਲ ਪਹਿਲਾਂ ਪੇਂਡੂ ਸਮਾਜ ਵਿਚ ਜਦੋਂ ਕੋਈ ਬਦਦਿਆਨਤੀ, ਬੇਈਮਾਨੀ, ਚੋਰੀ-ਚਕਾਰੀ ਜਾਂ ਚੋਰੀ-ਯਾਰੀ ਦੀ ਵਾਰਦਾਤ ਹੁੰਦੀ ਸੀ ਤਾਂ ਇਹ ਲੋਕ ਧੁਰ-ਆਤਮਾ ਤੋਂ ਕਲਪ ਉਠਦੇ ਸਨ। ਉਦੋਂ ਪਿੰਡਾਂ ਵਿਚ ਕਿਸੇ ਵੀ ਆਦਮੀ ਵਲੋਂ ਅਮਾਨਤ ਵਿਚ ਖਿਆਨਤ ਕਰਨ ਜਿਹੇ ਵਿਸ਼ਵਾਸਘਾਤੀ ਕਰਮ ਜਾਂ ਇਸ਼ਕ-ਪੇਚੇ ਵਰਗੇ ਗੈਰ-ਸਮਾਜਿਕ ਚਲਣ ਨੂੰ ਆਮ ਲੋਕ ਬਰਦਾਸ਼ਤ ਨਹੀਂ ਕਰਦੇ ਸੀ।

ਬਹਿਰਹਾਲ, ਪੇਂਡੂ ਲੋਕਾਂ ਦੀਆਂ ਗੋਲ-ਮਸ਼ਕਰੀਆਂ ਵਿਚ ਬੇਸ਼ੱਕ ਚੋਭ ਦੀ ਚੁਭਣ ਵੀ ਹੁੰਦੀ ਹੈ, ਪਰ ਇਹ ਬੜੀਆਂ ਅਰਥ ਭਰਪੂਰ ਹੁੰਦੀਆਂ ਹਨ। ਜੇ ਕਿਤੇ ਪਿੰਡਾਂ ਵਾਲਿਆਂ ਨੂੰ ਕਿਸੇ ਗੱਭਰੂ ਤੇ ਗਭਰੇਟ ਦੇ ਇਸ਼ਕ-ਮੁਸ਼ਕ ਦੀ ਕੋਈ ਸੁੰਦਕ ਲੱਗ ਜਾਵੇ ਤਾਂ ਉਹ ਸ਼ਹਿਰੀਆਂ ਵਾਂਗੂੰ ਪਿੱਠ ਪਿਛੇ ਕਿਸੇ ਦੀ ਨਿੰਦਾ-ਚੁਗਲੀ ਤੇ ਭੰਡੀ ਪ੍ਰਚਾਰ ਨਹੀਂ ਕਰਦੇ। ਸਗੋਂ ਪੇਂਡੂ ਲੋਕ ਅਜਿਹੇ ਗੈਰ-ਸਮਾਜਿਕ ਤੇ ਪ੍ਰੇਮ-ਪਿਆਰ ਦੇ ਪੀਂਘ-ਪ੍ਰਸੰਗਾਂ ਪ੍ਰਤੀ ਆਪਣੀ ਘਿਰਣਾ ਜਾਂ ਅਸਹਿਮਤੀ ਨੂੰ ਬਿਆਨਣ ਵਾਸਤੇ ਇਸ਼ਕ-ਮੁਸ਼ਕ ਤੇ ਇਸ਼ਕ-ਪੇਚਾ ਛੁਪਾਏ ਵੀ ਨਹੀਂ ਛੁਪਦਾ ਜਿਹੀ ਗੁੱਝੀ ਚੋਭ ਘੜ ਲੈਂਦੇ ਹਨ।

ਇਸ ਸੰਦਰਭ ਵਿਚ ਕਿੰਨੀਆਂ ਹੀ ਲੋਕ ਬੋਲੀਆਂ ਤੇ ਤਨਜ਼ਾਂ ਬਣੀਆਂ ਹਨ ਕਿ ਜੋ ਇਸ਼ਕ-ਮੁਸ਼ਕ, ਜੋੜ-ਕਜੋੜ ਤੇ ਕੁਸੰਗ ਨੂੰ ਹਾਸਰਸੀ ਜਿਹੇ ਲਹਿਜੇ ਵਿਚ ਪ੍ਰਤੱਖ ਕਰ

ਦਿੰਦੀਆਂ ਹਨ। ਇਸ ਪ੍ਰਥਾਇ ਪੇਂਡੂ ਹਾਸਰਸ ਵਿਚ 'ਜੱਟੀ ਪਾਣੀ ਡੋਲ੍ਹ-ਗੀ ਤੇ ਵੱਤ ਵਾਹ ਗਿਆ ਸਰਦਾਰਾ', 'ਪਾਣੀ ਡੋਲ੍ਹਗੀ ਝਾਂਜਰਾਂ ਵਾਲੀ ਕੈਂਠੇ ਵਾਲਾ ਤਿਲਕ ਗਿਆ' ਜਾਂ 'ਤੇਲਣ ਤੇਲ ਪਾ-ਗੀ ਤੇ ਬੱਤੀ ਲਾ ਗਿਆ ਸੁਨਿਆਰਾ' ਜਿਹੇ ਇਸ਼ਕੀਆ ਬਿੰਬਾਵਲੀ ਨਾਲ ਭਰਪੂਰ ਕਿੰਨੇ ਹੀ ਟੋਟਕੇ ਅਕਸਰ ਹੀ ਸੁਣਨ ਨੂੰ ਮਿਲਦੇ ਹਨ। ਗੈਰ-ਸਮਾਜਿਕ ਚਲਣ ਤੇ ਕੁਸੰਗ ਦੇ ਸਬੰਧ ਵਿਚ ਪੁਰਾਤਨ ਸਮੇਂ ਤੋਂ 'ਹੀਰ ਨੂੰ ਲੈ ਗਏ ਖੇੜੇ ਤੇ ਰਾਂਝੇ ਰਹਿ ਗਏ ਮੱਝਾਂ ਚਾਰਦੇ' ਤੋਂ ਲੈ ਕੇ ਹੁਣ ਤਕ 'ਕਾਂ ਜਲੇਬੀ ਲੈ ਗਿਆ' ਜਿਹੇ ਹਾਸਰਸੀ ਵਿਅੰਗ ਤੇ ਚੋਭਾਂ ਹਾਲੇ ਵੀ ਪ੍ਰਚਲਿਤ ਹਨ।

ਇਸ ਪ੍ਰਸੰਗ ਵਿਚ ਬਹੁਤ ਹੀ ਮਕਬੂਲ ਕਿੱਸੇ 'ਜ਼ਿੰਦਗੀ ਬਿਲਾਸ' ਦੇ ਰਚੇਤਾ ਸਾਧੂ ਦਯਾ ਸਿੰਘ ਆਰਿਫ਼ ਦੇ ਕਿੱਸੇ 'ਫ਼ਨਾਹ ਦਾ ਮਕਾਨ' ਵਿਚ ਅਜ ਦੇ ਪਿਆਰ-ਮੁਹੱਬਤ ਸਬੰਧੀ "ਮਾਰੇ ਗਰਜ਼ ਦੇ ਬਹੁਤ ਪਿਆਰ ਕਰਦੇ; ਐਵੇਂ ਕਿਸੇ ਨੂੰ ਕੌਣ ਸਿਆਣਦਾ ਈ" ਵਰਗੀ ਇਕ ਵਿਅੰਗਮਈ ਚੋਭ ਮਾਰਦਾ ਹੈ। ਇਸ ਤਰ੍ਹਾਂ ਹੀ ਉਹ 'ਸਪੁੱਤਰ ਬਿਲਾਸ' ਵਿਚ ਲਿਖਦਾ ਹੈ "ਬਾਂਦਰ ਨਾਲ ਜੋ ਬਹੁਤ ਪਿਆਰ ਕਰੀਏ; ਝੱਟ ਸਿਰੋਂ ਉਤਾਰਦਾ ਪੱਗ ਬੇਟਾ"।

ਇਸ ਤਰ੍ਹਾਂ ਹੀ ਸਾਡੇ ਸਮਾਜ ਵਿਚ ਭਾਨੀਮਾਰਾਂ ਬਾਰੇ ਮਸ਼ਹੂਰ ਹੈ ਕਿ ਉਹ ਕੁੜੀ ਵਾਲਿਆਂ ਨੂੰ ਕਹਿੰਦੇ ਹਨ ਕਿ ਮੁੰਡੇ ਨੂੰ ਵੈਸੇ ਤਾਂ ਕੋਈ ਮਾੜੀ ਆਦਤ ਹੀ ਨਹੀਂ ਹੈ, ਸਗੋਂ ਉਹ ਤਾਂ ਗੰਢਾ-ਪਿਆਜ਼ ਵੀ ਨਹੀਂ ਖਾਂਦਾ। ਪਰ ਹਾਂ; ਜਦੋਂ ਕਿਤੇ ਸ਼ਰਾਬ ਪੀ ਲਵੇ ਤਾਂ ਫਿਰ ਮੀਟ-ਮਾਸ ਦਾ ਵੀ ਕੋਈ ਪ੍ਰਹੇਜ਼ ਨਹੀਂ ਹੈ। ਪਰ ਸ਼ਰਾਬ ਵੀ ਉਹ ਕਿਹੜਾ ਨਿੱਤ ਪੀਂਦਾ ਹੈ, ਬਸ ਕਿਤੇ ਯਾਰਾਂ-ਬੇਲੀਆਂ ਨਾਲ ਰਲ ਕੇ ਜਦੋਂ ਉਹ ਰੰਡੀਬਾਜ਼ੀ ਦਾ ਝੱਸ ਪੂਰਾ ਕਰਦਾ ਹੈ ਤਾਂ ਉਦੋਂ ਹੀ ਕਿਤੇ ਉਹ ਨਸ਼ੇ ਦੀ ਆਪਣੀ ਮਾੜੀ-ਮੋਟੀ ਬਾਣ ਪੂਰੀ ਕਰਦਾ ਹੈ।

ਇਸ ਸਬੰਧ ਵਿਚ ਕਿੱਸਾਕਾਰ ਪੰਡਿਤ ਬੀਰਬਲ ਘੱਲ ਕਲਾਂ ਵਾਲੇ ਦੀ ਰਚਨਾ 'ਭਾਨੀਮਾਰਾਂ ਦੀ ਕਰਤੂਤ' ਦੇ ਵਿਚ ਇਕ ਹਵਾਲਾ ਕਿਸੇ ਮੁੰਡੇ ਦੇ ਰਿਸ਼ਤੇ ਦੀ ਜ਼ਮੀਨ-ਜਾਇਦਾਦ ਵਾਸਤੇ ਆਉਂਦਾ ਹੈ ਕਿ ਕੋਈ ਭਾਨੀਮਾਰ ਬੰਦਾ ਕੁੜੀ ਵਾਲਿਆਂ ਨੂੰ ਕਹਿੰਦਾ ਹੈ:

ਰੱਖੇ ਮਿੱਟੀ ਦੇ ਪਿਆਲੇ, ਰੋਟੀ ਉਨ੍ਹਾਂ ਵਿਚ ਖਾ ਲੇ,
ਲੀੜਾ ਦੇ ਦਏ ਕੋਈ ਤਾਂ ਪਾ ਲੈ, ਨਹੀਂ ਕੱਲਾ ਹੀ ਲੰਗੋਟਾ ਹੈ।
ਊਂ ਤਾਂ ਕੰਮ ਮੁੰਡੇ ਦਾ ਬਹੁਤ ਮੋਟਾ ਹੈ।

ਇਸ ਪ੍ਰਸੰਗ ਵਿਚ ਰਿਸ਼ਤੇ ਵਾਲੇ ਮੁੰਡੇ ਦੀ ਬਿਆਨੀ ਗਈ ਮਾਇਕ ਹਾਲਤ ਸਬੰਧੀ ਇਕ ਹੋਰ ਵਿਅੰਗਪੂਰਨ ਸੂਤਰ 'ਸਾਡੇ ਸੱਜਣ ਸਾਥੋਂ ਵੀ ਸਮਰੱਥ; ਸਾਡੇ ਤੇੜ ਤਾਂ ਲੰਗੋਟੀ ਸੀ; ਉਨ੍ਹਾਂ ਦੇ ਅੱਗੇ-ਪਿੱਛੇ ਹੱਥ' ਮੈਨੂੰ ਯਾਦ ਆਇਆ ਹੈ। ਇਸ ਸਬੰਧ ਵਿਚ ਕਿੱਸਾਕਾਰ ਸਾਧੂ ਸਦਾ ਰਾਮ ਹੋਰ ਵੀ ਢੁਕਵੇਂ ਤੌਰ 'ਤੇ ਕਜੂੰਸ ਤੇ ਸੂਮ ਬੰਦਿਆਂ ਬਾਰੇ ਲਿਖਦਾ ਹੈ "ਸੂਮ ਧੋਵੇ ਕੱਪੜੇ, ਤਲਾਅ ਦੇ ਘਾਟ ਜੀ; ਮਾਰਦਾ ਨਾ ਸੱਟ, ਕਹਿੰਦਾ ਜਾਣਨਾ ਪਾਟ ਜੀ"।

ਫਿਰ 'ਰਸਟਿਕ ਹਿਊਮਰ' ਅਰਥਾਤ ਪੇਂਡੂ ਹਾਸਰਸ ਵਿਚ ਚੋਭ ਦੇ ਨਾਲ ਕਦੇ ਈਰਖਾ ਵੀ ਸ਼ਾਮਿਲ ਹੋ ਜਾਂਦੀ ਹੈ। ਮੇਰਾ ਸਵਰਗੀ ਬੈਚ-ਮੇਟ ਨਿਰਮਲ ਟਿਵਾਣਾ ਦੱਸਦਾ ਹੁੰਦਾ ਸੀ

ਕਿ ਜਦੋਂ ਉਹ ਮੈਜਿਸਟ੍ਰੇਟ ਬਣਿਆ ਤਾਂ ਕਈ ਲੜਕੀ ਵਾਲੇ ਰਿਸ਼ਤਾ ਕਰਨ ਦੀ ਗਰਜ਼ ਨਾਲ ਆਉਂਦੇ ਸਨ। ਉਸਦੇ ਚਾਚੇ ਦਾ ਮੁੰਡਾ ਆਬਕਾਰੀ ਮਹਿਕਮੇ ਵਿਚ ਕੋਈ ਛੋਟਾ ਜਿਹਾ ਅਹਿਲਕਾਰ ਸੀ। ਟਿਵਾਣੇ ਦੀ ਚਾਚੀ ਨੇ ਰਿਸ਼ਤਾ ਕਰਨ ਆਏ ਬਟਾਊਆਂ ਨੂੰ ਰੋਕ ਕੇ ਕਹਿਣਾ ਕਿ ਸਾਡੇ ਮੁੰਡੇ ਬਾਰੇ ਵੀ ਵਿਚਾਰ ਕਰ ਲੈਣਾ ਕਿਉਂਕਿ ਇਨ੍ਹਾਂ ਦਾ ਮੁੰਡਾ ਤਾਂ ਡੀ.ਸੀ. ਦਫ਼ਤਰ ਵਿਚ ਕੋਈ ਮੁਲਾਜ਼ਮ ਲੱਗਾ ਹੈ, ਪਰ ਸਾਡਾ ਕਾਕਾ ਤਾਂ ਆਬਕਾਰੀ ਅਫ਼ਸਰ ਹੈ।

ਇਉਂ ਹੀ ਆਮ ਤੌਰ ’ਤੇ ਪੇਂਡੂ ਲੋਕਾਂ ਦੀ ਮਸ਼ਕਰੀ, ਮਖੌਲ ਤੇ ਵਿਅੰਗ ਵਿੱਚ ਨਿਰਛਲਤਾ ਤੇ ਮਾਸੂਮੀਅਤ ਵੀ ਹੁੰਦੀ ਹੈ। ਧਰਾਤਲ ਨਾਲ ਜੁੜੇ ਹੋਏ ਇਹ ਲੋਕ ਟੇਢੀ ਤੇ ਕਸੈਲੀ ਗੱਲ ਨੂੰ ਸਹਿਜ-ਸੁਭਾਅ ਹੀ ਕਹਿ ਜਾਂਦੇ ਹਨ। ਇਨ੍ਹਾਂ ਲੋਕਾਂ ਦੀਆਂ ਲੋਕ ਸਿਆਣਪਾਂ ਪਿਛੇ ਸਿਰਫ਼ ਆਪਣੇ ਤਜਰਬੇ ਹੀ ਨਹੀਂ ਹੁੰਦੇ, ਸਗੋਂ ਕੌਮ ਦੇ ਪੁਰਖਿਆਂ ਤੇ ਵਡੇਰਿਆਂ ਦੇ ਅਨੁਭਵ, ਸਿਆਣਪ ਤੇ ਵਿਦਵਤਾ ਵੀ ਹੁੰਦੀ ਹੈ। ਇਸ ਲਈ ਇਹ ਲੋਕ ਵੇਦਾਂ ਸ਼ਾਸਤਰਾਂ ਵਰਗੇ ਗੂੜ੍ਹ-ਗਿਆਨ ਨੂੰ ਵੀ ਆਮ ਤੌਰ ’ਤੇ ਖੁੰਢ ਚਰਚਾ ਜਿਹੇ ਖਰੜ-ਗਿਆਨ ਦੇ ਰੂਪ ਵਿਚ ਹੀ ਪ੍ਰਗਟਾਅ ਜਾਂਦੇ ਹਨ। ਵੇਦ-ਵੇਦਾਂਤਾਂ ਤੇ ਗ੍ਰੰਥਾਂ ਦੇ ਗਿਆਨ ਵਰਗੇ ਡੂੰਘੇ ਸਾਗਰਾਂ ਨੂੰ ਕੁੱਜੇ ਵਿਚ ਬੰਦ ਕਰਨ ਜਿਹੀ ਸਾਡੀ ਲੋਕ ਚੇਤਨਾ ਦੇ ਸਦਕਾ ਹੀ ‘ਮਨ ਚੰਗਾ ਤਾਂ ਕਠੌਤੀ ਵਿਚ ਗੰਗਾ’ ਜਿਹੇ ਸਾਡੇ ਕਿੰਨੇ ਹੀ ਅਖਾਣ, ਮੁਹਾਵਰੇ, ਲਕੋਕਤੀਆਂ, ਫਬਤੀਆਂ ਤੇ ਵਿਅੰਗ ਅਜ ਲੋਕਯਾਨ ਤੇ ਲੋਕ ਸੂਤਰ ਤੇ ਲੋਕ ਸਿਆਣਪਾਂ ਬਣ ਚੁੱਕੇ ਹਨ।

ਜ਼ਿਕਰਯੋਗ ਹੈ ਕਿ ਸਾਡੀਆਂ ਲੋਕ ਕਥਾਵਾਂ ਤੇ ਲੋਕ ਕਿਦਵੰਤੀਆਂ ਵਿਚ ਜਿਥੇ ਡੂੰਘਾ ਮੌਲਿਕ ਗਿਆਨ ਤੇ ਤਜਰਬਾ ਸਮੋਇਆ ਹੁੰਦਾ ਸੀ, ਉਸ ਦੇ ਨਾਲ ਹੀ ਇਨ੍ਹਾਂ ਵਿਚ ਇਖਲਾਕੀ ਨਸੀਹਤ ਤੇ ਹਾਸਰਸ ਦਾ ਰੰਗ ਵੀ ਵੇਖਣ ਨੂੰ ਮਿਲਦਾ ਸੀ। ਇਸ ਪ੍ਰਥਾਇ ਬੁੱਧਕਾਲ ਦੀ ਇਕ ਕਥਾ ਮਸ਼ਹੂਰ ਹੈ ਕਿ ਮਹਾਤਮਾ ਬੁੱਧ ਨੇ ਆਪਣੇ ਭਿਖਸ਼ੂ ਬੁੱਧ ਧਰਮ ਦੇ ਪ੍ਰਚਾਰ ਲਈ ਦੇਸ਼-ਵਿਦੇਸ਼ ਵਿਚ ਭੇਜੇ ਸਨ। ਉਸ ਸਮੇਂ ਇਕ ਵਾਰ ਦੀ ਗੱਲ ਹੈ ਕਿ ਦੋ ਭਿਖਸ਼ੂ ਪ੍ਰਚਾਰ ਵਾਸਤੇ ਕਿਤੇ ਜਾ ਰਹੇ ਸਨ, ਉਨ੍ਹਾਂ ਦੇ ਰਸਤੇ ਵਿਚ ਇਕ ਛੋਟੀ ਜਿਹੀ ਨਦੀ ਆਈ। ਉਥੇ ਇਕ ਲੜਕੀ ਨਦੀ ਪਾਰ ਕਰਨ ਵਾਸਤੇ ਕਿਸੇ ਦਾ ਸਾਥ ਉਡੀਕ ਰਹੀ ਸੀ। ਇਸ ਸਬੰਧੀ ਉਸ ਨੇ ਭਿਖਸ਼ੂਆਂ ਨੂੰ ਬੇਨਤੀ ਕੀਤੀ ਤਾਂ ਵੱਡਾ ਭਿਖਸ਼ੂ ਉਸ ਦੇ ਗਲ ਹੀ ਪੈ ਗਿਆ ਕਿ ਤੂੰ ਕੀ ਮੇਰਾ ਸਾਧੂ ਸਰੂਪ ਨਹੀਂ ਵੇਖਿਆ ਤੇ ਬੇਮਤਲਬ ਹੀ ਮੈਨੂੰ ਦੀਨੋ-ਬੇਦੀਨ ਕਰਨ ਲੱਗੀ ਹੈਂ।

ਬਹਿਰਹਾਲ, ਉਸ ਭਿਖਸ਼ੂ ਦੇ ਚੇਲੇ ਨੂੰ ਉਸ ਕੁੜੀ ਦੀ ਦਸ਼ਾ ’ਤੇ ਤਰਸ ਆ ਗਿਆ ਤੇ ਉਸ ਨੇ ਉਸ ਨੂੰ ਕੰਧੇੜੇ ਚੁੱਕ ਕੇ ਨਦੀ ਪਾਰ ਕਰਵਾ ਦਿਤੀ। ਇਸ ’ਤੇ ਵੱਡੇ ਭਿਖਸ਼ੂ ਨੇ ਉਸ ਦੀ ਚੰਗੀ ਲਾਹ-ਪਾਹ ਵੀ ਕੀਤੀ। ਫਿਰ ਜਦੋਂ ਉਹ ਆਪਣੇ ਟਿਕਾਣੇ ’ਤੇ ਪਹੁੰਚੇ ਤਾਂ ਉਥੇ ਜਾ ਕੇ ਵੀ ਭਿਖਸ਼ੂ ਨੇ ਆਪਣੇ ਚੇਲੇ ਦੀ ਫਿਰ ਕਲਾਸ ਲਾ ਲਈ। ਆਖਿਰ ਨੂੰ ਚੇਲਾ ਬੋਲ

ਹੀ ਉਠਿਆ ਕਿ ਬਾਬਾ ਜੀ ਮੈਂ ਤਾਂ ਉਸ ਕੁੜੀ ਨੂੰ ਨਦੀ ਪਾਰ ਕਰਾਉਣ ਤਕ ਚੁੱਕਿਆ ਸੀ ਤੇ ਇਸ ਵਾਸਤੇ ਉਸ ਨੂੰ ਉਥੇ ਹੀ ਛੱਡ ਆਇਆ ਹਾਂ। ਤੁਸੀਂ ਮੈਨੂੰ ਤਾਂ ਨਸੀਹਤਾਂ ਕਰ ਰਹੇ ਹੋ, ਪਰ ਤੁਸੀਂ ਤਾਂ ਖੁਦ ਉਸ ਕੁੜੀ ਨੂੰ ਆਪਣੇ ਖਿਆਲਾਂ ਵਿਚ ਹਾਲੇ ਵੀ ਮੋਢਿਆਂ 'ਤੇ ਚੁੱਕੀ ਫਿਰਦੇ ਹੋ।

ਇਸ ਤਰ੍ਹਾਂ ਹੀ ਸਾਡੀਆਂ ਕਿੰਨੀਆਂ ਹੀ ਪੰਚਾਲ-ਕਥਾਵਾਂ ਹਨ ਜੋ ਕਿ ਸਹਿਜੇ ਹੀ ਸਿਖਿਆ ਦੇਣ ਦੇ ਨਾਲ-ਨਾਲ ਮਨ ਨੂੰ ਖੁਸ਼ੀ ਨਾਲ ਤਰੰਗਤ ਕਰ ਦਿੰਦੀਆਂ ਹਨ। ਇਸ ਪ੍ਰਸੰਗ ਵਿਚ ਇਕ ਜੰਗਲ-ਕਥਾ ਹੈ ਕਿ ਇਕ ਵਾਰੀ ਇਕ ਬਾਂਦਰ ਨੇ ਜੰਗਲ ਦੇ ਜਾਨਵਰਾਂ ਨੂੰ ਕਿਹਾ ਕਿ ਅਸੀਂ ਸ਼ੇਰ ਨੂੰ ਐਵੇਂ ਹੀ ਜੰਗਲ ਦਾ ਰਾਜਾ ਬਣਾ ਰੱਖਿਆ ਹੈ। ਜਦੋਂ ਕਿ ਸ਼ੇਰ ਸਾਡਾ ਕੋਈ ਕੰਮ ਵੀ ਨਹੀਂ ਕਰਦਾ, ਸਗੋਂ ਸਾਡਾ ਇਕ ਜਾਨਵਰ ਰੋਜ਼ ਹੀ ਖਾ ਜਾਂਦਾ ਹੈ। ਕਿਸਾ ਕੋਤਾਹ: ਜਾਨਵਰਾਂ ਨੇ ਬਾਂਦਰ ਨੂੰ ਆਪਣਾ ਰਾਜਾ ਬਣਾ ਲਿਆ।

ਇਕ ਦਿਨ ਬਦਕਿਸਮਤੀ ਨਾਲ ਜੰਗਲ ਨੂੰ ਅੱਗ ਲਗ ਗਈ ਤੇ ਸਾਰੇ ਪਾਸੇ ਹਾਹਾਕਾਰ ਮਚ ਗਿਆ। ਸਾਰੇ ਜਾਨਵਰ ਇਕੱਠੇ ਹੋ ਕੇ ਬਾਂਦਰ ਕੋਲ ਗਏ ਕਿ ਉਹ ਹੀ ਕੋਈ ਹੀਲਾ-ਵਸੀਲਾ ਕਰੇ। ਅਗੇ ਬਾਨਰ ਜੀ ਇਕ ਟਾਹਣੀ ਤੋਂ ਦੂਜੀ ਟਾਹਣੀ 'ਤੇ ਟਪੂਸੀਆਂ ਮਾਰ ਰਹੇ ਸੀ। ਜਾਨਵਰਾਂ ਦੀ ਪੰਚਾਇਤ ਨੇ ਕਿਹਾ ਕਿ ਤੁਸੀਂ ਕਿਉਂਕਿ ਸਾਡੇ ਬਾਨਰ-ਰਾਜੇ ਹੋ, ਇਸ ਲਈ ਕੋਈ ਚਾਰਜੋਈ ਕਰੋ। ਅਗੋਂ ਬਾਂਦਰ ਕਹਿਣ ਲਗਾ ਮੈਂ ਤਾਂ ਪਹਿਲਾਂ ਹੀ ਟਾਹਣੋਂ-ਟਾਹਣੀ ਭੱਜਿਆ ਫਿਰਦਾ ਹਾਂ ਤੇ ਇਸ ਤੋਂ ਵੱਧ ਮੈਂ ਹੋਰ ਕਰ ਵੀ ਕੀ ਸਕਦਾ ਹਾਂ।

ਜ਼ਾਹਿਰ ਹੈ ਕਿ ਬਾਂਦਰ ਬਹੁਤ ਹੀ ਚੁਸਤ-ਚਲਾਕ ਹੁੰਦੇ ਹਨ। ਇਨ੍ਹਾਂ ਨਾਲੋਂ ਕੋਈ ਹੋਰ ਵੱਡਾ ਨਕਲਚੀ ਨਹੀਂ ਹੋ ਸਕਦਾ। ਇਹ ਬੰਦਿਆਂ ਦੀ ਨਕਲ ਕਰਦੇ ਹੋਏ, ਸਿਆਲਾਂ ਵਿਚ ਲੱਕੜਾਂ ਤੇ ਪਾਥੀਆਂ ਇੱਕਠੀਆਂ ਕਰ ਕੇ ਲੋਹੜੀ ਬਾਲਣ ਦੀ ਕੋਸ਼ਿਸ਼ ਕਰਦੇ ਹਨ, ਪਰ ਸ਼ੁਕਰ ਹੈ ਕਿ ਇਨ੍ਹਾਂ ਨੂੰ ਅੱਗ ਬਾਲਣੀ ਨਹੀਂ ਆਉਂਦੀ। ਫਿਰ ਇਹ ਆਪਣੇ ਹੱਥ ਅੱਗੇ ਨੂੰ ਕੱਢ ਕੇ ਲੱਕੜਾਂ ਦੇ ਆਲੇ-ਦੁਆਲੇ ਅੱਗ ਸੇਕਣ ਵਾਸਤੇ ਬੈਠ ਜਾਂਦੇ ਹਨ। ਇਥੋਂ ਹੀ 'ਬਾਂਦਰਾਂ ਦੀ ਲੋਹੜੀ' ਦਾ ਅਖਾਣ ਪ੍ਰਚਲਿਤ ਹੋਇਆ ਹੈ ਕਿ ਕਿਸੇ ਵੀ ਕੰਮ ਨੂੰ ਜੇ ਸਵਾਂਗ ਮਾਤਰ ਕੀਤਾ ਜਾਵੇ ਤਾਂ ਉਸ ਦਾ ਲਾਭ ਨਹੀਂ ਹੁੰਦਾ। ਬਹਿਰਹਾਲ, ਬਾਂਦਰ ਇੰਨੇ ਸ਼ਰਾਰਤੀ ਹੁੰਦੇ ਹਨ ਕਿ ਇਨ੍ਹਾਂ ਬਾਰੇ ਕਿਹਾ ਜਾਂਦਾ ਹੈ ਕਿ ਕਿਸੇ ਸਿਆਣੇ ਬੰਦੇ ਨੇ ਬਾਂਦਰ ਨੂੰ ਕਿਹਾ ਕਿ ਦੇਖੀਂ ਕਿਤੇ ਅੱਗ ਨਾ ਲਾ ਦੇਵੀਂ। ਅਗੋਂ ਬਾਂਦਰ ਕਹਿਣ ਲੱਗਾ ਕਿ ਭਰਾਵਾ ਲੈ, ਮੈਂ ਤਾਂ ਅੱਗ ਲਾਉਣੀ ਭੁੱਲਿਆ ਹੀ ਬੈਠਾ ਸੀ। ਤੂੰ ਬਹੁਤ ਚੰਗਾ ਕੀਤਾ ਹੈ ਕਿ ਮੈਨੂੰ ਯਾਦ ਕਰਾ ਦਿਤਾ ਹੈ।

ਇਸ ਤਰ੍ਹਾਂ ਬਾਂਦਰ ਬਿਰਤੀ ਵਾਲੇ ਅਜਿਹੇ ਸ਼ਰਾਰਤੀ, ਚੁਸਤ-ਚਲਾਕ ਤੇ ਨੌਸਰਬਾਜ਼ ਬੰਦਿਆਂ ਬਾਰੇ ਇਕ ਦੰਦ ਕਥਾ ਪ੍ਰਚਲਿਤ ਹੈ ਕਿ ਕਿਸੇ ਜ਼ਿਮੀਦਾਰ ਨੇ ਆਪਣੇ ਪਸ਼ੂ-ਡੰਗਰ ਦੇ ਨਾਲ ਇਕ ਬਾਂਦਰ ਵੀ ਪਾਲ ਲਿਆ। ਬਾਂਦਰ ਰੋਜ਼ ਮੱਝ ਚੁੰਘ ਲਿਆ ਕਰੇ ਤੇ ਦੁੱਧ ਦੀ ਝੱਗ ਕੱਟੇ ਦੇ ਮੂੰਹ ਨੂੰ ਲਾ ਦਿਆ ਕਰੇ। ਜਦੋਂ ਜੱਟ ਨਿਤ ਦਿਹਾੜੇ ਕੱਟੇ 'ਤੇ ਕੁਟਾਪੇ ਦਾ

ਕੱਟਕ ਚਾੜ੍ਹੇ ਤਾਂ ਬਾਂਦਰ ਜੀ ਬੈਠੇ ਦੰਦ ਕੱਢੀ ਜਾਣ ਤੇ ਇਸ਼ਾਰੇ ਕਰੀ ਜਾਣ ਕਿ ਕੱਟੇ ਨੇ ਹੀ ਦੁੱਧ ਪੀਤਾ ਹੈ। ਸੋ ਇਕ ਦਿਨ ਪੰਜਾਬੀ ਦੇ ਅਖਾਣ 'ਸੌ ਦਿਨ ਚੋਰ ਦੇ ਤੇ ਇਕ ਦਿਨ ਸਾਧ ਦਾ' ਅਨੁਸਾਰ ਜੱਟ ਐਨ ਮੌਕੇ 'ਤੇ ਆ ਗਿਆ ਤੇ ਉਸ ਨੇ ਜਨਾਬ ਬਾਂਦਰ ਸਾਹਿਬ ਨੂੰ ਦੁੱਧ ਚੁੰਘਦੇ ਹੋਏ ਰੰਗੇ-ਹੱਥੀਂ ਹੀ ਫੜ ਲਿਆ। ਫਿਰ ਕੀ ਸੀ; ਜੱਟ-ਬਾਬੇ ਨੇ ਬਾਂਦਰ ਦੀ ਉਹ ਤੌਣੀ ਚਾੜ੍ਹੀ ਕਿ ਜਨਾਬ ਦੀਆਂ ਸਾਰੀਆਂ ਦੰਦੀਆਂ ਨਿਕਲ ਗਈਆਂ।

ਇਸ ਸਬੰਧ ਵਿਚ ਸਾਡੇ ਸਭਿਆਚਾਰ ਵਿਚ ਚਲਾਕ, ਚੁਗਲਖੋਰ, ਚਾਪਲੂਸ, ਤੇ ਲਾਊ-ਬੁਝਾਊ ਬੰਦਿਆਂ ਬਾਰੇ 'ਅੱਗ ਲਾਈ ਤੇ ਡੱਬੂ ਕੰਧ 'ਤੇ' ਜਿਹੀਆਂ ਲਕੋਕਤੀਆਂ ਮਸ਼ਹੂਰ ਹਨ। ਸਾਡੀ ਇਕ ਸਮਾਜਿਕ ਧਾਰਨਾ ਹੈ ਕਿ ਚਾਪਲੂਸ ਤੇ ਚੁਗਲਖੋਰ ਬੰਦੇ ਬਸ ਚੁਗਲੀ-ਨਿੰਦਿਆ ਦਾ ਖੱਟਿਆ ਹੀ ਖਾਂਦੇ ਹਨ। ਅਜਿਹੀ ਮਾੜੀ ਬਿਰਤੀ ਵਾਲੇ ਲੋਕਾਂ ਦੇ ਬਾਰੇ 'ਜਿੱਥੇ ਦੇਖੀ ਤਵਾ-ਪਰਾਤ; ਉਥੇ ਕੱਟੀ ਸਾਰੀ ਰਾਤ' ਜਿਹੀ ਇਕ ਕਹਾਵਤ ਮਸ਼ਹੂਰ ਹੈ। ਨਿਰਸੰਦੇਹ ਇਹ ਚੁਗਲੀ-ਨਿੰਦਾ ਕਰਨ ਵਾਲੇ ਮਨਮੁਖਾਂ ਨੂੰ ਕਿਸੇ ਦੀ ਬਦਖੋਈ ਤੇ ਬਦਨਾਮੀ ਕਰਨ ਤੋਂ ਬਿਨਾਂ ਰੋਟੀ ਹੀ ਨਹੀਂ ਸੁਆਦ ਲੱਗਦੀ। ਫਿਰ ਇਹ ਆਪਣੀ ਅਫ਼ਵਾਹਾਂ ਫੈਲਾਉਣ ਦੀ ਮਾੜੀ ਆਦਤ ਦੇ ਭੁਖ-ਭੋਖੜੇ ਦੇ ਮਾਰੇ ਬਸ ਆਪਣਾ ਝੱਸ ਪੂਰਾ ਕਰਨ ਲਈ ਵਿਰੋਧੀ ਧਿਰਾਂ ਦੇ ਖੇਮਿਆਂ ਵਿਚ 'ਹਲਵਾਈਆਂ ਦੀ ਕੁੱਤੀ ਵਾਂਗੂੰ' ਥਾਂ-ਥਾਂ ਪਲੇਟਾਂ ਚੱਟਦੇ ਫਿਰਦੇ ਹਨ।

ਇਸ ਕਰਕੇ ਸਾਡਾ ਸਮਾਜ ਵਾਜਿਬ ਤੌਰ 'ਤੇ ਅਜਿਹੇ ਚਾਪਲੂਸ ਤੇ ਖ਼ੁਸ਼ਾਮਦੀ ਬੰਦਿਆਂ ਨੂੰ ਬਸ 'ਬੁਰਕੀ ਦੇ ਵਣਜਾਰੇ' ਤੇ 'ਕੌਲੀ ਚੱਟ' ਹੀ ਕਹਿੰਦਾ ਹੈ। ਫਿਰ ਇਨ੍ਹਾਂ ਬਾਰੇ ਇਹ ਵੀ ਇਕ ਸੱਚ ਹੈ ਕਿ ਇਨ੍ਹਾਂ ਦੇ ਨਾਲ ਤਾਂ 'ਸ਼ਹਿਰ ਦੀ ਕੁੱਤੀ' ਵੀ ਨਹੀਂ ਤੁਰਦੀ। ਸਗੋਂ ਇਸ ਸਬੰਧ ਵਿਚ ਇਹ ਆਪਣੇ ਘਰ-ਪਰਿਵਾਰ ਨੂੰ ਵੀ ਬਦਨਾਮੀ ਦਿਵਾ ਕੇ ਕਿਸੇ ਘਰ-ਘਾਟ ਦਾ ਨਹੀਂ ਛੱਡਦੇ। ਇਸ ਸਬੰਧ ਵਿਚ ਇਹ ਕੋਈ ਅਤਿਕਥਨੀ ਨਹੀਂ ਹੈ ਕਿ ਸ਼ਰਾਰਤੀ ਅਨਸਰਾਂ ਦਾ ਆਪਣੇ ਹੀ ਮਾੜੇ ਟੋਲੇ ਹੁੰਦੇ ਹਨ, ਜੋ ਕਿ ਇਕ-ਦੂਜੇ ਨਾਲ ਘੱਗਰੀ ਦੇ ਸਾਥ ਵਾਂਗੂੰ ਨਿਭਦੇ ਹਨ। ਜੇ ਅਜਿਹੇ 'ਫੱਤੋ ਦੇ ਭੈੜੇ-ਭੈੜੇ ਯਾਰ ਬੇਲੀਆਂ' ਕੋਲ ਕੋਈ ਗਿਲਾ-ਸ਼ਿਕਵਾ ਕਰਦਾ ਹੈ ਤਾਂ ਇਨ੍ਹਾਂ ਦਾ ਗੈਰ-ਵਾਜਿਬ ਜਿਹਾ ਜਵਾਬ ਇਹ ਹੁੰਦਾ ਹੈ ਕਿ 'ਜੇ ਘੱਗਰੀ 'ਚ ਜੂੰਆਂ ਪੈ ਜਾਣ ਤਾਂ ਘੱਗਰੀ ਸੁੱਟੀ ਤਾਂ ਨਹੀਂ ਜਾਂਦੀ'।

ਫਿਰ ਅਜਿਹੇ ਚੁਫੇਰਗੜ੍ਹੀਏ, ਸ਼ਰਾਰਤੀ ਤੇ ਘਤਿਤੀ ਬੰਦਿਆਂ ਨੂੰ ਪੁਆੜੇ ਪਾਉਣ ਦੀ ਬੜੀ ਮੁਹਾਰਤ ਹੁੰਦੀ ਹੈ। ਬੇਸ਼ੱਕ ਅਜਿਹੇ ਘਤਿਤੀਆਂ ਨੂੰ ਇਹ ਵੀ ਪਤਾ ਹੁੰਦਾ ਹੈ ਕਿ ਚੀਚੀ-ਉਂਗਲ 'ਤੇ ਲਹੂ ਲਾ ਕੇ 326 ਨਹੀਂ ਬਣਦੀ, ਪਰ ਫਿਰ ਵੀ ਇਹ ਪੰਗੇ-ਹੱਥੇ ਬਸ ਪੁੱਠੇ ਪੰਗੇ ਲੈਣੋਂ ਨਹੀਂ ਟਲਦੇ। ਫਿਰ ਅਜਿਹੇ ਟਰਪੱਲੇਬਾਜ਼ ਬੰਦੇ ਬਾਤ-ਬਤੌਲੀਆਂ ਘੜਨ ਤੇ ਗੱਲ ਦਾ ਗਲਾਧੜ ਬਣਾਉਣ ਦੇ ਬੜੇ ਮਾਹਿਰ ਹੁੰਦੇ ਹਨ। ਇਸ ਵਾਸਤੇ ਇਹ ਉਘ-ਪਤਾਲ ਦੀਆਂ ਮਾਰਦੇ ਰਹਿੰਦੇ ਹਨ ਤੇ ਜ਼ਮੀਨ-ਅਸਮਾਨ ਦੇ ਕੁਲਾਬੇ ਮਿਲਾਉਂਦੇ ਰਹਿੰਦੇ ਹਨ। ਅਜਿਹੇ ਬੰਦੇ ਸਿਰੇ ਦੇ ਟੱਲੇਬਾਜ਼ ਹੁੰਦੇ ਹਨ। ਇਹ ਅਜਿਹੇ ਬਹਾਨੇ-ਟਰਪੱਲੇ ਮਾਰਦੇ

ਹਨ ਕਿ ਸੱਚ ਨੂੰ ਝੂਠ ਤੇ ਝੂਠ ਨੂੰ ਸੱਚ ਬਣਾ ਦਿੰਦੇ ਹਨ। ਸਿਰੇ ਦੀ ਗੱਲ ਤਾਂ ਇਹ ਹੈ ਕਿ ਅਜਿਹੇ 'ਸਾਈਆਂ ਕਿਤੇ ਵਧਾਈਆਂ ਕਿਤੇ' ਵਾਲੇ ਲੋਕਾਂ ਦੀ ਪ੍ਰਵਿਰਤੀ 'ਕੁੜ-ਕੁੜ ਕਿਤੇ ਤੇ ਆਂਡੇ ਕਿਤੇ' ਵਾਲੀ ਹੀ ਹੁੰਦੀ ਹੈ।

ਇਹ ਪੰਗੇਬਾਜ਼ ਬੰਦੇ 'ਸੀਲ ਕੁਕੜ' ਦੀ ਨਸਲ ਦੇ ਹੁੰਦੇ ਹਨ। ਇਸ ਵਾਸਤੇ ਹੀ ਇਨ੍ਹਾਂ 'ਤੇ 'ਸੀਲ ਕੁਕੜ ਤੇ ਖੁੱਡੇ ਦਾ ਖੌਅ' ਵਾਲਾ ਮੁਹਾਵਰਾ ਬੜਾ ਢੁਕਦਾ ਹੈ। ਬਸ ਬੁਨਿਆਦੀ ਤੌਰ 'ਤੇ ਇਨ੍ਹਾਂ ਦਾ ਕੰਮ 'ਨਾ ਖੇਡਣਾ ਤੇ ਨਾ ਖੇਡਣ ਦੇਣਾ' ਬਸ ਘੁੱਤੀ 'ਚ ਮੂਤਣ ਜਿਹੀਆਂ ਅੜਿੱਕੇਬਾਜ਼ੀਆਂ ਖੜ੍ਹਾ ਕਰਨਾ ਹੁੰਦਾ ਹੈ। ਇਹ ਮਾੜੇ ਖਿਡਾਰੀਆਂ ਵਾਂਗੂੰ ਬਾਲ ਨੂੰ ਟੱਲਾ ਮਾਰ ਕੇ ਮੈਦਾਨ ਤੋਂ ਬਾਹਰ ਸੁਟਣ ਦੇ ਆਦੀ ਹੁੰਦੇ ਹਨ। ਫਿਰ ਇਸ ਤੋਂ ਵੀ ਅੱਗੇ ਵਧ ਕੇ ਚਲਦੀ ਖੇਡ ਨੂੰ ਖਰਾਬ ਕਰਨ ਵਾਸਤੇ ਖਿਦੋ ਨੂੰ ਛੱਪੜ ਵਿਚ ਵੀ ਸੁਟ ਦਿੰਦੇ ਹਨ। ਇਉਂ ਇਹ 'ਚੌੜ-ਚਾਨਣ' ਆਪਣੇ ਹੀ ਕਿਸਮ ਦੇ ਲੱਲਰ ਲਾ ਕੇ ਕੋਈ 'ਨਵਾਂ ਹੀ ਚੰਦ' ਚਾੜ੍ਹਦੇ ਰਹਿੰਦੇ ਹਨ।

ਬਹਿਰਹਾਲ, ਅੰਤਿਤਾ ਇਨ੍ਹਾਂ ਬਾਰੇ ਕਿਹਾ ਜਾ ਸਕਦਾ ਹੈ ਕਿ ਸਾਡੇ ਸਮਾਜ ਵਿਚ ਅਜਿਹੀਆਂ ਮਾੜੀਆਂ ਪ੍ਰਵਿਰਤੀਆਂ, ਗੰਦੀਆਂ ਆਦਤਾਂ ਤੇ ਪੁੱਠੀਆਂ ਘਤਿਤਾਂ ਵਾਲੇ ਬੰਦੇ ਕਿਸੇ ਦਾ ਚੰਗਾ ਤਾਂ ਕੀ ਕਰਨਾ ਸੀ; ਸਗੋਂ ਇਹ ਕੋਈ ਚੰਗਾ ਕੰਮ ਕਰਨ ਬਾਰੇ ਸੋਚ ਵੀ ਨਹੀਂ ਸਕਦੇ। ਫਿਰ ਦੁਖ ਦੀ ਗੱਲ ਇਹ ਹੈ ਕਿ ਅਜਿਹੇ ਘਤਿਤੀ ਕਿਸਮ ਦੇ ਬੰਦੇ 'ਕੁੱਤੇ ਦੀ ਪੂਛ ਵਾਂਗੂੰ' ਕਦੇ ਛੇਤੀ ਕਿਤੇ ਸਿੱਧੇ ਨਹੀਂ ਹੁੰਦੇ। ਬਸ ਇਹ ਕਿਤੇ ਛਿੱਤਰਾਂ ਦੇ ਮਾਰੇ ਹੀ 'ਡਰਦੇ ਹਰਿ-ਹਰਿ' ਕਰਦੇ ਹਨ।

ਇਸ ਪ੍ਰਥਾਇ ਅਜਿਹੇ ਸ਼ਾਤਿਰ ਤੇ ਚਲਾਕ ਬੰਦਿਆਂ ਦੀ ਫਿਤਰਤ ਬਾਰੇ ਮੈਂ ਅਜ ਤੋਂ 25-26 ਸਾਲ ਪਹਿਲਾਂ ਫ਼ਰੀਦਕੋਟ ਵਿਖੇ ਬਾਬਾ ਫ਼ਰੀਦ ਦੇ ਪੁਰਬ ਸਮੇਂ 'ਨਿਉਂਦਾ ਬਾਬੇ ਨੂੰ' ਲੇਖ ਲਿਖਿਆ ਸੀ ਕਿ ਅਜਿਹੇ ਲੋਕ ਤਾਂ ਰੱਬ ਨਾਲ ਵੀ ਚੋਜ ਕਰਨੋਂ ਨਹੀਂ ਹਟਦੇ। ਇਹ ਲੋਕ ਰੱਬ ਘਰ ਵਿਚ ਵੀ ਚੜ੍ਹਾਵਾ ਇਉਂ ਚੜ੍ਹਾਉਂਦੇ ਹਨ ਕਿ ਜਿਵੇਂ ਰੱਬ 'ਤੇ ਕੋਈ ਅਹਿਸਾਨ ਕਰ ਰਹੇ ਹੋਣ। ਜੇ ਕਦੇ ਇਨ੍ਹਾਂ ਦੀ ਸੁਖਣਾ ਪੂਰੀ ਨਾ ਹੋਵੇ ਤਾਂ ਇਹ 'ਸਾਥੋਂ ਭੁੱਖਿਆਂ ਭਗਤੀ ਨਾ ਹੁੰਦੀ, ਆਹ ਫੜ੍ਹ ਮਾਲਾ ਆਪਣੀ' ਕਹਿਣ ਤੋਂ ਵੀ ਗੁਰੇਜ਼ ਨਹੀਂ ਕਰਦੇ। ਇਉਂ ਸਾਡਾ ਰੱਬ ਨਾਲ ਵੀ ਦੁਨਿਆਵੀ ਜਿਹਾ ਵਿਹਾਰ ਹੋ ਗਿਆ ਹੈ। ਅਸੀਂ ਦਰਵੇਸ਼ ਬੰਦਿਆਂ ਨੂੰ ਆਪਣੇ ਪਾਪਾਂ ਦੀ ਟੋਕਰੀ ਚੁੱਕਣ ਵਾਲੇ ਸਮਝ ਕੇ ਹੋਰ ਵੀ ਘੋਰ ਮੂਰਖਤਾ ਕਰਨੋਂ ਨਹੀਂ ਟਲਦੇ। ਫਿਰ ਸਾਡਾ ਤਾਂ ਇਹ ਵੀ ਪਤਾ ਨਹੀਂ ਕਿ ਅਸੀਂ ਆਪਣੇ ਮਿਹਰਬਾਨ ਦੋਸਤਾਂ ਨੂੰ ਤਾਂ ਕਦੋਂ 'ਹਮ ਬਾਜ਼ ਆਏ ਐਸੀ ਮੁਹਬਤ ਸੇ, ਉਠਾਉ ਪਾਨ-ਦਾਨ ਅਪਨਾ' ਕਹਿ ਕੇ ਪੱਲਾ ਝਾੜ ਲਈਏ।

ਇਥੇ ਇਨ੍ਹਾਂ ਮਾੜੇ ਬੰਦਿਆਂ ਦੇ ਉਲਟ ਨੇ ਕਬਖਤ ਇਨਸਾਨਾਂ ਸਬੰਧੀ ਜ਼ਿਕਰਯੋਗ ਹੈ ਕਿ ਜੇ ਅਰਬੀ ਘੋੜਿਆਂ, ਨਗੌਰੀ ਬਲਦਾਂ, ਬਲਹੋਤਰੇ ਦੇ ਊਠਾਂ ਤੇ ਪਾਲਤੂ ਕੁੱਤਿਆਂ ਵਰਗੇ ਜਾਨਵਰਾਂ ਦੀ ਨਸਲ ਪਰਖੀ ਜਾਂਦੀ ਹੈ ਤਾਂ ਸਾਡੇ ਸਮਾਜ ਵਿਚ ਬੰਦਿਆਂ ਦੀ

ਨਸਲ ਤੇ ਖਾਨਦਾਨੀ ਨੂੰ ਤਾਂ ਕਦੇ ਬਹੁਤ ਹੀ ਅਹਿਮੀਅਤ ਦਿੱਤੀ ਜਾਂਦੀ ਸੀ। ਇਸ ਲਈ ਹੀ ਮਸ਼ਹੂਰ ਹੁੰਦਾ ਸੀ ਕਿ 'ਧੀ ਘਰਾਣੇ ਦੀ ਤੇ ਬਲਦ ਲਾਣੇ ਦਾ' ਲੈਣਾ ਚਾਹੀਦਾ ਹੈ।

ਸੋ ਇਥੇ ਗੱਲ ਚਲ ਰਹੀ ਸੀ ਕਿ ਸਾਡੀਆਂ ਪੁਰਾਣੀਆਂ ਲੋਕ-ਕਥਾਵਾਂ, ਕਹਾਣੀਆਂ ਤੇ ਕਿਦਵੰਤੀਆਂ ਵਿਚੋਂ ਹਾਸਰਸ ਤੋਂ ਇਲਾਵਾ ਹੋਰ ਵੀ ਕਈ ਬਹੁਤ ਹੀ ਸਿੱਖਿਆਦਾਇਕ ਤੇ ਅਜ਼ਮੂਦਾ ਭਾਵ ਅਜ਼ਮਾਏ ਹੋਏ ਨੁਸਖੇ ਮਿਲਦੇ ਹਨ। ਪਰ ਇਸ ਦੇ ਉਲਟ ਅਜ ਜ਼ਾਹਿਰ ਹੈ ਕਿ ਅੱਜ ਅਸੀਂ ਆਪਣੇ ਸਮਾਜ ਵਿਚ ਤਕਰੀਬਨ ਸਾਰੇ ਹੀ ਲਾਲਸੀ, ਲੋਭੀ ਤੇ ਲਾਲਚੀ ਪ੍ਰਵਿਰਤੀਆਂ ਦੇ ਜ਼ਰ-ਖਰੀਦ ਗੁਲਾਮ ਬਣੇ ਹੋਏ ਹਾਂ। ਫਿਰ ਸਿਤਮ ਇਹ ਹੈ ਕਿ ਅਸੀਂ ਆਪਣੇ ਗਿਰੇਬਾਨ ਅੰਦਰ ਝਾਤੀ ਮਾਰਨ ਦੀ ਬਜਾਏ ਦੂਜਿਆਂ ਦੇ ਨੁਕਸ ਕੱਢਦੇ ਫਿਰਦੇ ਹਾਂ। ਇਸ ਲਈ ਅਸੀਂ ਆਪ ਤਾਂ 'ਦੁੱਧ ਧੋਤੇ ਤੇ ਗੰਗਾ ਨਾਤ੍ਹੇ' ਬਣੇ ਰਹਿੰਦੇ ਹਾਂ ਤੇ ਦੂਜੇ ਨੂੰ ਉਸ ਦੇ ਕੱਪੜੇ ਲਾਹ ਕੇ ਨੰਗਾ ਕਰਨ ਤਕ ਜਾਂਦੇ ਹਾਂ।

ਮੁੱਕਦੀ ਗੱਲ! ਅਸੀਂ ਸਾਰੇ ਹੀ ਆਪਣੀ ਨੈਤਿਕ ਤੇ ਸਮਾਜਿਕ ਜ਼ਿੰਮੇਵਾਰੀ ਤੋਂ ਟਾਲਾ ਵੱਟ ਰਹੇ ਹਾਂ। ਫਿਰ ਸਿਤਮ ਇਹ ਹੈ ਕਿ ਸਾਡੇ ਧਾਰਮਿਕ ਤੇ ਸਮਾਜਿਕ ਆਗੂ, ਅਜੋਕੀ ਲੀਡਰਸ਼ਿਪ ਤੇ ਪ੍ਰਸ਼ਾਸਨਿਕ ਵਿਵਸਥਾ ਗੈਰ-ਜ਼ਰੂਰੀ ਚੁਸਤ-ਚਲਾਕੀਆਂ ਦੇ ਰਾਹ ਪੈ ਕੇ ਆਪਣੀਆਂ ਗਲਤੀਆਂ ਦੀ ਜ਼ਿੰਮੇਵਾਰੀ ਸਮਾਜ ਦੇ ਸਿਰ ਮੜ੍ਹ ਰਹੀ ਹੈ। ਨਿਰਸੰਦੇਹ ਇਸ ਦਾ ਖਮਿਆਜ਼ਾ ਅੱਜ ਸਮੁੱਚਾ ਸਮਾਜ ਭੁਗਤ ਰਿਹਾ ਹੈ।

ਖ਼ੈਰ! ਹਾਸਰਸ ਦੇ ਇਸ ਪ੍ਰਸੰਗ ਵਿਚ ਅੱਗੇ ਗੱਲ ਤੋਰੀਏ ਕਿ ਪੰਜਾਬੀ ਲੋਕਾਂ ਦੇ ਸਾਰੇ ਵਰਗਾਂ ਤੇ ਕਿਤਿਆਂ ਸਬੰਧੀ ਬੜੇ ਹੀ ਰੌਚਿਕ, ਮਜ਼ਾਕੀਆ ਤੇ ਦਿਲਚਸਪ ਕਿੱਸੇ ਸੁਣਨ ਨੂੰ ਮਿਲਦੇ ਹਨ। ਪੰਜਾਬੀ ਲੋਕ ਸੁਭਾਅ ਦੇ ਪੱਖੋਂ ਮੌਜੀ ਤੇ ਆਪਣੀ ਹੀ ਧੁੰਨ ਦੇ ਮਾਲਕ ਹੁੰਦੇ ਹਨ। ਇਹ ਆਪਣੀ ਹੀ ਮੌਜ ਵਿਚ ਰਹਿੰਦੇ ਹਨ, ਜਿਸ ਕਰਕੇ ਇਹ ਲਾਫਟਰ ਸ਼ੋਅ ਜਿਹੇ ਪ੍ਰੋਗਰਾਮਾਂ ਨੂੰ ਦੇਖਦੇ ਹੋਏ ਵੀ ਗੰਭੀਰ ਹੋ ਸਕਦੇ ਹਨ। ਫਿਰ ਇਨ੍ਹਾਂ ਨੂੰ ਆਮ ਤੌਰ 'ਤੇ ਕਿਸੇ ਗੱਲ ਦਾ ਅੰਤਰੀਵ ਭਾਵ ਦੇਰ ਨਾਲ ਹੀ ਸਮਝ ਆਉਂਦਾ ਹੈ। ਸਗੋਂ ਕਈ ਬੰਦੇ ਇਹੋ-ਜਿਹੇ ਵੀ ਹੁੰਦੇ ਹਨ ਕਿ ਉਹ ਹਾਸੇ-ਮਖੌਲ ਦੀ ਕੋਈ ਗੱਲ ਸੁਣਨ ਉਪਰੰਤ ਵੀ ਆਪਣਾ ਕੁੜੱਤਣੀ ਹਾਵ-ਭਾਵ ਨਹੀਂ ਛੱਡਦੇ ਕਿ ਜਿਵੇਂ ਉਨ੍ਹਾਂ ਨੇ ਕੋਈ ਹਰੀ ਮਿਰਚ ਖਾਧੀ ਹੋਵੇ ।

ਬਹਿਰਹਾਲ, ਪਰ ਇਸ ਦੇ ਉਲਟ ਜੇ ਕਿਤੇ ਆਮ ਪੰਜਾਬੀ ਲੋਕਾਂ ਨੂੰ ਕਿਸੇ ਡੂੰਘੀ ਗੱਲ ਦਾ ਕੋਈ ਮਤਲਬ ਸਮਝਾ ਦਿੱਤਾ ਜਾਵੇ ਤਾਂ ਫੇਰ ਇਨ੍ਹਾਂ ਨੂੰ ਤਾੜੀਆਂ ਮਾਰਦੇ ਤੇ ਕੱਛਾਂ ਵਜਾਉਂਦੇ ਵੇਖਿਆ ਜਾ ਸਕਦਾ ਹੈ। ਇਨ੍ਹਾਂ ਬਾਰੇ ਮਸ਼ਹੂਰ ਹੈ ਕਿ ਇਹ ਕਿਸੇ ਵਿਆਹ-ਸ਼ਾਦੀ 'ਤੇ ਤਾਂ ਭਾਵੇਂ ਆਪਣੇ ਫੁਫੜ ਦੇ ਕਹਿਣ 'ਤੇ ਵੀ ਨਾ ਨੱਚਣ, ਪਰ ਜੇ ਕਿਤੇ ਆਪਣੀ ਮੌਜ ਵਿਚ ਆ ਜਾਣ ਤਾਂ ਫਿਰ ਕੋਈ ਵੱਡੀ ਗੱਲ ਨਹੀਂ ਕਿ ਇਹ ਰੇਡੀਉ ਜਾਂ ਟੈਲੀਵੀਜ਼ਨ 'ਤੇ ਖ਼ਬਰਾਂ ਸੁਣ ਕੇ ਹੀ ਭੰਗੜਾ ਹੀ ਪਾਉਣ ਲੱਗ ਪੈਣ।

ਇਸ ਸਬੰਧ ਵਿਚ ਅਜਕੱਲ੍ਹ ਦੀ ਗੱਲ ਹੀ ਲੈ ਲਈਏ ਤਾਂ ਅਸੀਂ ਹੁਣ ਅਣ-ਐਲਾਨੇ ਬਿਜਲੀ ਦੇ ਕੱਟਾਂ ਤੋਂ ਬਾਅਦ ਬਿਜਲੀ ਆਉਣ 'ਤੇ ਸਭ ਤੋਂ ਵੱਧ ਖੁਸ਼ੀ ਮਨਾਉਂਦੇ ਹਾਂ। ਬਸ

ਜਦੋਂ ਲਾਈਟ ਆਉਂਦੀ ਹੈ ਤਾਂ ਹਰ ਪਾਸੇ 'ਬਿਜਲੀ ਆ ਗਈ ਉਏ: ਬਿਜਲੀ ਆ ਗਈ' ਦੇ ਨਗਾਰੇ-ਹੋਕੇ ਵਜਦੇ ਸੁਣਦੇ ਹਨ। ਹੋਰ ਤਾਂ ਹੋਰ, ਬਿਜਲੀ ਆਉਣ 'ਤੇ ਕਈ ਛੋਟੇ ਗਲੀ-ਮੁਹੱਲਿਆਂ ਵਿਚ ਤਾਂ 'ਲਾਈਟ ਆ ਗਈ; ਬੱਤੀ ਆ ਗਈ' ਜਿਹੇ ਸਮੂਹਿਕ ਧਮੱਚੜਾਂ ਤੇ ਗਾਉਣ ਦਾ ਨਾਦ ਹੁਣ ਸੁਣਨ ਨੂੰ ਮਿਲਦਾ ਹੈ।

ਪਰ ਇਥੇ ਹੀ ਇਕ ਇਹ ਵੀ ਸਮਝਣ ਵਾਲੀ ਗੱਲ ਹੈ ਕਿ ਪੰਜਾਬੀਆਂ ਦੇ ਸੁਭਾਅ ਵਿਚ ਹੁਣ ਸਬਰ-ਸਕੂਨ ਦੀ ਥਾਂ ਬੇਚੈਨੀ ਤੇ ਪਰੇਸ਼ਾਨੀ ਦੀ ਇਕ ਮਾੜੀ ਸਿਮਤ ਵਧ ਰਹੀ ਹੈ। ਇਹ ਤਾਂ ਠੀਕ ਹੈ ਕਿ ਜਦੋਂ ਬਿਜਲੀ ਆਉਂਦੀ ਹੈ ਤਾਂ ਹਰ ਕਿਸੇ ਨੂੰ ਖੁਸ਼ੀ ਹੁੰਦੀ ਹੈ, ਪਰ ਜਦੋਂ ਬਿਜਲੀ ਜਾਂਦੀ ਹੈ ਤਾਂ ਅਸੀਂ ਸਾਰੇ ਹੀ ਰੋਪੜੀਆਂ ਦੀ ਭਾਸ਼ਾ ਵਿਚ 'ਬਿਜਲੀ ਭੱਜ ਗਈ, ਬਿਜਲੀ ਦੌੜ ਗਈ' ਜਿਹਾ ਲੋੜੋਂ ਵੱਧ ਸ਼ੋਰਗੁਲ ਤੇ ਰੌਲਾ-ਰੱਪਾ ਪਾਉਣ ਲਗਦੇ ਹਾਂ।

ਅਸੀਂ ਸਾਡੀ ਅਜੋਕੀ ਜੀਵਨ ਸ਼ੈਲੀ ਦੇ ਅਨੁਸਾਰ ਕੋਈ ਮਾੜੀ ਜਿਹੀ ਸੁਖ-ਸੁਵਿਧਾ ਖੁਸਣ 'ਤੇ ਹੱਦੋਂ ਵੱਧ ਨਿਰਾਸ਼, ਉਦਾਸ ਤੇ ਦਿਲਗੀਰ ਹੋ ਜਾਂਦੇ ਹਾਂ। ਸਾਨੂੰ ਬਿਜਲੀ ਜਾਣ ਵਰਗੀ ਆਮ ਘਟਨਾ ਵੀ ਅਣਹੋਣੀ ਬਣੀ ਦਿਸਦੀ ਹੈ, ਜਿਸ ਕਰਕੇ ਸਾਨੂੰ ਇਕ ਤਰਲੋ-ਮੱਛੀ ਤੇ ਤੜਫਣੀ ਜਿਹੀ ਲੱਗ ਜਾਂਦੀ ਹੈ। ਸੱਚੀ ਗੱਲ ਤਾਂ ਇਹ ਹੈ ਕਿ ਸਾਨੂੰ ਬਿਜਲੀ ਜਾਣ ਦਾ ਕਰੰਟ 440 ਵੋਲਟ ਵਾਂਗੂੰ ਲਗਦਾ ਹੈ। ਬਿਜਲੀ ਦਾ ਕਰੰਟ ਤਾਂ ਕਿਸੇ ਇਕੜ-ਦੁਕੜ ਮੰਦਭਾਗੇ ਨੂੰ ਹੀ ਲਗਦਾ ਹੈ, ਪਰ ਬਿਜਲੀ ਜਾਣ ਦਾ ਝਟਕਾ ਤਾਂ ਦੇਸ਼ ਦੇ ਕੋਨੇ-ਕੋਨੇ ਤੇ ਹਰ ਗਲੀ-ਮਹੱਲੇ ਵਿਚ ਖਲਬਲੀ ਤੇ ਕੋਹਰਾਮ ਮਚਾ ਦਿੰਦਾ ਹੈ।

ਬਸ ਸਾਡੇ ਸਭ ਦੇ ਮਨਾਂ ਵਿਚ ਬਿਜਲੀ ਜਾਣ ਦੀ ਤਲ-ਬਲੀ ਭਾਵ ਤੜਫਣੀ ਚਿੰਘਾੜਾਂ ਮਾਰ ਉਠਦੀ ਹੈ ਤੇ ਬਿਜਲੀ ਦੀ ਉਡੀਕ ਦੀ ਸ਼ਿੱਦਤ ਹਰ ਮਨ ਨੂੰ ਬੇਚੈਨ ਕਰ ਦਿੰਦੀ ਹੈ। ਇਉਂ ਫਿਰ ਅਸੀਂ ਬਿਜਲੀ ਵਾਲਿਆਂ ਨੂੰ ਕੱਪੜਿਉਂ ਬਾਹਰ ਹੋ ਕੇ ਪੂਰੀ ਤਲਖੀ ਵਿਚ ਗਾਲਾਂ ਕੱਢਦੇ ਹੋਏ ਕੱਛੇ-ਬੁਨੈਣ ਵਿਚ ਹੀ ਘਰੋਂ ਬਾਹਰ ਆ ਖੜ੍ਹਦੇ ਹਾਂ। ਫਿਰ ਅਸੀਂ ਬੂਅ-ਪਾਰ੍ਹਿਆ ਤੇ ਹਾਏ-ਹਾਇਆ ਦਾ ਹੋ-ਹੱਲਾ ਤੇ ਵਾਵੇਲਾ ਇੰਨਾਂ ਮਚਾ ਦਿੰਦੇ ਹਾਂ ਕਿ ਇਸ ਦੇ ਨਜ਼ਾਰੇ ਵੇਖਣ ਵਾਲੇ ਹੀ ਹੁੰਦੇ ਹਨ।

ਹੁਣ ਆਪਾਂ ਸੋਚ ਕੇ ਵੇਖੀਏ ਕਿ ਜੇ ਕਿਸੇ ਦੀ ਘਰਵਾਲੀ ਆਪਣੇ ਪੇਕੇ ਜਾਂ ਰਿਸ਼ਤੇਦਾਰੀ ਵਿਚ ਚਲੀ ਜਾਵੇ ਤਾਂ ਅਸੀਂ ਇਸ ਸਬੰਧੀ ਕਿਸੇ ਨਾਲ ਗੱਲ ਵੀ ਨਹੀਂ ਕਰਦੇ; ਸਗੋਂ ਅਸੀਂ ਆਮ ਤੌਰ 'ਤੇ ਮਨੋ-ਮਨੀਂ ਖੁਸ਼ ਹੁੰਦੇ ਹਾਂ ਕਿ ਹੁਣ ਕੁਝ ਦਿਨ ਲਈ ਆਪਣੇ ਕਿਸੇ ਅਵੱਲੇ ਜਿਹੇ ਸ਼ੌਕ ਦਾ ਝੱਸ ਪੂਰਾ ਕਰਕੇ ਆਪਣਾ ਚਿਤ ਰਾਜ਼ੀ ਕਰਾਂਗੇ। ਇਸ ਵਾਸਤੇ ਅਸੀਂ ਕਦੇ ਵੀ ਆਪਣੀ ਅਰਧਾਂਗਣੀ ਦੇ ਵਾਪਸ ਆਉਣ ਦੀ ਉਡੀਕ ਨਹੀਂ ਕਰਦੇ। ਸਾਨੂੰ ਖੁਦ ਹੀ ਚਾਨਣਾ ਹੈ ਕਿ ਅਸੀਂ ਕਿਤੇ ਅੜੇ-ਥੁੜੇ ਹੀ ਘਰਵਾਲੀ ਦੀ ਮਾੜੀ-ਮੋਟੀ ਹੀ ਉਡੀਕ ਕਰਦੇ ਹਾਂ ਕਿਉਂਕਿ ਉਸ ਬਿਨਾਂ ਸਾਡਾ ਕੋਈ ਹੋਰ ਗੁਜ਼ਾਰਾ ਵੀ ਨਹੀਂ ਹੈ। ਪਰ ਇਸ ਦੇ ਉਲਟ ਜਦੋਂ ਬਿਜਲੀ ਚਲੀ ਜਾਂਦੀ ਹੈ ਤਾਂ ਹਰ ਬੰਦਾ ਹਰ ਪਲ ਰਹਿ-ਰਹਿ ਕੇ ਬਿਜਲੀ ਦੇ

ਇੰਤਜ਼ਾਰ ਵਿਚ ਬੂਥੜ ਉਤਾਂਹ ਨੂੰ ਚੁਕ ਕੇ ਵੇਖਦਾ ਹੈ ਕਿ ਸ਼ਾਇਦ ਕੋਈ ਲਾਟੂ ਜਗ ਪਵੇ ਜਾਂ ਕੋਈ ਪੱਖਾ ਹੀ ਆਪਣੇ ਖੰਭ ਹਿਲਾ ਲਵੇ।

ਇਉਂ ਫਿਰ ਜੇ ਕਿਤੇ ਅਸੀਂ ਗੁਆਂਢੀਆਂ ਨੂੰ ਅਗੇ-ਪਿਛੇ ਬੁਲਾਉਂਦੇ ਨਾ ਵੀ ਹੋਈਏ ਤਾਂ ਵੀ ਆਪਣੀ ਇਸ ਜੰਗੀ ਜਿਹੀ ਮਾਨਸਿਕ ਜੱਦੋ-ਜਹਿਦ ਵਿਚ ਅਸੀਂ ਆਂਢ-ਗੁਆਂਢ ਨਾਲ ਮਿਲ ਕੇ 'ਬਿਜਲੀ ਪਤਾ ਨਹੀਂ ਕਦੋਂ ਆਊਗੀ' ਜਿਹੀ ਹਾਲ-ਪਾਰ੍ਹਿਆ ਤੇ ਬੂਹ-ਪਾਰ੍ਹਿਆ ਮਚਾ ਦਿੰਦੇ ਹਾਂ। ਇਥੋਂ ਤਕ ਕਿ ਅਸੀਂ ਬਿਜਲੀ ਦੇ ਦਫ਼ਤਰਾਂ ਦੀਆਂ ਤਾਰਾਂ-ਘੰਟੀਆਂ ਤਾਂ ਖੜਕਾਉਂਦੇ ਹੀ ਹਾਂ, ਸਗੋਂ ਇਸ ਸਬੰਧ ਵਿਚ ਅਸੀਂ ਤਾਂ ਸਰਕਾਰ ਦੀ ਮਾੜੀ ਕਾਰਗੁਜ਼ਾਰੀ ਦੇ ਵਿਰੁਧ ਗਿਲੇ-ਸ਼ਿਕਵਿਆਂ ਤੇ ਸ਼ਿਕਾਇਤਾਂ ਦਾ ਹੜ੍ਹ ਹੀ ਲਿਆ ਦਿੰਦੇ ਹਾਂ।

ਖੈਰ! ਹੁਣ ਲੋਕਾਂ ਨੇ ਵੀ ਸਰਕਾਰ ਨੂੰ ਚੂਨਾ ਲਾਉਣ ਵਾਸਤੇ ਬਿਜਲੀ ਦੀ ਚੋਰੀ ਵਾਸਤੇ ਕੁੰਡੀ ਪ੍ਰੈਕਟਿਸ ਸ਼ੁਰੂ ਕਰ ਲਈ ਹੈ। ਇਸ ਦਾ ਮਤਲਬ ਇਹ ਹੈ ਕਿ ਬਿਜਲੀ ਦੀਆਂ ਤਾਰਾਂ ਤੋਂ ਸਿੱਧੀ ਕੁੰਡੀ ਜੋੜ ਕੇ ਆਪਣੇ ਘਰਾਂ ਤੇ ਖਾਸ ਕਰਕੇ ਟਿਊਬਵੈਲਾਂ 'ਤੇ ਬਿਜਲੀ ਦਾ ਅਜਿਹਾ ਜੁਗਾੜ ਕਰ ਲਿਆ ਹੈ ਕਿ ਹੁਣ ਜਿਹੜੀ ਮਾੜੀ-ਮੋਟੀ ਬਿਜਲੀ ਆਉਂਦੀ ਵੀ ਹੈ ਤਾਂ ਉਸ ਦਾ ਵੀ ਬਿਲ ਨਹੀਂ ਆਉਂਦਾ। ਇਸ ਤਰ੍ਹਾਂ ਹੀ ਫੂਡ ਸਪਲਾਈ, ਪਨਸਪ, ਮਾਰਕਫੈੱਡ, ਵੇਅਰ ਹਾਊਸਿੰਗ ਤੇ ਐੱਫ.ਸੀ.ਆਈ. ਮਹਿਕਮਿਆਂ ਦੇ ਮੁਲਾਜ਼ਮਾਂ ਨੇ ਬੋਰੀਆਂ ਵਿਚੋਂ ਕਣਕ ਕੱਢਣ ਵਾਸਤੇ ਕੁੰਡੀ ਪ੍ਰੇਡ ਦੀ ਪ੍ਰਥਾ ਚਲਾ ਰੱਖੀ ਹੈ। ਇਉਂ ਹੀ ਆਬਕਾਰੀ ਵਿਭਾਗ ਦੀਆਂ ਨਜ਼ਰਾਂ ਹੇਠ ਦਾਰੂ ਕੱਢਣ ਵਾਲਿਆਂ ਨੇ 'ਲਾਹਣ' ਤੋਂ 'ਦੇਸੀ ਦਾਰੂ' ਕੱਢਣ ਦੀ ਵਧੀਆ ਤੋਂ ਵਧੀਆ ਜੁਗਾੜਬੰਦੀ ਕਰ ਰੱਖੀ ਹੈ। ਫਿਰ ਇਹ ਲੋਕ ਘਰ ਦੀ ਕੱਢੀ ਦਾਰੂ ਨੂੰ ਸਕੌਚ ਦੀਆਂ ਬੋਤਲਾਂ ਵਿਚ ਭਰਨ ਤੇ ਹੋਰ ਤਾਂ ਹੋਰ; ਮਹਿੰਗੇ ਤੋਂ ਮਹਿੰਗੇ ਕੈਮੀਕਲ ਨਸ਼ੇ ਤੇ ਡਰੱਗਜ਼ ਬਣਾਉਣ ਦਾ ਕੰਮ ਵੀ ਸਰਕਾਰ ਦੇ ਨੱਕ ਹੇਠ ਕਰਕੇ ਪੰਜਾਬ ਦੇ ਮਾਪਿਆਂ ਦੀ ਹਿਕ 'ਤੇ ਦੀਵਾ ਬਾਲ ਰਹੇ ਹਨ।

ਇਉਂ ਹੀ ਹੁਣ ਜੇ ਲੱਗਦੇ ਹਥ ਖਾਣ-ਪੀਣ ਵਾਲੀਆਂ ਵਸਤਾਂ ਵਿਚ ਮਿਲਾਵਟ ਦੀ ਗੱਲ ਵੀ ਕਰ ਲਈਏ ਤਾਂ ਕਿਹਾ ਜਾ ਸਕਦਾ ਹੈ ਕਿ ਪਹਿਲਾਂ ਦੋਧੀ ਦੁਧ ਵਿਚ ਪਾਣੀ ਪਾਉਂਦੇ ਸਨ; ਪਰ ਹੁਣ ਗਜ਼ਬ ਖੁਦਾ ਦਾ ਕਿ ਉਹ ਪਾਣੀ ਵਿਚ ਦੁਧ ਮਿਲਾਉਂਦੇ ਹਨ। ਦੋਧੀ ਤੇ ਹਲਵਾਈ ਹੁਣ ਪਾਣੀ ਵਿਚ ਮਾੜਾ-ਮੋਟਾ ਦੁਧ ਤੇ ਛਟਾਕੀ-ਪਾਈਆ ਯੂਰੀਆ ਖਾਦ ਸਿਰਫ਼ ਪਾਣੀ ਨੂੰ ਦੁਧ ਵਾਲੀ ਰੰਗਤ ਦੇਣ ਲਈ ਪਾਉਂਦੇ ਹਨ। ਬਾਕੀ ਦੁਧ ਤੇ ਖੋਏ ਦੀਆਂ ਬਣੀਆਂ ਮਠਿਆਈਆਂ ਵਿਚ ਮਾਵੇ ਦੇ ਤੌਰ 'ਤੇ ਹੋਰ ਕੀ-ਕੀ ਅੱਲਮ-ਗੱਲਮ ਪੈਂਦਾ ਹੈ, ਇਹ ਤਾਂ ਸਾਡੇ ਮਾਹਿਰ ਮਿਲਾਵਟਖੋਰ ਹੀ ਜਾਨਣ।

ਫਿਰ ਇਸ ਤਰ੍ਹਾਂ ਹੀ ਸਾਡੇ ਪੰਸਾਰੀ ਤੇ ਦੁਕਾਨਦਾਰ ਮਸਾਲਿਆਂ ਵਿਚ ਲਾਲ ਮਿਰਚ ਦੀ ਥਾਂ ਲਾਲ ਰੰਗ, ਗਰਮ ਮਸਾਲਿਆਂ ਦੀ ਥਾਂ 'ਤੇ ਗਧਿਆਂ-ਘੋੜਿਆਂ ਦੀ ਲਿੱਦ ਅਤੇ ਹਲਦੀ ਦੀ ਥਾਂ ਪੀਲਾ ਰੰਗ ਪਾ ਕੇ ਆਪਣੀ ਬੇਈਮਾਨੀ ਦੀ ਕਮਾਈ ਨੂੰ ਚੋਖੀ ਰੰਗਤ ਦੇ ਰਹੇ ਹਨ। ਇਉਂ ਹੀ ਚੌਲਾਂ ਤੇ ਦਾਲਾਂ ਵਿਚ ਕਿਣਕਾ-ਕੰਕਰ ਮਿਲਾਉਣਾ

ਤਾਂ ਸਾਡੇ ਵਪਾਰੀ ਵਰਗ ਦਾ ਤਕਰੀਬਨ ਨੇਮ-ਧਰਮ ਹੀ ਬਣ ਗਿਆ ਹੈ। ਬਾਕੀ ਇਹ ਮਿਲਾਵਟਖੋਰ ਇਸ ਸਬੰਧ ਵਿਚ ਹੋਰ ਕਿਹੜੇ ਹਥਕੰਡੇ ਵਰਤਦੇ ਹਨ, ਉਹ ਤਾਂ 'ਰਾਮ ਦੀਆਂ ਰਾਮ ਹੀ ਜਾਣੇ।'

ਅਜਿਹੀਆਂ ਜੀਵਨ-ਘਾਤਿਕ ਮਾੜੀਆਂ ਕਰਤੂਤਾਂ ਤੇ ਵਹਿਵਤਾਂ ਤੋਂ ਪਹਿਲਾਂ ਅਜਕਲ੍ਹ ਦੁੱਧ ਵੇਚਣ ਵਾਲੇ ਪਰਿਵਾਰ ਤੇ ਡੇਅਰੀਆਂ ਵਾਲੇ ਆਪਣੀਆਂ ਮੱਝਾਂ, ਗਾਈਆਂ ਤੇ ਇਥੋਂ ਤਕ ਕਿ ਬੱਕਰੀਆਂ ਤੋਂ ਵੀ ਵੱਧ ਦੁਧ ਲੈਣ ਵਾਸਤੇ ਆਪਣੇ ਦੁਧਾਰੂਆਂ ਨੂੰ ਸਿਹਤ ਨਾਸ਼ਕ ਜ਼ਹਿਰੀਲੇ ਕੈਮੀਕਲਾਂ ਦੇ ਟੀਕੇ ਲਾਉਂਦੇ ਹਨ। ਇਸ ਤਰ੍ਹਾਂ ਲੋਕਾਈ ਪੁਰਾਣੇ ਸਮਿਆਂ ਤੋਂ ਹੀ ਜਿਸ ਦੁਧ ਜਿਹੀ ਨਿਆਮਤ ਨੂੰ ਬਸ ਸਿਹਤ ਵਰਧਕ ਅੰਮ੍ਰਿਤ ਜਾਣ ਕੇ ਪੀ ਰਹੀ ਸੀ, ਹੁਣ ਉਹ ਹੀ ਦੁਧ ਸਾਡੀ ਸਿਹਤ ਨਾਲ ਖਿਲਵਾੜ ਕਰ ਰਿਹਾ ਹੈ।

ਸਾਨੂੰ ਸਭ ਨੂੰ ਜੁਗਾੜਬੰਦੀ ਦੇ ਪ੍ਰਸੰਗ ਵਿਚ ਵਧੀਆ ਲੁਹਾਰਾ-ਤਰਖਾਣਾਂ ਆਉਂਦਾ ਹੈ। ਸਾਡੇ ਕਿਰਸਾਣ ਵੀ ਹੁਣ ਕੱਦੂਆਂ ਤੇ ਤੋਰੀਆਂ ਨੂੰ ਰਾਤੋ-ਰਾਤ ਵੱਡਾ ਕਰਨ ਵਾਸਤੇ ਵੇਲਾਂ ਨੂੰ ਜ਼ਹਿਰੀਲੇ ਟੀਕੇ ਲਾਉਣ ਦਾ ਕੋਝਾ ਕੰਮ ਕਰ ਰਹੇ ਹਨ। ਅਜ ਅਸੀਂ ਖੁਦ ਤੇ ਡਾਕਟਰੀ ਸਲਾਹ ਅਨੁਸਾਰ ਹਰੀਆਂ ਸਬਜ਼ੀਆਂ ਤੇ ਸਲਾਦ ਖਾ ਰਹੇ ਹਾਂ; ਦਰਅਸਲ, ਉਹ ਸਲਾਦ ਘੱਟ ਤੇ ਉਸ ਵਿਚ 'ਗੁੜ ਵਿਚ ਮੋਹਰਾ ਦੇਣ' ਦੇ ਅਖਾਣ ਅਨੁਸਾਰ ਭਾਵ ਜ਼ਹਿਰ ਵੱਧ ਹੁੰਦਾ ਹੈ। ਮੁੱਕਦੀ ਗੱਲ ! ਸਾਡੀਆਂ ਇਸ ਤਰ੍ਹਾਂ ਦੀਆਂ ਨਿਤ-ਨਵੀਆਂ ਜੁਗਾੜਬੰਦੀਆਂ ਦੇ ਕੋਝੇ ਪ੍ਰਚਲਣ ਦੇ ਨਾਲ ਜਨ-ਸਿਹਤ ਦਾ ਨਾ-ਕਾਬਿਲੇ-ਮੁਆਫ਼ ਗੁਨਾਹ ਕਰਕੇ ਕੌਮ ਦਾ ਜਾਨੀ ਨੁਕਸਾਨ ਕਰ ਰਹੇ ਹਾਂ।

ਇਸ ਤਰ੍ਹਾਂ ਹੀ ਸਾਡੇ ਦੇਸ਼ ਤੇ ਸਮਾਜ ਵਿਚ ਜੁਗਾੜਬੰਦੀ ਦੇ ਨਾਮ 'ਤੇ ਰੈਡੀਮੇਡ ਕੱਪੜੇ ਬਣਾਉਣ ਵਾਲੀਆਂ ਫੈਕਟਰੀਆਂ ਤੇ ਦਵਾਈਆਂ ਬਣਾਉਣ ਵਾਲੀਆਂ ਵੱਡੀਆਂ-ਵੱਡੀਆਂ ਫਰਮਾਂ 'ਬ੍ਰਾਂਡ ਦੇ ਨਾਮ' 'ਤੇ ਬੜੀ ਹੁਸ਼ਿਆਰੀ ਨਾਲ ਬ੍ਰਾਂਡਿਡ ਵਸਤਾਂ 'ਤੇ 'ਮੇਡ-ਇਨ' ਦੀ ਥਾਂ 'ਮੇਡ-ਐਜ਼' ਲਿਖ ਰਹੀਆਂ ਹਨ। ਇਸ ਤਰ੍ਹਾਂ ਦੀਦਾ-ਦਨਿਸ਼ਤਾ ਚੋਰੀ-ਚਕਾਰੀ ਦੀ ਦਿਨ-ਦੀਵੀਂ ਖੁਲ੍ਹੀ ਖੇਡ ਖੇਡੀ ਜਾ ਰਹੀ ਹੈ। ਕਹਿੰਦੇ ਹਨ ਕਿ 'ਚੋਰ ਚੋਰੀ ਤੋਂ ਜਾਏ, ਪਰ ਹੇਰਾਫੇਰੀ ਤੋਂ ਨਾ ਜਾਏ' ਬਿਲਕੁਲ ਹੁਣ ਇਸ ਅਨੁਸਾਰ ਸਾਡੇ ਇਹ ਹੇਰਾਫੇਰੀ ਮਾਸਟਰ ਅਤੇ ਖਾਸ ਕਰਕੇ ਨਸ਼ਿਆਂ ਦੇ ਤਸਕਰ ਸਰਕਾਰ ਤੇ ਲੋਕਾਂ ਦੀ ਹਿਕ 'ਤੇ ਰੋਜ਼ਾਨਾਂ ਹੀ ਮੂੰਗ ਦਲ ਰਹੇ ਹਨ।

ਇਸ ਤੋਂ ਅਗੇ ਦੇਸ਼ ਵਿਚੋਂ ਨੌਜਵਾਨਾਂ ਨੂੰ 'ਕਬੂਤਰਬਾਜ਼ਾਂ' ਵਲੋਂ ਪਰਿੰਦੇ-ਪੰਛੀ ਬਣਾ ਕੇ ਬਾਹਰਲੇ ਮੁਲਕਾਂ ਦੀਆਂ ਪ੍ਰਵਾਸੀ ਮੰਡੀਆਂ ਵਿਚ ਭੇਜਿਆ ਜਾ ਰਿਹਾ ਹੈ। ਫਿਰ ਕਾਲੇ ਧਨ ਨੂੰ ਇੱਧਰ ਤੋਂ ਉਧਰ ਕਰਨ ਜਿਹੇ ਹਵਾਲਾ ਕਾਂਡਾਂ ਤੇ ਜ਼ਖੀਰਾਬਾਜ਼ੀ ਤੋਂ ਇਲਾਵਾ ਹੋਰ ਕਿੰਨੀਆਂ ਹੀ ਵਿਆਹ-ਸ਼ਾਦੀਆਂ ਦੇ ਨਾਮ 'ਤੇ ਦੇਹ-ਵਪਾਰ ਜਿਹੀਆਂ ਗੈਰ-ਸਮਾਜਿਕ ਗਤੀਵਿਧੀਆਂ ਦੀਆਂ ਘਿਨੌਣੀਆਂ ਜੁਗਾੜਬੰਦੀਆਂ ਹੋ ਰਹੀਆਂ ਹਨ। ਫਿਰ ਸਿਤਮ ਇਹ ਹੈ ਕਿ ਆਮ ਲੋਕ ਨਾ ਤਾਂ ਇਨ੍ਹਾਂ ਸਮਾਜ-ਦੋਖੀਆਂ ਦੀਆਂ ਬਘਿਆੜੀ-ਚਾਲਾਂ ਜਾਣਦੇ ਹੀ

ਹਨ ਅਤੇ ਫਿਰ ਜੇ ਸਾਡਾ ਜਨ-ਸਧਾਰਨ ਇਨ੍ਹਾਂ ਸ਼ਾਤਿਰ ਤੇ ਮਾੜੇ ਅਨਸਰਾਂ ਦੀਆਂ ਲੂੰਬੜ-ਚਾਲਾਂ ਨੂੰ ਸਮਝਣਾ ਵੀ ਚਾਹੇ ਤਾਂ ਵੀ ਉਹ ਇਨ੍ਹਾਂ ਵੱਡੇ-ਵੱਡੇ ਮਗਰਮੱਛਾਂ ਵਰਗੇ 'ਧਨਾਢਾਂ ਦੀ ਲੀਲਾ' ਸਮਝਣ ਦੇ ਸਮਰੱਥ ਹੀ ਨਹੀਂ ਹੈ। ਬਸ ਸਮਝ ਲਉ ਕਿ ਚੁਪ ਹੀ ਭਲੀ ਹੈ ਕਿਉਂਕਿ ਆਮ ਲੋਕ ਕੀ ਜਾਣ ਸਕਦੇ ਹਨ ਕਿ 'ਡੱਡਾਂ ਕਿਹੜੇ ਵੇਲੇ ਪਾਣੀ ਪੀਂਦੀਆਂ ਹਨ'।

ਬਹਿਰਹਾਲ, ਸਾਡੀ ਸਰਕਾਰੀ ਤੇ ਪ੍ਰਸ਼ਾਸਨਿਕ ਵਿਵਸਥਾ ਵਿਚ ਬਾਹਲਾ ਕੰਮ ਤਾਂ ਜੁਗਲਬੰਦੀ ਤੇ ਜੁਗਾੜਬੰਦੀ ਨਾਲ ਹੀ ਹੋ ਰਿਹਾ ਹੈ। ਅਸੀਂ ਕਦੋਂ ਤੋਂ ਗਰੀਬੀ ਹਟਾਉਣ ਤੇ ਜਾਂ ਫਿਰ ਮਹਿੰਗਾਈ ਘਟਾਉਣ ਦੇ ਯਤਨ-ਪ੍ਰਯਤਨ ਕਰ ਰਹੇ ਹਾਂ, ਪਰ ਇਸ ਪ੍ਰਥਾਇ 'ਅੱਗਾ ਦੌੜ ਤੇ ਪਿੱਛਾ ਚੌੜ' ਵਾਲੀ ਖੇਡ ਸਰਵਵਿਆਪਕ ਹੋ ਕੇ ਸਾਡੀਆਂ ਸਾਰੀਆਂ ਸਕੀਮਾਂ-ਸਬੀਲਾਂ ਨੂੰ ਚੌਪਟ ਕਰ ਰਹੀ ਹੈ। ਇਸ ਪ੍ਰਸੰਗ ਵਿਚ ਜੇ ਹੁਣ ਕੁਝ ਜੁਗਾੜਬੰਦੀ ਦੇ ਨਾਮ 'ਤੇ ਸਾਡੀ ਕੌਮੀ ਪੱਧਰ 'ਤੇ ਕੋਈ ਪ੍ਰਾਪਤੀ ਹੈ ਤਾਂ ਉਹ ਸਾਡੇ ਪ੍ਰਸ਼ਾਸਨ ਤੇ ਖਾਸ ਕਰਕੇ ਪੁਲਿਸ ਦੀ ਲੁਟ ਤੇ ਕੁਟ ਹੈ। ਸਾਡੇ ਪੁਲਿਸ ਵਾਲਿਆਂ ਦੇ 'ਘੁੰਗਰੂਆਂ ਵਾਲੇ ਪਟੇ' ਤੇ ਘੋਟਣੇ ਵਾਲੀ ਅਸਲੀ ਸੁਚਿੱਤਰ ਜੁਗਾੜਬੰਦੀ ਦਾ ਮੁਕਾਬਲਾ ਤਾਂ ਸੰਸਾਰ ਪ੍ਰਸਿੱਧ 'ਸਕਾਟਲੈਂਡ ਯਾਰਡ' ਦੀ ਪੁਲਿਸ ਵੀ ਨਹੀਂ ਕਰਦੀ।

ਇਸ ਪ੍ਰਥਾਇ ਇਕ ਵਾਰ ਦੀ ਗੱਲ ਹੈ ਕਿ ਜਦੋਂ ਅਮਰੀਕਾ ਦਾ ਸਾਬਕਾ ਰਾਸ਼ਟਰਪਤੀ ਬਿਲ ਕਲਿੰਟਨ ਭਾਰਤ ਆਇਆ ਤਾਂ ਉਸ ਨੇ ਪੰਜਾਬ ਪੁਲਿਸ ਦੀ ਤੀਜੇ-ਚੌਥੇ ਦਰਜੇ ਦੀ ਇੰਨਟੈਰੋਗੇਸ਼ਨ ਦਾ ਨਜ਼ਾਰਾ ਆਪਣੇ ਅੱਖੀਂ ਵੇਖਿਆ ਤਾਂ ਉਸ ਦੇ ਸਾਹਮਣੇ ਇਕ ਇੰਨਟੈਰੋਗੇਸ਼ਨ ਸੈਂਟਰ ਤੋਂ ਬੱਕਰੀ ਦਾ ਮੇਮਣਾ ਪੇਸ਼ ਕੀਤਾ ਗਿਆ, ਜੋ ਮਿਆਂ-ਮਿਆਂ ਕਰਕੇ ਕਹਿ ਰਿਹਾ ਸੀ ਕਿ ਜਨਾਬ ਮੈਂ ਹਾਥੀ ਹਾਂ। ਬਹਿਰਹਾਲ, ਜਨਾਬ ਕਲਿੰਟਨ ਸਾਹਿਬ ਕਹਿਣ ਲੱਗੇ ਕਿ ਇਹ ਕਿਵੇਂ ਹੋ ਸਕਦਾ ਹੈ। ਬਸ ਉਦੋਂ ਹੀ ਪੁਲਿਸ ਵਾਲਿਆਂ ਦੀ 'ਪਟੇਬੰਦ ਕਵਾਇਦ' ਦਾ ਮਾਰਿਆ-ਕੁਟਿਆ ਇਕ ਹਾਥੀ ਉਨ੍ਹਾਂ ਸਾਹਮਣੇ ਆਇਆ ਤਾਂ ਉਹ ਕਲਿੰਟਨ ਨੂੰ ਨਤਮਸਤਕ ਹੋ ਕੇ ਨਮਸਕਾਰ ਕਰਨ ਤੋਂ ਬਾਅਦ ਕਹਿਣ ਲਗਾ ਕਿ ਤੁਹਾਨੂੰ ਐਵੇਂ ਹੀ ਕੋਈ ਭੁਲੇਖਾ ਲਗ ਰਿਹਾ ਹੈ ਕਿਉਂਕਿ ਜਿਸ ਨੂੰ ਤੁਸੀਂ ਮੇਮਣਾ ਸਮਝ ਰਹੇ ਹੋ, ਉਹ ਤਾਂ ਸੱਚੀ-ਮੁੱਚੀਂ ਹੀ ਹਾਥੀ ਹੈ ਅਤੇ ਮੈਂ ਅਸਲ ਵਿਚ ਬੱਕਰੀ ਦਾ ਜਾਇਆ ਮੇਮਣਾ ਹੀ ਹਾਂ।

ਮੁੱਕਦੀ ਗੱਲ! ਬਿਲ ਕਲਿੰਟਨ ਵੀ ਸਾਡੀ ਜੁਗਾੜਬੰਦੀ ਦੀਆਂ ਪ੍ਰਵਿਰਤੀਆਂ ਨੂੰ ਸਿਜਦਾ-ਸਲਾਮ ਕਰ ਗਿਆ ਤੇ ਉਹ ਜਾਂਦਾ ਹੋਇਆ ਕਹਿ ਗਿਆ ਕਿ ਤੁਸੀਂ ਅਮਰੀਕਾ ਤੋਂ ਜਿਹੜੀ ਵੀ ਤਕਨਾਲੋਜੀ ਲੈਣੀ ਹੈ, ਉਹ ਲੈ ਲਵੋ; ਪਰ ਸਾਨੂੰ ਤੁਹਾਡੀ ਜੁਗਾੜਬੰਦੀ ਦਾ ਕੋਈ ਗੁਰ-ਮੰਤਰ ਦੇ ਦਿਉ। ਬਹਿਰਹਾਲ, 'ਬਿੱਲੀ ਸ਼ੀਂਹ ਪੜ੍ਹਾਇਆ ਤੇ ਸ਼ੇਰ ਬਿੱਲੀ ਨੂੰ ਖਾਣ ਆਇਆ' ਦੀ ਲੋਕ ਸਿਆਣਪ ਤੋਂ ਸਬਕ ਲੈਂਦੇ ਹੋਏ, ਅਸੀਂ ਵੀ ਜੁਗਾੜਬੰਦੀ ਦਾ ਕੋਈ ਫਾਰਮੂਲਾ ਜਾਂ ਹੇਰਾਫੇਰੀ ਦਾ ਕੋਈ ਢੰਗ-ਵੰਗਾ ਕਲਿੰਟਨ ਦੇ ਪਿੜ-ਪੱਲੇ ਨਹੀਂ ਪਾਇਆ।

ਇਸ ਜੁਗਾੜਬੰਦੀ ਦੇ ਸਬੰਧ ਵਿਚ ਹੀ ਜ਼ਿਕਰ ਹੈ ਕਿ ਹੁਣ ਜਦੋਂ ਭਾਰਤ ਵਿਚ ਬੁਲਟ ਟਰੇਨ ਵਾਸਤੇ ਦੇਸ਼-ਵਿਦੇਸ਼ ਦੇ ਮਾਹਿਰਾਂ ਵਲੋਂ ਸਰਵੇਖਣ ਹੋ ਰਹੇ ਹਨ ਤਾਂ ਰੇਲ ਯਾਤਾਯਾਤ ਵਿਚ ਸਮੇਂ ਦੀ ਪਾਬੰਦੀ ਤੇ ਸਪੀਡ 'ਤੇ ਜ਼ੋਰ ਦਿਤਾ ਜਾ ਰਿਹਾ ਹੈ। ਅਮਰੀਕਾ ਤੋਂ ਯੂਰਪ ਤਕ ਦੇ ਦੇਸ਼ਾਂ ਨੇ ਮੰਨਿਆ ਹੈ ਕਿ ਪੰਜ ਤੋਂ ਦਸ ਮਿੰਟ ਤਕ ਦੀ ਦੇਰੀ ਨੂੰ ਉਹ ਲੋਕ ਵੀ ਦੂਰ ਨਹੀਂ ਕਰ ਸਕੇ। ਪਰ ਸਾਡੇ 'ਮਾਹਿਰ-ਪੱਟੂਆਂ' ਦੀ ਅਕਲ ਦੇ ਅਸ਼ਕੇ ਜਾਈਏ ਕਿ ਜਦੋਂ ਸਰਵੇਖਣ ਟੀਮ ਸਰਵੇ ਕਰਨ ਲਈ ਦਿੱਲੀ ਸਟੇਸ਼ਨ 'ਤੇ ਪਹੁੰਚੀ ਤਾਂ ਉਦੋਂ ਹੀ ਇਨ੍ਹਾਂ ਨੇ ਉਸ ਨੂੰ ਆਪਣੀ ਜੁਗਾੜਬੰਦੀ ਦਾ ਜਲਵਾ ਦਿਖਾ ਦਿਤਾ। ਮਾਹਿਰਾਂ ਦੀ ਟੀਮ ਨੇ 'ਢਕੀ ਰਿੱਝੇ ਤੇ ਕੋਈ ਨਾ ਬੁੱਝੇ' ਅਨੁਸਾਰ ਵਧੀਆ ਜੁਗਲਬੰਦੀ ਕਰਕੇ ਰਾਜਧਾਨੀ ਐਕਸਪ੍ਰੈਸ ਆਉਣ ਦਾ ਟਾਈਮ ਥੋੜ੍ਹਾ ਜਿਹਾ ਅੱਗੇ-ਪਿੱਛੇ ਕਰਕੇ ਇਉਂ ਸੈੱਟ ਕਰ ਦਿਤਾ ਕਿ ਗੱਡੀ ਮਿੰਟ-ਸਕਿੰਟ ਦੀ ਦੇਰੀ ਤੋਂ ਬਿਨਾਂ ਸਟੇਸ਼ਨ 'ਤੇ ਆ ਪੁਜੀ। ਹਾਲਾਂਕਿ ਅੰਦਰੂਨੀ ਗੱਲ ਤਾਂ ਇਹ ਸੀ ਕਿ ਇਹ ਟਰੇਨ ਤਾਂ ਪੂਰੇ ਬਾਰਾਂ ਘੰਟੇ ਲੇਟ ਚਲ ਰਹੀ ਸੀ।

ਖੈਰ! 'ਘੁੱਗੀ ਕੀ ਜਾਣੇ ਸਤਿਗੁਰ ਦੀਆਂ ਬਾਤਾਂ' ਜਿਹੇ ਸਾਡੇ ਇਕ ਲੋਕ ਸੂਤਰ ਅਨੁਸਾਰ ਅਜਿਹੀਆਂ ਅਨੈਤਿਕ ਅਲੋਕਾਰੀਆਂ ਦੀ ਆਮ ਵਿਚਾਰੇ ਲੋਕਾਂ ਨੂੰ ਤਾਂ ਕੀ ਸਮਝ ਆਉਣੀ ਹੈ, ਸਗੋਂ ਸਾਡੇ ਸਮਾਜ ਦੇ ਪੜ੍ਹੇ-ਲਿਖੇ ਤੇ ਖਾਸ ਕਰਕੇ ਬੁੱਧੀਜੀਵੀ ਵਰਗ ਨੂੰ ਵੀ ਇਨ੍ਹਾਂ 'ਵੱਡੇ ਘਰਾਂ ਦੀਆਂ ਵੱਡੀਆਂ ਮਿਰਚਾਂ' ਜਿਹੀਆਂ ਭੱਦਰਕਾਰੀਆਂ ਦੀ ਸਮਝ ਨਹੀਂ ਆ ਰਹੀ। ਮੁੱਕਦੀ ਗੱਲ! ਸਾਡੇ ਦੇਸ਼ ਵਿਚ ਵਾਪਰ ਰਹੇ ਅਜਿਹੇ ਭਾਣੇ ਭਾਵੇਂ ਕਿਸੇ ਵੀ ਸੂਰਤ ਵਿਚ ਵੀ ਠੀਕ ਨਹੀਂ ਹਨ, ਪਰ ਦੁਖ ਦੀ ਗੱਲ ਹੈ ਕਿ ਸਾਡੇ ਸਮਾਜ ਵਿਚ ਇਹ ਕੋਝਾ ਵਰਤਾਰਾ ਸ਼ਰ੍ਹੇਆਮ ਹੀ ਵਰਤ ਰਿਹਾ ਹੈ। ਸਾਡੀ ਰਾਤ-ਬਰਾਤੇ ਅਮੀਰ ਹੋਣ ਦੀ ਲਾਲਸਾ ਨਿਤ-ਨਵੇਂ ਅਨੈਤਿਕ ਤੇ ਗੈਰ-ਸਮਾਜਿਕ ਪੈਂਤਰਿਆਂ ਨੂੰ ਜਨਮ ਦੇ ਰਹੀ ਹੈ। ਇਸ ਪ੍ਰਥਾਇ ਸਾਨੂੰ ਨੂੰ ਰੀਸੋ-ਰੀਸ ਅਕਲ-ਵਿਹੂਣੇ ਮਾੜੇ ਕੰਮ ਕਰਨ ਦੀ ਹੋੜ ਲੱਗੀ ਰਹਿੰਦੀ ਹੈ। ਸਾਡੀ ਇਹ ਕਮਜ਼ੋਰੀ ਜੱਗ-ਜ਼ਾਹਿਰ ਹੈ ਤੇ ਫਿਰ ਸਾਡੀਆਂ ਸਰਕਾਰਾਂ ਤੇ ਪ੍ਰਸ਼ਾਸਨ ਵੀ ਇਸ ਸਬੰਧੀ ਮੋਨੀ-ਬਾਬਿਆਂ ਵਾਲਾ ਵਰਤ-ਵਤੀਰਾ ਬਣਾਈ ਬੈਠੀ ਹੈ।

ਖੈਰ! ਇਸ ਚੰਗੀ-ਮਾੜੀ ਜੁਗਾੜਬੰਦੀ ਦੇ ਸਬੰਧ ਵਿਚ ਆਮ ਪੰਜਾਬੀਆਂ ਨੂੰ ਹਰ ਨਵੀਂ ਕਾਢ ਦੀ ਨਕਲ ਤੇ ਜੁਗਾੜਬੰਦੀ ਕਰਨ ਦੀ ਬੜੀ ਮੁਹਾਰਤ ਹੈ। ਜਦੋਂ ਮਰੂਤੀ ਕਾਰ ਆਈ ਤਾਂ ਇਨ੍ਹਾਂ ਨੇ ਆਵਜਾਈ ਵਾਸਤੇ ਗੱਡੇ 'ਤੇ ਕਿਰਲੋਸਕਰ ਡੀਜ਼ਲ ਇੰਜਣ ਰਖ ਕੇ 'ਮਾਰੂਤਾ' ਬਣਾ ਲਿਆ। ਇਉਂ ਲੋਕਾਂ ਨੇ ਆਪਣੇ ਘਰ-ਪਰਿਵਾਰ ਤੇ ਸਕੂਲੀ ਬੱਚਿਆਂ ਦੇ ਸਕੂਲ ਜਾਣ ਦਾ ਵੀ ਜੁਗਾੜ ਕਰਕੇ ਪੰਜਾਬ ਰੋਡਵੇਜ਼ ਦੀਆਂ ਘਟ ਤੇ ਨਾਕਸ ਬੱਸਾਂ ਦੀ ਸ਼ਿਕਾਇਤ ਵੀ ਦੂਰ ਕਰ ਲਈ ਹੈ।

ਇਸ ਜੁਗਾੜਬੰਦੀ ਦਾ ਸਭ ਤੋਂ ਵਧ ਫਾਇਦਾ ਤਾਂ ਸਰਕਾਰ ਨੂੰ ਇਹ ਹੋਇਆ ਕਿ ਹੁਣ ਤਕ ਵੀ ਉਸ ਦੇ ਆਵਾਜਾਈ ਦੇ ਸਸਤੇ ਤੇ ਸੁਚਾਰੂ ਸਾਧਨ ਵਜੋਂ ਮਾਰੂਤਿਆਂ ਨੇ ਪ੍ਰਸ਼ਾਸਨ

ਦਾ ਨਕ-ਨਮੂਜ ਢਕ ਰੱਖਿਆ ਹੈ। ਬੇਸ਼ੱਕ ਕਈ ਵਾਰ ਇਹ 'ਮਾਰੂਤੇ' ਨਿੱਕੇ-ਨਿਆਣਿਆਂ ਤੇ ਲੋਕਾਂ ਦੀ ਜਾਨ ਦਾ ਖੌਅ ਵੀ ਬਣੇ ਹਨ; ਪਰ 'ਚੋਰ ਦੀ ਮਾਂ ਤੇ ਕੋਠੀ ਵਿਚ ਮੂੰਹ' ਵਾਲੀ ਕਹਾਵਤ ਦੇ ਅਨੁਸਾਰ ਸਰਕਾਰ ਤੇ ਪ੍ਰਸ਼ਾਸਨ ਚੁੱਪ ਹੈ। ਸਗੋਂ ਸੋਚ ਕੇ ਵੇਖੀਏ ਕਿ ਪਬਲਿਕ ਵਲੋਂ ਕੀਤੇ ਗਏ ਅਜਿਹੇ ਜੁਗਾੜਬੰਦੀ ਦੇ ਸਹਾਇਕ ਸਾਧਨਾਂ ਸਬੰਧੀ ਸਰਕਾਰ ਬੋਲੇ ਵੀ ਤਾਂ ਕੀ ਬੋਲੇ।



# ਜਦੋਂ ਖ਼ਲੀਲ ਖ਼ਾਂ ਘੁੱਗੀਆਂ ਉਡਾਉਂਦੇ ਸਨ

ਹਾਸੇ ਠੱਠੇ ਦੇ ਇਸ ਪ੍ਰਸੰਗ ਵਿਚ ਸੌ ਹੱਥ ਰੱਸਾ ਤੇ ਸਿਰੇ ਤੇ ਗੰਢ ਵਾਲੀ ਗੱਲ ਇਹ ਹੈ ਕਿ ਮਨੁੱਖੀ ਫਿਤਰਤ ਵਿਚ ਹਾਸੇ-ਖੁਸ਼ੀ ਦੀ ਤਾਂਘ ਜਨਮਜਾਤ ਹੀ ਹੁੰਦੀ ਹੈ। ਇਸ ਦੇ ਉਲਟ ਬੰਦਾ ਅਣਸੁਖਾਵੇਂ ਹਾਲਾਤਾਂ ਤੇ ਦੁਖ-ਤਕਲੀਫ਼ ਵੇਲੇ ਅਕਸਰ ਹੀ ਲੋੜੋਂ ਵਧ ਤਿਲਮਿਲਾ ਉਠਦਾ ਹੈ। ਮਨੁੱਖੀ ਜੀਵਨ ਵਿਚ ਖੁਸ਼ੀਆਂ-ਖੇੜਿਆਂ ਦੇ ਸਬੰਧ ਵਿਚ ਇਹ ਵੀ ਕੁਦਰਤ ਦੀ ਬਖਸ਼ਿਸ਼ ਹੀ ਹੈ ਕਿ ਜ਼ਿੰਦਗੀ ਦੀਆਂ ਔਕੜਾਂ ਤੇ ਦੁਸ਼ਵਾਰੀਆਂ ਦੇ ਬਾਵਜੂਦ ਵੀ ਮਨੁੱਖੀ ਸਮਾਜ ਵਿਚ ਬਚਪਨ ਦੀਆਂ ਲੋਰੀਆਂ ਤੇ ਕੁਤਕੁਤਾੜੀਆਂ ਤੋਂ ਲੈ ਕੇ ਜਵਾਨੀ ਵਿਚ ਹਾਣੀਆਂ ਤੇ ਫਿਰ ਖਾਸ ਕਰਕੇ ਦਿਓਰਾਂ-ਭਰਜਾਈਆ ਦੇ ਚੋਹਲ-ਮੋਹਲ, ਮਸ਼ਗੂਲੇ ਤੇ ਗੋਲ ਮਸ਼ਕਰੀਆਂ ਬੰਦੇ ਦੇ ਸਮਾਜਿਕ ਜੀਵਨ ਵਿਚ ਖੁਸ਼ੀਆਂ-ਖੇੜਿਆਂ ਦਾ ਰੰਗ ਭਰਦੇ ਰਹਿੰਦੇ ਹਨ।

ਦਰਅਸਲ ਬੰਦਾ ਆਪਣੀ ਖੁਸ਼ੀ ਵਾਸਤੇ ਆਪਣੇ ਗ੍ਰਿਹਿਸਥੀ ਦੇ ਬੋਝਲ ਕੰਮਾਂ-ਕਾਰਾਂ ਦੇ ਮਾਹੌਲ ਵਿਚ ਵੀ ਆਪਣੇ ਹੀ ਪਰਿਵਾਰ ਤੇ ਆਲੇ-ਦੁਆਲੇ ਵਿਚ ਬੁੜਿਆਂ-ਠੇਰਿਆਂ, ਸੱਸਾਂ-ਸੌਹਰਿਆਂ, ਜੇਠਾਂ, ਅੜਬ ਫੁਫੜਾਂ ਤੇ ਭਣਵਈਆਂ ਸਬੰਧੀ ਬੜੇ ਮੰਨੋਰੰਜਕ ਟੋਟਕੇ-ਬੋਲੀਆਂ ਘੜ੍ਹ ਲੈਂਦਾ ਹੈ। ਇਸ ਪ੍ਰਥਾਇ ਸਾਡੀਆਂ ਬਹੁਤੀਆਂ ਲੋਕ ਬੋਲੀਆਂ ਵਿਚ ਇਹ ਰਿਸ਼ਤੇ ਅਵੱਲੇ ਜਿਹੇ ਪਾਤਰ ਬਣੇ ਹੋਏ ਹਨ। ਇਸ ਸਬੰਧ ਵਿਚ ਵੰਨਗੀ ਮਾਤਰ ਕੁਝ ਕੁ ਬੋਲੀਆਂ ਇਸ ਪ੍ਰਕਾਰ ਹਨ:-

**ਦਿਉਰਾਂ ਬਾਰੇ :-**

ਮੇਰਾ ਦਿਓਰ ਬੜਾ ਟੁੱਟ ਪੈਣਾਂ, ਹਸਦੀ ਦੇ ਦੰਦ ਗਿਣਦਾ।
ਲਿਆ ਦਿਓਰਾ ਤੇਰਾ ਕੁੜਤਾ ਧੋ ਦਿਆਂ, ਪਾ ਕੇ ਕਲਮੀ ਸ਼ੋਰਾ,
ਵਿਚ ਭਰਜਾਈਆਂ ਦੇ, ਬੋਲ ਕਲਹਿਰੀ ਮੋਰਾ।

**ਜੇਠਾਂ ਬਾਰੇ :-**

ਛੜੇ ਜੇਠ ਨੂੰ ਲੱਸੀ ਨਹੀਂ ਦੇਣੀ ਤੇ ਦਿਓਰ ਭਾਵੇਂ ਮੱਝ ਚੁੰਘ ਜੇ।
ਜੇਠ ਨੇ ਜਠਾਣੀ ਕੁਟੀ; ਸਾਰੀ ਕੁੜਤੀ ਪਾੜਤੀ!

ਮੈਂ ਤਾਂ ਜੇਠ ਨੂੰ ਜੀ ਜੀ ਕਹਿੰਦੀ, ਮੈਨੂੰ ਕਹਿੰਦਾ ਫੋਟ,
ਜੇਠ ਨੂੰ ਅੱਗ ਲੱਗ ਜੇ, ਸਣੇ ਪਜਾਮੇ ਕੋਟ।

ਇਉਂ ਹੀ ਸਾਡੇ ਸਮਾਜ ਵਿਚ ਨੂੰਹ-ਸੱਸ ਦੀ ਮੁਢ-ਕਦੀਮੀ ਆਪਸੀ ਤਕਰਾਰਬਾਜ਼ੀ ਦੇ ਕਾਰਨ ਨੂੰਹਾਂ ਦੀ ਆਪਣੀਆਂ ਸੱਸਾਂ ਤੋਂ ਮਨੋ-ਮਨੀਂ ਦੂਰੀ 'ਸੱਸ ਕੁੱਟਣੀ ਸੰਦੂਕਾਂ ਓਹਲੇ; ਨਿੰਮ ਦਾ ਘੜਾ ਦੇ ਘੋਟਣਾ' ਜਾਂ 'ਸੱਸ ਪਿੱਟਣੀ  ਪੰਜੇਬਾਂ ਪਾ ਕੇ ਜੱਗ ਭਾਵੇਂ ਨਿੰਦਿਆਂ ਕਰੇ' ਜਿਹੀਆਂ ਸਾਡੀਆਂ ਲੋਕ-ਬੋਲੀਆਂ ਵਿਚ ਪ੍ਰਤਖ ਦਿਸਦੀ ਹੈ। ਫਿਰ ਖਾਸ ਕਰਕੇ ਵਿਆਹ-ਸ਼ਾਦੀ ਸਮੇਂ ਨਾਨਕੀਆਂ ਤੇ ਦਾਦਕੀਆਂ ਦੀਆਂ ਆਪਸੀ ਨੋਕਾਂ-ਝੋਕਾਂ, ਮਖੌਲ ਤੇ ਵਿਅੰਗ ਭਰੀਆਂ ਸਿੱਠਣੀਆਂ ਪੁਰਾਣੇ ਸਮਿਆਂ ਤੋਂ ਹੀ ਪ੍ਰਚਲਿਤ ਹਨ। ਬੇਸ਼ੱਕ ਹੁਣ ਜ਼ਮਾਨੇ ਬਦਲ ਗਏ ਹਨ, ਪਰ ਹਾਲੇ ਵੀ ਕਿਸੇ ਵਿਆਹ 'ਤੇ ਦਾਦਕੀਆਂ ਤੇ ਨਾਨਕੀਆਂ ਵਲੋਂ 'ਲੈ ਓਏ ਲੰਡੇ ਵਾਲਿਆ; ਦੇਹ ਓਏ ਲੰਡੇ ਵਾਲਿਆ' ਜਿਹੀਆਂ ਸਿੱਠਣੀਆਂ ਤੇ ਮਿਹਣਿਆਂ ਦੁਆਰਾ ਆਪਸੀ ਸੁਆਲ-ਜੁਆਬ ਸੁਣਨ ਵਾਲੇ ਹੀ ਹੁੰਦੇ ਹਨ।

ਖੈਰ! ਸਾਡੇ ਸਮਾਜ ਵਿਚ ਇਉਂ ਹੀ ਅੜਬ ਫੁਫੜਾਂ ਤੇ ਭਣਵਈਆਂ ਦੀਆਂ ਕਈ ਗੱਲਾਂ ਅਜਬੋ-ਗਜਬ ਹਨ। ਇਨ੍ਹਾਂ ਅਵੈੜੇ ਸੁਭਾਅ ਦੇ ਫੁਫੜਾਂ ਤੇ ਭਣਵਈਆਂ ਦੀ ਆਪਣੇ ਸੌਹਰੇ ਘਰਾਂ ਵਿਚ ਗੈਰਜ਼ਰੂਰੀ ਧੌਂਸ ਸਾਡੇ ਘਰ-ਘਰ ਦੀ ਕਹਾਣੀ ਹੈ। ਇਨ੍ਹਾਂ ਦੇ ਜੱਟੂ ਰਵੱਈਏ ਤੇ ਕਾਰੇ-ਵਾਰਿਆਂ ਸਬੰਧੀ ਅਜੀਬੋ-ਗਰੀਬ ਕਿੱਸੇ-ਕਹਾਣੀਆਂ ਆਮ ਹੀ ਸੁਣਨ ਨੂੰ ਮਿਲਦੇ ਹਨ। ਜਦੋਂ ਅਸੀਂ ਛੋਟੇ ਹੁੰਦੇ ਸੀ ਤਾਂ ਕਿਤੇ ਸੁਣਦੇ ਸੀ ਕਿ ਜਦੋਂ ਸਾਡੇ ਇਕ ਫੁਫੜ ਜੀ ਨੇ ਸੌਹਰੇ ਆਉਣਾ ਤਾਂ ਉਨ੍ਹਾਂ ਦਾ ਫ਼ੁਰਮਾਨ ਹੁੰਦਾ ਸੀ ਕਿ ਜੇ ਦੇਰ ਰਾਤ ਗਈ ਪਿੰਡ ਵਿਚੋਂ ਰਿੰਨਣ-ਪਕਾਉਣ ਨੂੰ ਬੱਕਰਾ ਨਹੀਂ ਮਿਲਦਾ ਤਾਂ ਕੋਈ ਕੱਟਾ-ਵੱਛਾ ਹੀ ਬਣਾ ਲਉ। ਹੁਣ ਸੋਚੀਏ ਕਿ ਸਾਡੇ ਸਮਾਜ ਵਿਚ ਗਊ ਹੱਤਿਆ ਨੂੰ ਸਭ ਤੋਂ ਪਾਪੀ ਕੁਕਰਮ ਮੰਨਿਆ ਜਾਂਦਾ ਹੈ, ਪਰ ਫੁਫੜ ਜੀ ਸਾਹਿਬ ਇਹ ਸਭ ਕੁਝ ਸਮਝਦੇ ਹੋਏ ਵੀ ਆਪਣੀ ਫੁਫੜਗਿਰੀ ਦਿਖਾ ਕੇ ਆਪਣੇ ਸੌਹਰੇ ਆਉਣ ਦੀ ਪੂਰਨ ਤਸੱਲੀ ਤੇ ਪ੍ਰਸੰਨਤਾ ਪ੍ਰਾਪਤ ਕਰਦੇ ਸਨ।

ਫਿਰ ਸਾਡੇ ਪੰਜਾਬੀ ਸਮਾਜ ਤੇ ਖਾਸ ਕਰਕੇ ਪੇਂਡੂ ਸਮਾਜ ਵਿਚ ਜਵਾਈਆਂ-ਭਾਈਆਂ ਦੇ ਰੋਸਿਆਂ ਦੀਆਂ ਵੀ ਅਨੇਕਾਂ ਕਰਤੂਤਾਂ ਸਾਡੇ ਸਾਹਮਣੇ ਹਨ। ਸਭ ਤੋਂ ਵੱਡੀ ਗੱਲ ਤਾਂ ਇਹ ਹੈ ਕਿ ਇਸ ਪ੍ਰਥਾਇ ਸਾਡੇ ਸਮਾਜ ਵਿਚ ਹੁਣ ਤਕ ਵੀ ਸਾਡੇ ਮਨਾਂ ਤੋਂ ਲੈ ਕੇ ਸਾਡੇ ਘਰਾਂ ਤਕ ਇਹ ਧਾਰਨਾ ਘਰ ਕਰ ਚੁੱਕੀ ਹੈ ਕਿ ਉਹ ਕਿਹੜੀ ਵਿਆਹ-ਸ਼ਾਦੀ ਜਾਂ ਮਰਨਾ-ਪਰਨਾ ਹੈ, ਜਿਥੇ ਆਪਣੀ ਪਤਨੀ ਦੇ ਪੇਕੇ ਘਰ ਵਿਚ ਬੰਦਿਆਂ ਨੇ ਲੈਣ-ਦੇਣ ਤੇ ਸ਼ਗਨ-ਸ਼ਪੱਤ ਦੇ ਨਾਂ 'ਤੇ ਰੌਲਾ ਨਾ ਪਾਇਆ ਹੋਵੇ। ਬੇਸ਼ੱਕ ਇਸ ਸਬੰਧ ਵਿਚ ਕੋਈ ਵਿਰਲਾ-ਟਾਵਾਂ ਭਾਗਾਂ ਵਾਲਾ ਘਰ ਵੀ ਹੁੰਦਾ ਹੈ ਕਿ ਜਿਥੇ ਵਾਹਿਗੁਰੂ ਦੀ ਕ੍ਰਿਪਾ ਨਾਲ ਕਿਤੇ ਕੋਈ ਸਲੱਗ ਜਵਾਈ-ਭਾਈ ਵੀ ਹੁੰਦਾ ਹੈ।

ਸਾਡੇ ਸਮਾਜ ਵਿਚ ਜਵਾਈਆਂ-ਭਾਈਆਂ ਵਲੋਂ ਰੌਲੇ-ਰੱਪੇ ਦੇ ਸਬੰਧ ਵਿਚ ਮੈਨੂੰ ਯਾਦ ਹੈ ਕਿ ਸੰਨ 1958 ਦੇ ਕਰੀਬ ਮੈਂ ਪਹਿਲੀ ਵਾਰ ਆਪਣੇ ਪਾਪਾ ਜੀ ਦੇ ਨਾਨਕੇ 'ਪੱਕਾ ਕਲਾਂ' ਆਪਣੇ ਚਚੇਰੇ ਭਾਈ ਦੀ ਸ਼ਾਦੀ 'ਤੇ ਗਿਆ ਸੀ। ਉਥੋਂ ਬਰਾਤ ਪਿੰਡ ਕਿੱਲੀ ਨਿਹਾਲ ਸਿੰਘ ਵਿਖੇ ਗਈ ਸੀ। ਜ਼ਾਹਿਰ ਹੈ ਕਿ ਉਦੋਂ ਹੁਣ ਵਾਲੇ ਨਾ ਤਾਂ ਵਿਆਹ-ਸ਼ਾਦੀ ਦੇ ਤੌਰ ਤਰੀਕੇ ਹੁੰਦੇ ਸਨ ਤੇ ਨਾ ਹੀ ਮੈਰਿਜ ਪੈਲੇਸਾਂ ਵਾਲਾ ਕਲਚਰ ਹੁੰਦਾ ਸੀ। ਪਿੰਡ ਵਿਚੋਂ ਹੀ ਮੰਜੇ ਬਿਸਤਰੇ ਇਕੱਠੇ ਕਰ ਕੇ ਜੰਞ ਨੂੰ ਠਹਿਰਾਇਆ ਜਾਂਦਾ ਸੀ। ਫਿਰ ਇਉਂ ਹੀ ਪਿੰਡ ਦਾ ਭਾਈਚਾਰਾ ਹੀ ਪਰੀਹੇ ਭਾਵ ਸੇਵਾਦਾਰ ਬਣ ਕੇ ਘਰਾਂ ਵਿਚੋਂ ਭਾਂਡੇ-ਟੀਂਡੇ ਇਕੱਠੇ ਕਰ ਕੇ ਬਰਾਤ ਨੂੰ ਰੋਟੀ ਖਵਾਉਂਦੇ ਸਨ। ਜਦੋਂ ਬਰਾਤ ਰਾਤ ਦੀ ਰੋਟੀ ਖਾਣ ਲੜਕੀ ਵਾਲੇ ਘਰ ਪਹੁੰਚੀ ਤਾਂ ਉਥੇ ਸਾਡਾ ਇਕ ਭਣਵਈਆ ਵਿਟਰ ਬੈਠਾ ਕਿ ਮੈਂ ਤਾਂ 'ਲਾਈਫ ਬੁਆਏ' ਦੀ ਥਾਂ 'ਲਕਸ' ਸਾਬਣ ਨਾਲ ਹੱਥ ਧੋਣੇ ਹਨ।

ਬਸ ਫਿਰ ਕੀ ਸੀ ਲੜਕੀ ਵਾਲੇ ਆਂਢ-ਗੁਆਂਢ ਵਿਚ ਭੱਜੇ, ਪਰ ਪਿੰਡ ਵਿਚੋਂ ਕਿਤੋਂ ਲਕਸ ਸਾਬਣ ਨਾ ਮਿਲਿਆ। ਉਧਰ ਸਾਰੀ ਬਰਾਤ ਇਸ ਵਖਤੇ ਨੂੰ ਫੜੀ ਰਹੀ ਕਿ ਕਾਕਾ ਜੀ ਨੂੰ ਕੌਣ ਸਮਝਾਵੇ। ਖੈਰ! ਜਦੋਂ ਭੱਜ-ਨੱਠ ਤੋਂ ਬਾਅਦ ਵੀ ਲਕਸ ਸਾਬਣ ਨਾ ਮਿਲੀ ਤਾਂ ਸਾਡਾ ਬਾਈ ਭਾਗ ਸਿੰਘ ਸਾਡੇ ਭਣਵਈਆ ਸਾਹਿਬ ਨੂੰ ਇਕ ਪਾਸੇ ਲੈ ਗਿਆ ਤੇ ਉਸ ਅੜਬ ਜਵਾਈ ਨੂੰ ਕਹਿਣ ਲੱਗਾ ਕਿ 'ਜਨੌਰਾ' ਤੂੰ ਸਾਰੀ ਜੰਨ ਨੂੰ 'ਟਿੰਡੀ ਦੇ ਬੀਅ 'ਤੇ ਟੰਗ ਰੱਖਿਆ ਹੈ'; ਦਸ ਹੁਣ ਤੂੰ ਬੰਦਾ ਬਣਨਾ ਹੈ ਕਿ ਨਹੀਂ। ਬਹਿਰਹਾਲ, ਇਸ ਤੋਂ ਬਾਅਦ ਕਾਕਾ ਜੀ ਨੂੰ ਅਸੀਂ ਇਹ ਕਹਿੰਦੇ ਹੀ ਸੁਣਿਆ ਕਿ ਮੈਂ ਤਾਂ ਆਪਣੇ ਸੌਹਰੇ ਪਰਿਵਾਰ ਦਾ ਸਟੈਂਡਰਡ ਦਸ ਕੇ ਤੁਹਾਡੀ ਸ਼ਾਨ ਵਧਾ ਰਿਹਾ ਸੀ। ਕਿੱਸਾ ਮੁਖਤਸਰ; ਜਦੋਂ ਕਾਕਾ ਜੀ ਦੀ ਔਖੇ-ਸੌਖੇ ਮਨ-ਮਨੌਤੀ ਹੋਈ ਤਾਂ ਜਾ ਕੇ ਬਰਾਤ ਨੇ ਰੋਟੀ ਖਾਧੀ।

ਇਉਂ ਹੀ ਸਾਡੇ ਨਿਆਣਿਆਂ ਦੇ ਇਕ ਫੁੱਫੜ ਜੀ ਹੁੰਦੇ ਸਨ, ਜੋ ਕਿ ਆਪਣੇ ਜੁਆਨੀ ਪਹਿਰੇ ਵਿਚ ਰੱਜ ਕੇ ਸ਼ਰਾਬ ਪੀਣ ਦੇ ਸ਼ੌਕੀਨ ਸਨ ਤੇ ਉਨ੍ਹਾਂ ਦੀ ਦਾਰੂ ਪੀਣੀ ਵੀ ਬਹੁਤ ਮਾੜੀ ਸੀ। ਉਨ੍ਹਾਂ ਦੇ ਰੋਸੇ-ਘੋਸੇ ਤੇ ਯਭਲੀਆਂ ਅੱਜ ਵੀ ਯਾਦ ਆਉਂਦੀਆਂ ਹਨ। ਉਹ ਕਦੇ-ਕਦੇ ਤਾਂ ਸਾਰੀ-ਸਾਰੀ ਰਾਤ ਹਮਾਤੜ ਸਾਲਿਆਂ ਨੂੰ ਆਪਣਾ ਮੰਜਾ-ਬਿਸਤਰਾ ਘਰ ਤੋਂ ਲੈ ਕੇ ਬਾਹਰ ਬੋਹੜਾਂ ਤਕ ਤੇ ਅਗੇ ਪਿੰਡ ਦੀ ਸੜਕ ਤਕ ਚੁਕਵਾਈ ਫਿਰਦੇ ਸਨ। ਕਿਉਂਕਿ ਸਰਦਾਰ ਜੀ ਨੂੰ ਸੌਣ ਵਾਸਤੇ ਕੋਈ ਜਗ੍ਹਾ ਹੀ ਪਸੰਦ ਨਹੀਂ ਸੀ ਆਉਂਦੀ। ਇਸ ਤਰ੍ਹਾਂ ਅਜਿਹੇ ਆਕੜਕੰਨੇ ਦਾਦੇ-ਮਗਾਉਣੇ ਜਵਾਈਆਂ ਨੇ ਆਪਣੇ ਜਵਾਨੀ ਦੇ ਪਹਿਰੇ ਵਿਚ ਕਿਤੇ ਨਾ ਕਿਤੇ ਖੌਰੂ-ਖਰੂਦ ਜ਼ਰੂਰ ਪਾਇਆ ਹੈ। ਕਹਿੰਦੇ ਹਨ ਕਿ ਜਦੋਂ ਸੌਹਰੇ ਪਰਿਵਾਰਾਂ ਵਿਚ ਫੁੱਫੜ ਕਹਿਣ ਵਾਲੇ ਨਿਆਣੇ ਜੰਮ ਪੈਂਦੇ ਹਨ ਤਾਂ ਜਾ ਕੇ ਇਨ੍ਹਾਂ ਨੂੰ ਮਾੜੀ-ਮੋਟੀ ਅਕਲ ਆਉਂਦੀ ਹੈ।

ਆਮ ਤੌਰ 'ਤੇ ਸ਼ਰਾਬ ਪੀਣ ਵਾਲਿਆਂ ਦੇ ਲੱਛਣ ਅਵੱਲੇ ਹੀ ਹੁੰਦੇ ਹਨ। ਸ਼ਰਾਬ ਦਾ ਨਾਮ ਹੀ ਮਾੜਾ ਹੈ। ਇਸ ਦਾ ਲਫ਼ਜ਼ੀ ਮਾਇਨਾ ਸ਼ਰ+ਆਬ ਭਾਵ ਸ਼ਰਾਰਤ ਦਾ ਪਾਣੀ ਹੈ।

ਵੈਸੇ ਕੋਈ ਸ਼ਰਾਬੀ ਦਾਰੂ ਪੀਣ ਤੋਂ ਬਾਅਦ ਖੌਰੂ ਪਾਉਣ ਲੱਗ ਪੈਂਦਾ ਹੈ ਤੇ ਕੋਈ ਦਾਰੂ ਖਰੀ ਕਰਨ ਲਈ ਲੜਾਈ-ਝਗੜਾ ਕਰਨ ਲੱਗ ਪੈਂਦਾ ਹੈ। ਫਿਰ ਕੋਈ ਸ਼ਰਾਬੀ ਖੁਸ਼ੀ ਦੇ ਘਰ ਆ ਕੇ ਕੋਠੇ ਤੋਂ ਛਾਲ ਮਾਰਨ ਜਿਹੀਆਂ ਹੁੱਜਤਾਂ ਕਰਨ ਲੱਗ ਪੈਂਦਾ ਹੈ ਤੇ ਕੋਈ ਪਿਆਕ ਬਸ ਰੋਣ ਹੀ ਲੱਗ ਪੈਂਦਾ ਹੈ। ਸ਼ਰਾਬੀਆਂ ਦੇ ਸੁਭਾਅ ਦੀਆਂ ਨਿਵੇਕਲੀਆਂ ਹਰਕਤਾਂ, ਜਦ-ਖਦੀਆਂ ਤੇ ਆਪਣੀਆਂ ਹੀ ਦਲੀਲਾਂ ਹੁੰਦੀਆਂ ਹਨ। ਪਰ ਹਾਲੇ ਤਕ ਮੈਂ ਕੋਈ ਵੀ ਘਰਵਾਲੀ ਅਜਿਹੀ ਨਹੀਂ ਵੇਖੀ ਕਿ ਜੋ ਆਪਣੇ ਸ਼ਰਾਬੀ ਪਤੀ ਦੀ ਸ਼ਰਾਬ ਪੀਣ ਦੀ ਆਦਤ ਤੋਂ ਦਿਲੋਂ-ਮਨੀਂ ਖੁਸ਼ ਹੋਵੇ, ਸਗੋਂ ਸਾਡੀਆਂ ਸੁਆਣੀਆਂ ਧੁਰ-ਅੰਦਰੋਂ ਦੁਖੀ ਹੁੰਦੀਆਂ ਹਨ।

ਬੇਸ਼ੱਕ ਔਰਤਜ਼ਾਤ ਅਮੂਮਨ ਔਰਤ ਹੋਣ ਦੀ ਮਜਬੂਰੀ ਵਜੋਂ ਜੱਕੋ-ਤੱਕੀ ਵਿਚ ਰਹਿੰਦੀ ਹੈ ਤੇ ਮੂੰਹ ਪਾੜ ਕੇ ਨਹੀਂ ਬੋਲਦੀ। ਪਰ ਜਦੋਂ ਉਸ ਨੂੰ ਕੋਈ ਵੀ ਮਾੜਾ-ਮੋਟਾ ਮੌਕਾ ਮਿਲਦਾ ਹੈ ਤਾਂ ਸ਼ਰਾਬ ਦੇ ਮਾੜੇਪਣ ਸਬੰਧੀ ਉਹ ਜ਼ਰੂਰ ਹੀ ਆਪਣੇ ਮਨ ਦਾ ਗੁਭ-ਗੁਲਾਟ ਕੱਢ ਲੈਂਦੀ ਹੈ। ਮੈਂ ਇਸ ਸਬੰਧ ਵਿਚ ਕੋਈ ਲੁਕ-ਲਪੇਟ ਨਹੀਂ ਰਖਦਾ ਕਿ ਰੋਪੜ ਵਿਖੇ ਸ਼ਾਮ ਨੂੰ ਜਦੋਂ ਗਲਾਸੀ ਖੜਕਾਉਣੀ ਤਾਂ ਸੁਖਜੀਤ ਨੇ ਮੇਰੀ ਅਰਧਾਂਗਣੀ ਹੋਣ ਦੇ ਨਾਤੇ ਸ਼ਰਾਬ ਪੀਣ ਦੀ ਆਦਤ ਦੇ ਵਿਰੁਧ ਬੜੇ ਵਿਉਂ ਨਾਲ ਕਹਿਣਾ ਕਿ 'ਲੈ ਹੁਣ 'ਸਾਹਬ-ਬਹਾਦਰ' ਨੇ ਚਾਰ ਕੁ ਪੈੱਗ ਡੱਫ ਲਏ ਹਨ। ਇਸ ਲਈ ਬਸ ਹੁਣ ਕੋਈ ਚਿੰਤਨ ਕਰਕੇ ਆਤਮ-ਬੋਧ ਸਬੰਧੀ ਚਿੰਤਨ ਕਰਕੇ ਗੂੜ੍ਹ-ਗਿਆਨ ਲਿਖੂਗਾ।

ਇਉਂ ਹੀ ਸ਼ਰਾਬ ਸਾਡੇ ਸਮਾਜ ਤੋਂ ਲੈ ਕੇ ਪਰਿਵਾਰਕ ਕਲਾਹ-ਕਲੇਸ਼ਾਂ ਤੇ ਲੜਾਈ-ਝਗੜਿਆਂ ਦੀ ਜੜ੍ਹ ਬਣਦੀ ਹੈ। ਫਿਰ ਸਾਨੂੰ ਪਤਾ ਹੀ ਹੈ ਕਿ 'ਲੱਸੀ ਤੇ ਲੜਾਈ' ਨੂੰ ਜਿੰਨਾਂ ਮਰਜ਼ੀ ਵਧਾ ਲਵੋ। ਇਸ ਵਾਸਤੇ ਨਸ਼ੇ ਦੇ ਕਾਰਨ ਮਾਮੂਲੀ ਗੱਲਾਂ ਕਈ ਵਾਰ ਸਾਡੇ ਘਰ ਤੇ ਸਮਾਜ ਵਿਚ ਤਲਾਕਾਂ ਤੇ ਕਤਲਾਂ ਤਕ ਜਾ ਪਹੁੰਦੀਆਂ ਹਨ। ਪਰ ਹਾਲੇ ਵੀ ਸ਼ੁਕਰ ਹੈ ਕਿ ਕੁਲ ਮਿਲਾ ਕੇ ਸਾਡੇ ਪੰਜਾਬੀ ਸਮਾਜ ਵਿਚ ਖਾਨਦਾਨੀ ਘਰਾਂ ਵਿਚ ਅਜਿਹੇ ਨੇਕ ਤੇ ਭਲੇ ਮਾਣਸ ਜਵਾਈਆਂ-ਭਾਈਆਂ ਦੀ ਵੀ ਕਦੇ ਕਮੀ ਨਹੀਂ ਰਹੀ ਕਿ ਜੋ ਸੌਹਰੇ ਘਰ ਦੇ ਜੀਅ ਬਣ ਕੇ ਹਰ ਦੁਖਦੇ-ਸੁਖਦੇ ਸਮੇਂ ਵਿਚ ਮਦਦਗਾਰ ਸਾਬਿਤ ਹੁੰਦੇ ਹਨ।

ਇਸ ਵਾਸਤੇ ਹੁਣ ਫਿਰ ਸਮਾਜ ਦੇ ਨੇਕਬਖਤ, ਖੁਸ਼ਦਿਲ ਤੇ ਹਸਮੁਖ ਬੰਦਿਆਂ ਦੀ ਗੱਲ ਕਰੀਏ ਕਿ ਜਿੰਨ੍ਹਾਂ ਨੂੰ ਖੁਸ਼ ਰਹਿਣ ਦੀ ਜਾਚ ਹੁੰਦੀ ਹੈ। ਅਜਿਹੇ ਖੁਸ਼-ਰਹਿਣੇ ਬੰਦਿਆਂ ਨੂੰ ਸਮਾਜ ਹਮੇਸ਼ਾਂ ਹੀ ਪਸੰਦ ਕਰਦਾ ਹੈ। ਵੈਸੇ ਸਮਾਜ ਵਿਚ ਅਜਿਹੇ ਦਿਲਦਾਰ ਬੰਦੇ ਵੀ ਹੁੰਦੇ ਹਨ ਕਿ ਜੋ ਸਾਰੀ ਉਮਰ ਹਾਸੇ-ਖੁਸ਼ੀ ਨੂੰ ਆਪਣੇ ਜੀਵਨ ਦਾ ਅੰਗ ਬਣਾ ਕੇ ਜਿਉਂਦੇ ਹਨ ਤੇ ਆਪਣੇ ਘਰ-ਪਰਿਵਾਰ ਤੋਂ ਲੈ ਕੇ ਸਮਾਜ ਤਕ ਖੁਸ਼ੀ ਦਾ ਬਾਇਸ ਬਣਦੇ ਹਨ। ਨਿਰਸੰਦੇਹ ਅਜਿਹੇ ਖੁਸ਼ਦਿਲ ਤੇ ਜ਼ਿੰਦਾਦਿਲ ਲੋਕ ਬੜੇ ਥੋੜ੍ਹੇ ਹੁੰਦੇ ਹਨ, ਪਰ ਉਹ ਅਕਸਰ ਹੀ ਲੋਕਾਂ ਦੇ ਹਮਦਰਦ ਤੇ ਮਦਦਗਾਰ ਹੁੰਦੇ ਹਨ। ਇਹ ਲੋਕ ਬੁਢਾਪੇ ਵੇਲੇ ਕਬੀਲਦਾਰੀ ਦੇ ਕੰਮਾਂ-ਕਾਰਾਂ ਤੋਂ ਖੁਦ ਨਵਿਰਤ ਹੋ ਜਾਂਦੇ ਹਨ। ਫਿਰ ਇਹ ਦੁਨੀਆਂਦਾਰੀ ਦੇ ਗੈਰ-ਜ਼ਰੂਰੀ ਝੰਝਟਾਂ ਤੋਂ ਬੇਖ਼ਬਰ ਹੋ ਕੇ ਆਪਣੇ ਆਲੇ-ਦੁਆਲੇ ਲੋਹੜੇ ਦੇ ਹਾਸਰਸ ਸੰਸਾਰ ਦੀ

ਰਚਨਾ ਲਾਈ ਰੱਖਦੇ ਹਨ।

ਜ਼ਾਹਿਰ ਹੈ ਕਿ ਅਜਿਹੇ ਬੰਦਿਆਂ ਦੇ ਜੀਵਨ ਵਿਚ ਆਮ ਤੌਰ 'ਤੇ ਪਰਸੁਆਰਥ ਦੀ ਭਾਵਨਾ ਬੜੀ ਪ੍ਰਬਲ ਹੁੰਦੀ ਹੈ। ਇਸ ਸੰਦਰਭ ਵਿਚ ਇਹ ਸਾਡੀ ਖੁਸ਼ਕਿਸਮਤੀ ਹੈ ਕਿ ਪਰਮਾਰਥ ਤੇ ਪਰਸੁਆਰਥ ਦੇ ਸਬੰਧ ਵਿਚ ਸਾਨੂੰ ਆਪਣੇ ਗੁਰੂਆਂ, ਪੀਰਾਂ, ਸੰਤਾਂ ਤੇ ਦੇਸ਼-ਭਗਤਾਂ ਦੀ ਅਗਵਾਈ ਸਦੋਂ ਹੀ ਮਿਲਦੀ ਰਹੀ ਹੈ ਕਿ ਇਹ ਜੀਵਨ ਨਾਸ਼ਵਾਨ ਹੈ ਤੇ ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣੀ ਆਤਮਾ ਦੇ ਕਲਿਆਣ ਲਈ ਲੋਕ ਕਲਿਆਣ ਤੇ ਸਮਾਜ ਭਲਾਈ ਦੇ ਕੋਈ ਨੇਕ ਕੰਮ ਕਰ ਜਾਈਏ।

ਇਸ ਸੰਦਰਭ ਵਿਚ ਸਾਡੀ ਅਧਿਆਤਮਿਕ ਅਗਵਾਈ ਵਜੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਨੂੰ "ਅੰਜਨ ਮਾਹਿ ਨਿਰੰਜਨ ਰਹੀਐ ਜੋਗੁ ਜੁਗਤਿ ਇਵ ਪਾਈਐ" ਜਿਹਾ ਉਪਦੇਸ਼ ਦਿਤਾ ਹੈ। ਇਸ ਤਰ੍ਹਾਂ ਹੀ ਭਗਤ ਕਬੀਰ ਜੀ ਨੇ ਸਾਨੂੰ ਆਨੰਦ ਦੀ ਅਵਸਥਾ ਪ੍ਰਾਪਤ ਕਰਨ ਵਾਸਤੇ "ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦ।। ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ" ਜਿਹਾ ਸੰਦੇਸ਼ ਦਿਤਾ ਹੈ। ਪੰਜਵੇਂ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਾਬੇ ਨਾਨਕ ਦੇ ਫ਼ੁਰਮਾਨ "ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ" ਅਨੁਸਾਰ ਰੱਬ ਦੀ ਰਜ਼ਾ ਵਿਚ ਰਹਿੰਦੇ ਹੋਏ "ਤੇਰਾ ਕੀਆ ਮੀਠਾ ਲਾਗੈ।। ਹਰਿ ਨਾਮੁ ਪਦਾਰਥੁ ਨਾਨਕ ਮਾਂਗੈ" ਜਿਹੀ ਸ਼ੁਕਰਾਨੇ ਦੀ ਅਵਸਥਾ ਦੀ ਸਾਨੂੰ ਸਿੱਖਿਆ ਦਿਤੀ ਹੈ।

ਫਿਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਸਾਨੂੰ "ਧਰਮੁ ਹੇਤਿ ਸਾਕਾ ਜਿਨਿ ਕੀਆ।। ਸੀਸੁ ਦੀਆ ਪਰੁ ਸਿਰਰੁ ਨ ਦੀਆ" ਜਿਹੀ ਜੀਵਨ ਜਾਚ ਦਿੱਤੀ ਹੈ। ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੁੱਖਾਂ, ਤਕਲੀਫ਼ਾਂ ਦੇ ਬਾਵਜੂਦ ਵੀ ਅਕਾਲ ਪੁਰਖਿ ਦੇ ਸ਼ੁਕਰਾਨੇ ਵਜੋਂ "ਮਿਤਰੁ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਰਹਣਾ।। ਕਹਿ ਕੇ ਆਦਰਸ਼ ਪ੍ਰੰਪਾਰਾਵਾਂ ਤੇ ਰਵਾਇਤਾਂ ਨਿਭਾਉਣ ਹਿਤ ਲੋਕਾਈ ਨੂੰ ਅਧਿਆਤਮਿਕ ਅਗਵਾਈ ਦਿਤੀ ਹੈ। ਇਹ ਇਕ ਸੱਚਾਈ ਹੈ ਕਿ ਬੰਦੇ ਨੂੰ ਸਭ ਤੋਂ ਵੱਡਾ ਡਰ ਮੌਤ ਦਾ ਹੁੰਦਾ ਹੈ, ਪਰ ਮਾਨਵਤਾ ਦੇ ਇਹ ਮਹਾਨ ਮਸੀਹੇ ਕੌਮ ਨੂੰ ਆਪਣੀਆਂ ਲਾਸਾਨੀ ਕੁਰਬਾਨੀਆਂ ਤੇ ਅਲੌਕਿਕ ਮਿਸਾਲਾਂ ਦੇ ਸਦਕਾ ਸਾਨੂੰ ਰੋਜ਼ਮਰ੍ਹਾ ਦੇ ਡਰ-ਭੁਕਰ ਤੇ ਇਥੋਂ ਤਕ ਕਿ ਮੌਤ ਦੇ ਭੈਅ ਤੋਂ ਵੀ ਮੁਕਤ ਕਰ ਗਏ ਹਨ।

ਪਰ ਅਫ਼ਸੋਸ ਦੀ ਗੱਲ ਇਹ ਹੈ ਕਿ ਅਸੀਂ ਸਾਡੇ ਅਜਿਹੇ ਅਧਿਆਤਮਿਕ ਪ੍ਰੇਰਣਾ ਸਰੋਤਾਂ ਦੀ ਸਿਖਿਆ ਨੂੰ ਸਿਰਫ਼ ਪੜ੍ਹਦੇ-ਸੁਣਦੇ ਹੀ ਹਾਂ, ਪਰ ਦਿਲੋਂ-ਮਨੋਂ ਮੰਨਦੇ ਨਹੀਂ ਕਿਉਂਕਿ ਸਾਡੀ ਮਾਨਸਿਕਤਾ ਕਮਜ਼ੋਰ ਹੈ ਤੇ ਸਾਡੇ ਵਿਚ ਬਹੁਤ ਸ਼ਖਸੀਅਤੀ ਕਮੀਆਂ ਹਨ। ਇਸ ਦੇ ਉਲਟ ਜਿਹੜੇ ਇਨਸਾਨਾਂ ਨੇ ਆਪਣੇ ਗੁਰੂਆਂ, ਪੀਰਾਂ, ਸੰਤਾਂ ਤੇ ਦੇਸ਼ ਭਗਤਾਂ ਦੀ ਸੰਥਾ ਨੂੰ ਮਨ ਵਿਚ ਵਸਾਉਂਦੇ ਹੋਏ ਆਪਣੀ ਜ਼ਿੰਦਗੀ ਵਿਚ ਢਾਲਿਆ ਹੈ, ਉਹ ਹੀ ਜੀਵਨ ਨੂੰ ਸਹੀ ਮੈਅਨਿਆਂ ਵਿਚ ਜਿਉਂ ਸਕੇ ਹਨ।

ਇਸ ਪ੍ਰਥਾਇ ਗੌਰਤਲਬ ਹੈ ਕਿ ਅਜੋਕੇ ਸਮਿਆਂ ਵਿਚ ਵੀ ਗੁਰੂ ਸਾਹਿਬਾਨ ਤੇ ਸਾਡੇ ਕੁਰਬਾਨੀ ਦੇ ਪੁੰਜਾਂ ਦੇ ਮਾਰਗ 'ਤੇ ਚਲਦੇ ਹੋਏ ਸ਼ਹੀਦੇ-ਆਜ਼ਮ ਭਗਤ ਸਿੰਘ ਜਿਹੇ ਜ਼ਿੰਦਾਦਿਲ ਤੇ ਜ਼ਿੰਦਾ-ਜਾਵੇਦ ਅਜਿਹੇ ਵੀ ਕ੍ਰਾਂਤੀਕਾਰੀ ਖੁਸ਼ਦਿਲ ਇਨਸਾਨ ਹੋਏ ਹਨ ਕਿ ਜੋ ਆਪਣੇ ਹੱਥਾਂ-ਪੈਰਾਂ ਦੀਆਂ ਬੇੜੀਆਂ ਨੂੰ ਖੜਤਾਲਾਂ ਬਣਾ ਕੇ ਪੂਰੀ ਸੁਰਤਾਲ ਵਿਚ 'ਮਾਏ ਮੇਰਾ ਰੰਗ ਦੇ ਬਸੰਤੀ ਚੋਲਾ' ਜਾਂ ਫਿਰ ਅਤਿ ਦੇ ਤਸ਼ੱਦਦਾਂ ਤੇ ਤਸੀਹਿਆਂ ਦੇ ਬਾਵਜੂਦ ਵੀ 'ਦੇਖਨਾ ਹੈ ਜ਼ੋਰ ਕਿਤਨਾ ਬਾਜ਼ੂਏ ਕਾਤਿਲ ਮੇਂ ਹੈ' ਕਹਿ ਗਏ।

ਫਿਰ ਸ਼ਹੀਦੇ-ਆਜ਼ਮ ਸ੍ਰ. ਭਗਤ ਸਿੰਘ ਦੇ ਸਾਰੇ ਦੇ ਸਾਰੇ ਕ੍ਰਾਂਤੀਕਾਰੀ ਸਾਥੀ ਵੀ ਆਪਣੀ ਪਾਰਟੀ ਦੇ ਮੁਖੀ ਚੰਦਰ ਸ਼ੇਖਰ ਅਜ਼ਾਦ ਵਾਂਗੂੰ ਸ਼ੇਰਦਿਲ ਤੇ ਹਰਦਿਲ-ਅਜ਼ੀਜ਼ ਇਨਸਾਨ ਸਨ। ਇਹ ਵੀ ਕੁਦਰਤ ਦੀ ਅਲੋਕਾਰੀ ਹੀ ਜਾਪਦੀ ਹੈ ਕਿ ਸਖਤ-ਜਾਨ ਜਾਪਦੇ ਇਨ੍ਹਾਂ ਕ੍ਰਾਂਤੀਕਾਰੀਆਂ ਵਿਚੋਂ ਬਹੁਤਿਆਂ ਦੇ ਜੀਵਨ ਦਾ ਸ਼ਾਇਰਾਨਾ ਅੰਦਾਜ਼ ਸੀ।

ਇਸ ਪ੍ਰਸੰਗ ਵਿਚ ਖੁਦ ਸ਼ਹੀਦ ਭਗਤ ਸਿੰਘ ਤੇ 'ਪਗੜੀ ਸੰਭਾਲ ਓ ਜੱਟਾ' ਗਾਉਣ ਵਾਲਾ ਭਗਤ ਸਿੰਘ ਦਾ ਚਾਚਾ ਸ੍ਰ. ਅਜੀਤ ਸਿੰਘ ਬਹੁਤ ਵੱਡੇ ਸਮਾਜ ਚਿੰਤਕ ਹੋਣ ਦੇ ਬਾਵਜੂਦ ਸ਼ਾਇਰਾਨਾ ਤਬੀਅਤ ਦੇ ਮਾਲਕ ਸਨ। ਇਸ ਤਰ੍ਹਾਂ ਹੀ ਓਮ ਪ੍ਰਕਾਸ਼ ਬਿਸਮਿਲ ਤੇ 'ਸ਼ਹੀਦੋਂ ਕੀ ਚਿਤਾਓਂ ਪੇ ਲਗੇਗੇਂ ਹਰ ਬਰਸ ਮੇਲੇ: ਵਤਨ ਪੇ ਮਰਨੇ ਵਾਲੋਂ ਕਾ ਯਹੀਂ ਬਾਕੀ ਨਿਸ਼ਾਂ ਹੋਗਾ' ਜਿਹੇ ਬੇਅੰਤ ਮਕਬੂਲ ਸ਼ਿਅਰ ਲਿਖਣ ਵਾਲਾ ਅੰਮ੍ਰਿਤਸਰੀਆ ਕਾਮਰੇਡ ਹਰੀ ਸਿੰਘ ਤੇ ਫਿਰ ਸ੍ਰ. ਭਗਤ ਸਿੰਘ ਖੁਦ ਅਤੇ ਰਾਮ ਪ੍ਰਸਾਦ ਬਿਸਮਿਲ ਸ਼ਾਇਰ ਸਨ। ਇਥੇ ਜ਼ਿਕਰਯੋਗ ਹੈ ਕਿ ਹਿੰਦੋਸਤਾਨ ਸੋਸ਼ਲਿਸਟ ਰਿਪਬਲਿਕਨ ਪਾਰਟੀ ਦੇ ਮੋਹਰੀ ਸਾਥੀਆਂ ਵਿਚੋਂ ਖਾਸ ਕਰਕੇ ਕਾਕੋਰੀ ਕਾਂਡ ਵਾਲੇ ਸ਼ਹੀਦ ਰਾਮ ਪ੍ਰਸਾਦ ਬਿਸਮਿਲ, ਅਸ਼ਫਾਕ ਉਲਾ ਖਾਨ ਤੇ ਰਜਿੰਦਰ ਨਾਥ ਲਹਿਰੀ ਵਰਗੇ ਫਾਂਸੀ ਲੱਗਣ ਤੋਂ ਪਹਿਲਾਂ ਜਾਂ ਫਾਂਸੀ ਦੇ ਤਖਤੇ 'ਤੇ ਖੜ੍ਹ ਕੇ ਆਪਣੇ ਜਿਗਰੀ ਸਾਥੀ ਠਾਕੁਰ ਰੋਸ਼ਨ ਸਿੰਘ ਵਾਂਗੂੰ "ਜ਼ਿੰਦਗੀ ਜ਼ਿੰਦਾ ਦਿਲੀ ਕੋ ਜਾਨੀਏ ਐ ਰੌਸ਼ਨ; ਵਰਨਾ ਕਿਤਨੇ ਮਰੇ ਔਰ ਪੈਦਾ ਹੁਏ ਜਾਤੇ ਹੈਂ" ਜਿਹਾ ਕੋਈ ਨਾ ਕੋਈ ਵਿਲੱਖਣ ਸ਼ਿਅਰ ਕਹਿ ਕੇ ਲਾਸਾਨੀ ਕੁਰਬਾਨੀ ਤੇ ਮਨੁੱਖੀ ਹੌਸਲੇ ਦੀ ਬੁਲੰਦਤਰੀਨ ਮਿਸਾਲ ਪੇਸ਼ ਕਰ ਗਏ।

ਬਹਿਰਹਾਲ, ਇਸ ਸੰਦਰਭ ਵਿਚ ਭਾਰਤ ਦੇ ਮਹਾਨ ਸਪੂਤਾਂ ਦੀਆਂ ਕੁਰਬਾਨੀਆਂ ਤੇ ਘਾਲਣਾਂ ਦੇ ਪ੍ਰਸੰਗ ਵਿਚ ਜਦੋਂ ਸਾਡੇ ਵਰਗੇ ਹਾਈਂ-ਮਾਈਂ ਹਮਾਤੜ ਸਾਥੀਆਂ ਦੀ ਗੱਲ ਆਉਂਦੀ ਹੈ ਤਾਂ ਸਾਡੀ ਸਭ ਦੀ ਸਥਿਤੀ ਬਹੁਤ ਹੀ ਸ਼ਰਮਨਾਕ ਬਣ ਜਾਂਦੀ ਹੈ। ਕੌਮ ਵਾਸਤੇ ਕੁਰਬਾਨੀ ਦੀ ਗੱਲ ਤਾਂ ਦੂਰ ਰਹੀ, ਅਸੀਂ ਤਾਂ ਆਪਣੇ ਮਾੜੇ ਕਿਰਦਾਰ ਤੇ ਕਰਤੂਤਾਂ ਦੇ ਕਾਰਨ ਹਾਲੇ ਵੀ ਚੂਹੇ-ਬਿੱਲੀ ਤੋਂ ਵੀ ਡਰਦੇ ਹਾਂ। ਹਾਲਾਂਕਿ ਸਾਡੇ ਵਾਸਤੇ ਇਹ ਚੱਪਣੀ ਵਿਚ ਨੱਕ ਡੁਬੋ ਕੇ ਡੁੱਬ-ਮਰਨ ਦੀ ਗੱਲ ਹੈ ਕਿ ਫਿਰ ਅਸੀਂ ਆਪਣੀ ਕੌਮ ਦੇ ਕੁਰਬਾਨੀ ਦੇ ਪੁੰਜਾਂ ਤੇ ਸੰਘਰਸ਼ੀ ਯੋਧਿਆਂ ਦੇ ਸਬੰਧ ਵਿਚ ਸਮੂਹਿਕ ਤੌਰ 'ਤੇ ਇੰਨੇ ਅਕ੍ਰਿਤਘਣ

ਤੇ ਨਾ-ਸ਼ੁਕਰੇ ਹਾਂ ਕਿ ਉਨ੍ਹਾਂ ਵਲੋਂ ਸਾਨੂੰ ਬਖਸ਼ੀ ਅਜ਼ਾਦੀ ਤਾਂ ਮਾਣ ਰਹੇ ਹਾਂ, ਪਰ ਉਨ੍ਹਾਂ ਦੇ ਫਲਸਫ਼ੇ, ਦੇਸ਼-ਪਿਆਰ ਤੇ ਤਿਆਗ ਨੂੰ ਆਪਣੇ ਜੀਵਨ ਵਿਚ ਢਾਲਣ ਤੋਂ ਕੰਨੀਂ ਕਤਰਾਉਂਦੇ ਹਾਂ।

ਸਗੋਂ ਜੇ ਕੋਈ ਸਾਨੂੰ ਆਮ ਪਬਲਿਕ ਵਿਚ ਤੇ ਖਾਸ ਕਰਕੇ ਸਾਡੇ ਨੇਤਾਵਾਂ ਨੂੰ ਸਟੇਜਾਂ ਤੋਂ ਦੇਸ਼ ਭਗਤੀ ਦੀਆਂ ਫੜ੍ਹਾਂ ਮਾਰਦਿਆਂ ਨੂੰ ਸੁਣੇ ਤਾਂ ਅਸੀਂ ਨਿਰਾ ਕੁਫ਼ਰ ਹੀ ਤੋਲਦੇ ਜਾਪਦੇ ਹਾਂ। ਭਾਵੇਂ ਇਹ ਗੱਲ ਕਿਸੇ ਨੂੰ ਮਾੜੀ ਹੀ ਲੱਗੇ, ਪਰ ਜਿਵੇਂ ਅਸੀਂ ਬਾਹਾਂ ਚਾੜ੍ਹ ਕੇ ਦੇਸ਼ ਭਗਤੀ ਦਾ ਸਵਾਂਗ ਰਚਦੇ ਹਾਂ, ਉਸ ਅਨੁਸਾਰ ਤਾਂ ਅਸੀਂ ਜੋਕਰ ਹੀ ਲਗਦੇ ਹਾਂ। ਬਹਿਰਹਾਲ, ਅਸੀਂ ਸਾਰੇ ਹੀ 'ਔਰੋਂ ਕੋ ਨਸੀਹਤ; ਖ਼ੁਦ ਮੀਆਂ ਫਸੀਹਤ' ਅਤੇ 'ਆਪ ਨਾ ਵੱਸਾ ਸੌਹਰਿਆਂ ਤੇ ਲੋਕਾਂ ਮੱਤੀ ਦੇਹ' ਜਿਹੇ ਕਿੰਨੇ ਹੀ ਹਾਸਰਸੀ ਅਖਾਣਾਂ ਤੇ ਮੁਹਾਵਰਿਆਂ ਦਾ ਰੂਪਾਂਤਰ ਬਣੇ ਹੋਏ ਹਾਂ। ਇਉਂ ਅਸੀਂ 'ਥੋਥਾ ਚਣਾਂ ਬਾਜੇ ਘਣਾਂ' ਅਨੁਸਾਰ ਆਪਣੀ ਹਉਮੈ ਭਰੀ ਮਾੜੀ ਸੋਚ ਦਾ ਪ੍ਰਦੂਸ਼ਣ ਸਮਾਜ ਵਿਚ ਫੈਲਾਉਂਦੇ ਰਹਿੰਦੇ ਹਾਂ। ਕੁਝ ਸਮਾਂ ਪਹਿਲਾਂ ਸਾਡੇ ਸਮਾਜ ਦੀ ਇਕ ਧਾਰਨਾ ਹੁੰਦੀ ਸੀ ਕਿ ਡਾਕੂਆਂ-ਚੋਰਾਂ ਦੇ ਵੀ ਕੁਝ ਅਸੂਲ ਹੁੰਦੇ ਹਨ, ਪਰ ਹੁਣ ਤਾਂ ਜਾਪਦਾ ਹੈ ਕਿ ਅਸਲ ਵਿਚ ਅਸੂਲ-ਕਾਨੂੰਨ ਤਾਂ ਸਾਡੇ ਵਾਸਤੇ ਹੈ ਹੀ ਨਹੀਂ।

ਜੇ ਅਸੀਂ ਆਪਣੇ ਸਭਿਆਚਾਰ ਵਿਚ ਹਾਸੇ-ਮਖੌਲਾਂ ਦੀ ਗੱਲ ਕਰੀਏ ਤਾਂ ਸਾਡੇ ਸਮਾਜ ਦੇ ਦਬੇ-ਕੁਚਲੇ ਗਰੀਬਾਂ ਦੀ ਗਲਬਾਤ ਵਿਚ ਕਈ ਵਾਰ ਅਮੀਰੀ, ਸਰਦਾਰੀ ਤੇ ਚੌਧਰ 'ਤੇ ਵਿਅੰਗਮਈ ਪ੍ਰਕਿਰਿਆ ਸਾਮਰਤਖ ਦਿਸਦੀ ਹੈ। ਇਉਂ ਹੀ ਚਿਰਾਂ ਤੋਂ ਦੱਬੀ-ਕੁਚਲੀ ਔਰਤਜ਼ਾਤ ਦਬੂ-ਝੇਂਪੂ ਹੋਣ ਦੇ ਬਾਵਜੂਦ ਵੀ ਮਰਦਜ਼ਾਤ ਨੂੰ ਕਦੇ ਢੁਕਵੇਂ ਮੌਕੇ 'ਤੇ ਕਾਇਰ, ਨਿਖਟੂ, ਬੂਝੜ ਤੇ ਚੌਰਾ ਕਹਿਕੇ ਫ਼ਿਤਰਤਨ ਹੀ ਨਿਹੋਰਾ ਜਾਂ ਮਿਹਣਾ ਮਾਰਨ ਤੋਂ ਨਹੀਂ ਟਲਦੀ। ਇਉਂ ਹੀ ਕਈ ਬੁੜ੍ਹਿਆਂ-ਠੇਰਿਆਂ ਦੀ ਠਰਕੀ ਜਿਹੀ ਨੀਅਤ ਤੇ ਉਨ੍ਹਾਂ ਦੀ ਦੋਹਰੀ ਵਾਕਚਾਤਰੀ ਦੇ ਪ੍ਰਤੀਕਰਮ ਵਜੋਂ 'ਬਾਬੇ ਦੀ ਤੂੜੀ ਖਿਲਰਗੀ; ਕਰਦੇ ਬੱਚਾ ਕੱਠੀ' ਜਾਂ 'ਬਾਬੇ ਦੇ ਦਾਣੇ ਖਿੰਡਗੇ' ਤੇ 'ਘਰੇ ਵੜਦਾ ਖਬਰ ਨਾ ਕਰਦਾ; ਬਾਬੇ ਦੇ ਟੱਲ ਪਾ ਦਿਉ' ਜਿਹੀਆਂ ਬੋਲੀਆਂ ਪ੍ਰਚਲਿਤ ਹੋਈਆਂ ਹਨ।

ਇਸ ਤਰ੍ਹਾਂ ਲੋਕਾਚਾਰੀ ਵਿਚ ਅਜਿਹੇ ਘਤਿਤੀ ਬਾਬਿਆਂ ਬਾਰੇ ਠੇਠਰ, ਠਰਕੀ, ਧੌਲ-ਦਾੜ੍ਹੀਆ ਜਿਹੇ ਸ਼ਬਦ ਹੋਂਦ ਵਿਚ ਆਏ ਹਨ। ਜੇ ਫੇਰ ਕਿਸੇ ਬਾਬੇ ਨੇ ਬੁੱਢੇ-ਵਾਰੇ ਵੀ ਦਾੜ੍ਹੀ ਕਤਰੀ ਹੋਵੇ ਤਾਂ ਉਸ ਵਾਸਤੇ ਸਮਾਜ ਨੇ ਕੁਚ-ਦਾੜ੍ਹੀਆ ਜਿਹੇ ਸ਼ਬਦ ਘੜੇ ਗਏ ਹਨ। ਇਉਂ ਹੀ ਜੇ ਕੋਈ ਖੋਦਾ ਹੋਵੇ ਭਾਵ ਸਿਰਫ਼ ਠੋਡੀ 'ਤੇ ਹੀ ਦਾੜ੍ਹੀ ਹੋਵੇ ਤਾਂ ਲੋਕ ਉਸ ਦੀ ਦਾੜ੍ਹੀ ਬਾਰੇ ਵਿਅੰਗ ਭਰੇ ਤਰੀਕੇ ਨਾਲ ਕਹਿੰਦੇ ਹਨ ਕਿ ਫਲਾਨੇ ਦੀ ਦਾੜ੍ਹੀ ਤਾਂ ਇਉਂ ਹੈ ਕਿ ਜਿਵੇਂ ਕੂਹਣੀ ਨੂੰ ਸਾਗ ਲੱਗਾ ਹੋਵੇ।

ਬਹਿਰਹਾਲ, ਕਈ ਬਾਬੇ ਵੀ ਤਾਂ ਆਪਣੀ ਜੁਆਨੀ ਵਾਲੀਆਂ ਵਹਿਵਤਾਂ-ਕਰਤੂਤਾਂ

ਨਹੀਂ ਛੱਡਦੇ। ਅਜਿਹੇ ਧੌਲ-ਦਾੜ੍ਹੀਏ ਬੁੱਢੇ ਬਾਬਿਆਂ ਨੂੰ ਪੇਂਡੂ ਸਮਾਜ ਵਿਚ ਹੁਣ ਤਕ ਵੀ ਬੁੜ੍ਹੇ-ਠੇਰਿਆਂ ਨੂੰ ਘਰ-ਪਰਿਵਾਰ ਦੀ ਅੰਦਰਲੀ ਰਿਹਾਇਸ਼ ਤੋਂ ਬਾਹਰ ਪਸ਼ੂਆਂ ਦੇ ਤਬੇਲਿਆਂ ਜਾਂ ਨੌਹਰਿਆਂ ਵਿਚ ਧੱਕ ਦਿੱਤਾ ਜਾਂਦਾ ਹੈ। ਸਹਿੰਦੇ ਘਰਾਂ ਵਿਚ ਹੋਰ ਨਹੀਂ ਤਾਂ ਬਾਬਿਆਂ ਦੀ ਮੰਜੀ ਬਾਹਰਲੀ ਬੈਠਕ ਵਿਚ ਡਾਹ ਦਿੱਤੀ ਜਾਂਦੀ ਹੈ।

ਕਈ ਠੇਠਰ ਜਿਹੇ ਬੁੜ੍ਹੇ ਕੋਲੋਂ ਲੰਘਦੀ ਜ਼ਨਾਨੀ ਨੂੰ ਮੱਥੇ ’ਤੇ ਹੱਥ ਜਿਹਾ ਧਰਕੇ ਬੜੇ ਗੌਰ ਨਾਲ ਨਿਹਾਰਦੇ ਹਨ। ਫਿਰ ਇਹ ਠਰਕੀ ਬਾਬੇ ਬੜੀ ਅਪਣਤ ਜਿਹੀ ਦਿਖਾਉਂਦੇ ਹੋਏ ਭਾਈ ਕੌਣ ਐਂ; ਤੂੰ ਦੀਪੇ ਦੀ ਘਰਵਾਲੀ ਐਂ ਕੇ ਜਿਹੀ ਪੁਛਣਾ ਕਰਦੇ ਹਨ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਇਹ ਬਾਬੇ ਦੀਪੇ ਦੀ ਘਰਵਾਲੀ ਨੂੰ ਤਾਂ ਪਛਾਣ ਲੈਂਦੇ ਹਨ, ਪਰ ਜਦੋਂ ਦੀਪੇ ਹੁਰੀਂ ਕਿਤੇ ਖੁਦ ਇਨ੍ਹਾਂ ਦੇ ਕੋਲ ਦੀ ਲੰਘਦੇ ਹਨ ਤਾਂ ਉਸ ਵਲ ਇਹ ਤਕਦੇ ਵੀ ਨਹੀਂ । ਸਗੋਂ ਇਹ ਆਮ ਤੌਰ ’ਤੇ ਆਪਣੇ ਪੁਤ-ਭਤੀਜਿਆਂ ਨੂੰ ਨਾ ਪਛਾਣਨ ਦਾ ਬਹਾਨਾ ਜਿਹਾ ਬਣਾ ਕੇ ਆਪਣੀ ਕਮਜ਼ੋਰ ਨਜ਼ਰ ਦਾ ਸ਼ਿਕਵਾ ਕਰਦੇ ਰਹਿੰਦੇ ਹਨ। ਪਿੰਡ ਦੇ ਲੋਕ ਤੇ ਖਾਸ ਕਰਕੇ ਬੁੜ੍ਹੀਆਂ ਤਾਂ ਅਜਿਹੇ ਠਰਕ ਭੋਰਨ ਵਾਲੇ ਬਾਬਿਆਂ ਨੂੰ ਵਿਅੰਗ ਵਜੋਂ ‘ਠੇਠਰ ਬਾਬੇ’ ਹੀ ਕਹਿੰਦੀਆਂ ਹਨ।

ਹਾਸੇ ਦੇ ਇਸ ਪ੍ਰਸੰਗ ਵਿਚ ਹੀ ਜ਼ਿਕਰ ਹੈ ਕਿ ਅਜ ਤੋਂ ਕੋਈ 60-70 ਸਾਲ ਪਹਿਲਾਂ ਦੇ ਸਮਿਆਂ ਵਿਚ ਡਾਕਟਰੀ ਸਹਾਇਤਾ ਬੜੀ ਘੱਟ ਹੁੰਦੀ ਸੀ, ਜੋ ਕਿ ਹੁਣ ਵਾਂਗੂੰ ਹੀ ਆਮ ਆਦਮੀ ਦੀ ਪਹੁੰਚ ਤੋਂ ਬਾਹਰ ਹੀ ਹੁੰਦੀ ਸੀ। ਇਸ ਸਬੰਧ ਵਿਚ ਕਹਿੰਦੇ ਹਨ ਕਿ ਇਕ ਵਾਰੀ ਲਹਿੰਦੇ ਪੰਜਾਬ ਦੇ ਕਿਸੇ ਪਿੰਡ ਵਿਚ ਕੋਈ ਬਿਰਧ ਚੌਧਰੀ ਬਿਮਾਰ ਹੋ ਗਿਆ। ਉਸ ਦੇ ਮੁੰਡਿਆਂ ਨੇ ਨੱਕ-ਨਮੂਜ ਰੱਖਣ ਲਈ ਸਰਕਾਰੀ ਡਾਕਟਰ ਬੁਲਾ ਲਿਆ। ਡਾਕਟਰ ਨੇ ਆ ਕੇ ਬਿਰਧ ਨੂੰ ਪੁਛਿਆ ਕਿ ਬਾਬਾ ਨਬਜ਼ ਦਿਖਾ ਤਾਂ ਅੱਗੋਂ ਤਕਰੀਬਨ-ਤਕਰੀਬਨ ਬੋਲਾ ਹੋ ਚੁਕਿਆ ਚੌਧਰੀ ਬੋਲਿਆ ‘ਡਾਕਦਾਰਾ, ਕਾਹਨੂੰ ਮਖੌਲ ਪਿਆ ਕਰਦੈਂ; ਹੁਣ ਤੂੰ ਬੁਢ-ਵਰੇਸ ਵਿਚ ਨਫ਼ਸ ਬਾਰੇ ਪੁਛਣਾ ਈ ਐ ਤਾਂ ਮੁੰਡਿਆਂ ਦੀ ਮਾਂ ਨੂੰ ਪੁਛ ਵੇਖ’। ਇਹ ਪ੍ਰਸੰਗ ਦੇਣ ਦਾ ਸਿਰਫ਼ ਇਹ ਹੀ ਮਤਲਬ ਹੈ ਕਿ ਸਾਡਾ ਪੇਂਡੂ ਸਮਾਜ ਬਿਮਾਰੀ-ਠਮਾਰੀ ਵਿਚ ਵੀ ਮਾਨਸਿਕ ਤੌਰ ’ਤੇ ਡੋਲਦਾ ਨਹੀਂ ਸੀ।

ਇਸ ਤਰ੍ਹਾਂ ਹੀ ਨਿਸ਼ਕਪਟ ਹਾਸੇ ਦੇ ਪ੍ਰਸੰਗ ਵਿਚ ਕਹਿੰਦੇ ਹਨ ਕਿ ਕਿਸੇ ਦਾ ਨਿਆਣਾ ਖਾਸੀ ਉਮਰ ਦਾ ਹੋ ਗਿਆ, ਪਰ ਉਹ ਪਾਟੀ ਜਿਹੀ ਕੱਛ ਪਾਈ ਫਿਰੇ। ਉਸ ਦੇ ਬਾਬੇ ਨੂੰ ਕਿਸੇ ਨੇ ਕਿਹਾ ਕਿ ਬਾਬਾ ਤੁਸੀਂ ਮੁੰਡੇ ਦੀ ਨਵੀਂ ਕੱਛ ਬਣਵਾ ਦਿਉ। ਅੱਗੋਂ ਬਾਬਾ ਬੜੇ ਨਿਰਛਲ ਜਿਹੇ ਅੰਦਾਜ਼ ਵਿਚ ਕਹਿਣ ਲੱਗਾ ਕਿ ਭਾਈ ਕੋਈ ਗੱਲ ਨਹੀਂ, ਮੁੰਡਾ ਹਾਲੇ ਨਿਆਣਾ ਹੈ; ਕੱਛ ਤਾਂ ਮੈਂ ਵੀ ਨਹੀਂ ਪਾਉਂਦਾ।

ਜ਼ਿਕਰਯੋਗ ਹੈ ਕਿ ਸਾਡੇ ਚਾਚਾ ਜੀ ਸ਼ਮਸ਼ੇਰ ਸਿੰਘ ਬਹੁਤ ਹੀ ਮਖੌਲੀਆ ਸੁਭਾਅ ਦੇ ਸਨ। ਉਹ ਕਿਸੇ ਬਾਬੇ ਦੀ ਗੱਲ ਸੁਣਾਉਂਦੇ ਹੁੰਦੇ ਸਨ ਕਿ ਵੱਡੀ ਉਮਰ ਦੇ ਕਾਰਨ ਉਸ ਦੀ

ਯਾਦਦਾਸ਼ਤ ਕਮਜ਼ੋਰ ਹੋ ਗਈ ਸੀ। ਉਦੋਂ ਦੂਜੀ ਸੰਸਾਰ ਜੰਗ ਦਾ ਸਮਾਂ ਸੀ, ਜਿਸ ਕਰਕੇ ਮਹਿੰਗਾਈ ਵੀ ਸਿਰੇ 'ਤੇ ਪੁੱਜੀ ਹੋਈ ਸੀ। ਇਸ ਵਾਸਤੇ ਪੱਗ, ਪਜਾਮਾ ਜਾਂ ਜੁੱਤੀ ਪਹਿਨਣਾ ਆਮ ਬੰਦੇ ਲਈ ਵਿਤੋਂ ਬਾਹਰੀ ਗੱਲ ਹੁੰਦੀ ਸੀ। ਬਹਿਰਹਾਲ, ਬਾਬੇ ਨੇ ਔਖੇ-ਸੌਖੇ ਦੋ ਚੋਗਾ-ਨੁੰਮਾਂ ਕੁੜਤੇ ਤੇ ਕਛਿਹਰੇ ਸਿਵਾ ਹੀ ਲਏ। ਜਦੋਂ ਉਹ ਨਹਾ-ਧੋ ਕੇ ਬਾਹਰ ਨਿਕਲਿਆ ਤਾਂ ਉਸ ਨੇ ਕੁੜਤਾ ਤਾਂ ਪਾ ਲਿਆ, ਪਰ ਕਛਿਹਰਾ ਪਾਉਣਾ ਭੁਲ ਹੀ ਗਿਆ। ਅੱਗੋਂ ਜਦੋਂ ਉਸ ਨੂੰ ਕੋਈ ਮਿੱਤਰ ਮਿਲਿਆ ਤਾਂ ਉਹ ਬਾਬਾ ਝੱਗਾ ਚੁਕ ਕੇ ਖੁਸ਼ੀ-ਖੁਸ਼ੀ ਕਹਿਣ ਲੱਗਾ; ਲੈ ਬਾਈ ਸਿਆਂ! ਆਪਾਂ ਤਾਂ 'ਦੋ ਕਹਾਈਆਂ' ਭਾਵ ਦੋ ਕੱਛਾਂ ਸੁਆ ਹੀ ਲਈਆਂ ਹਨ। ਅੱਗੋਂ ਦੂਜਾ ਬਾਬਾ ਕਹਿਣ ਲੱਗਾ ਕਿ ਭਾਈ ਇਹ ਕੱਛ ਮੈਨੂੰ ਤਾਂ ਵਿਖਾ ਲਈ ਠੀਕ ਹੈ, ਪਰ ਇਹ ਗੈਬੀ ਜਿਹੀ ਕੱਛ ਕਿਤੇ ਸੱਥ-ਪਰ੍ਹੇ ਵਿਚ ਨਾ ਦਿਖਾ ਬੈਠੀਂ।

ਹੁਣ ਜਦੋਂ ਇਥੇ ਠਰਕੀ ਤੇ ਖਚਰੇ ਜਿਹੇ ਬਾਬਿਆਂ ਦੀ ਗੱਲ ਚਲ ਰਹੀ ਹੈ ਤਾਂ ਇਨ੍ਹਾਂ ਦੀ ਠਰਕ ਭੋਰਨ ਦੀ ਆਦਤ ਸਬੰਧੀ ਕਿੰਨੀਆਂ ਹੀ ਘਟਨਾਵਾਂ ਤੇ ਗੱਲਾਂ ਲੋਕ-ਚਰਚਾ ਦਾ ਵਿਸ਼ਾ ਬਣਦੀਆਂ ਹਨ। ਇਸ ਪ੍ਰਥਾਇ ਇਕ ਵਾਰੀ ਦੀ ਗੱਲ ਹੈ ਕਿ ਇਕ ਖਚਰਾ ਜਿਹਾ ਬਾਬਾ ਐਨਕ ਲਗਵਾਉਣ ਲਈ ਸ਼ਹਿਰ ਗਿਆ। ਡਾਕਟਰ ਨੇ ਉਸ ਨੂੰ ਪੁਛਿਆ ਕਿ ਬਾਬਾ ਤੇਰੀ ਦੂਰ ਦੀ ਨਜ਼ਰ ਕਮਜ਼ੋਰ ਹੈ ਜਾਂ ਨੇੜੇ ਦੀ। ਬਾਬਾ ਪ੍ਰੇਸ਼ਾਨ ਜਿਹਾ ਹੋ ਕੇ ਡਾਕਟਰ ਨੂੰ ਕਹਿਣ ਲੱਗਾ ਕਿ ਮੈਨੂੰ ਨਹੀਂ ਪਤਾ ਕਿ ਇਹ ਸਾਲੀ ਨਜ਼ਰ ਵੀ ਦੋ ਪ੍ਰਕਾਰ ਦੀ ਹੁੰਦੀ ਹੈ; ਤੂੰ ਆਪੇ ਹੀ ਵੇਖ ਲੈ। ਡਾਕਟਰ ਨੇ ਜਦੋਂ ਨਜ਼ਰ ਚੈੱਕ ਕਰਨ ਲਈ ਉਸ ਦੇ ਲੈਂਜ਼ ਲਾ ਕੇ ਉਹਨੂੰ ਪੁੱਛਿਆ ਕਿ ਬਾਬਾ ਦੱਸ ਤੈਨੂੰ ਨੇੜੇ ਚੰਗਾ ਦਿਸਦਾ ਹੈ ਕਿ ਦੂਰ। ਤਾਂ ਬਾਬਾ ਕਹਿਣ ਲੱਗਾ ਕਿ ਭਾਈ ਡਾਕਟਰ ਸਾਹਿਬ ਤੂੰ ਤਾਂ ਮੈਨੂੰ ਧੁੰਧਲਾ-ਧੁੰਧਲਾ ਦਿਸਦਾ ਹੈਂ, ਪਰ ਉਹ ਸਾਹਮਣੇ ਸੜਕ 'ਤੇ ਜਾਂਦੀ ਮੁਟਿਆਰ ਤਾਂ ਬਾਹਲੀ ਸੋਹਣੀ ਦਿਸਦੀ ਹੈ। ਸੋ ਕਈ ਵਾਰ ਇਸ ਤਰ੍ਹਾਂ ਦਾ ਠਰਕ-ਸ਼ਰਕ ਬੰਦੇ ਦੇ ਸੁਭਾਅ ਵਿਚੋਂ ਨਿਕਲਦਾ ਨਹੀਂ ਤੇ ਅਖੀਰ ਨੂੰ ਉਸ ਦੇ ਹੱਡਾਂ ਨਾਲ ਹੀ ਜਾਂਦਾ ਹੈ।

ਪੇਂਡੂ ਭਾਈਚਾਰੇ ਵਿਚ ਕਾਣਗਿਆਰੀ ਵਜੋਂ ਸਭ ਤੋਂ ਖਤਰਨਾਕ ਤਬਕੇ ਮੁਸ਼ਟੰਡਿਆਂ, ਛੜਿਆਂ ਤੇ ਠਰਕੀ ਬੰਦਿਆਂ ਦੇ ਹੁੰਦੇ ਹਨ। ਇਨ੍ਹਾਂ ਦੀ ਆਪਣੀ ਹੀ ਦੁਨੀਆਂ, ਮਜਲਿਸ ਤੇ ਸੋਹਬਤ ਹੁੰਦੀ ਹੈ। ਆਮ ਤੌਰ 'ਤੇ ਇਹ ਬੰਦੇ ਪਿੰਡੋਂ ਦੂਰ ਕਿਸੇ ਸਾਧ ਦੇ ਡੇਰੇ 'ਤੇ ਜਾਂ ਕਿਸੇ ਯਾਰ-ਬੇਲੀ ਦੀ ਝੁੱਗੀ ਵਿਚ ਸੁਲਫੇ ਦੀ ਲਾਟ ਦੀ ਲੋਰ ਵਿਚ ਸੁਲਫੇ ਦੀ ਲਾਟ ਵਰਗੀਆਂ ਰੰਨਾਂ ਦੀਆਂ ਗੱਲਾਂ ਕਰਕੇ ਅਕਾਸ਼-ਪਤਾਲ ਇਕ ਕਰਦੇ ਰਹਿੰਦੇ ਹਨ। ਇਨ੍ਹਾਂ ਚੌਰਿਆਂ ਦੇ ਸੁਆਸ ਮਾਵੇ ਭਾਵ ਅਫੀਮ ਤੇ ਸੁਲਫੇ ਨਾਲ ਅਕਾਸ਼ੀਂ ਚੜ੍ਹੇ ਹੁੰਦੇ ਹਨ। ਅਜਿਹੇ ਠਰਕੀ-ਠੇਠਰਾਂ ਦੇ ਨੈਣ-ਪ੍ਰਾਣ ਤਾਂ ਕਾਇਮ ਨਾ ਹੋਣ, ਪਰ ਇਹ ਆਪਣੇ ਕਾਮੀ-ਸੁਭਾਅ ਤੇ ਉਘ-ਪਤਾਲ ਦੀਆਂ ਬੇਥਵੀਆਂ ਗੱਲਾਂ ਕਰਕੇ ਜਾਣੇ ਜਾਂਦੇ ਹਨ। ਇਨ੍ਹਾਂ ਠਰਕੀ ਜਿਹੇ ਬੰਦਿਆਂ ਸਬੰਧੀ ਹੀ ਵਾਰਿਸ ਸ਼ਾਹ ਨੇ ਲਿਖਿਆ ਹੈ ਕਿ:-

'ਵਾਰਿਸ ਸ਼ਾਹ ਜਵਾਨੀ ਦੀ ਉਮਰ ਗੁਜ਼ਰੀ
ਅਜੇ ਤਬ੍ਹਾ ਨਾ ਹਿਰਸ ਥੀਂ ਬਾਜ਼ ਆਈ।'

ਇਸ ਦਾ ਸਿੱਧਾ ਮਤਲਬ ਇਹ ਹੈ ਕਿ ਬੇਸ਼ੱਕ ਬੁੜ੍ਹੇ ਬੰਦਿਆਂ ਦੀ ਸਰੀਰਕ ਤਵਾਨਾਈ ਤਾਂ ਮੁੱਕ-ਮੁਕਾ ਗਈ ਹੁੰਦੀ ਹੈ, ਪਰ ਇਨ੍ਹਾਂ ਦੀ ਵੇਖਣ-ਚਾਖਣ ਦੀ ਹਿਰਸ ਕਾਇਮ ਰਹਿੰਦੀ ਹੈ। ਫਿਰ ਕਿਸੇ ਹੋਰ ਸ਼ਾਇਰ ਨੇ ਵੀ ਕਾਮੁਕ ਜਿਹੇ ਬੁਢੇ-ਠੇਰਿਆਂ ਦੀ ਕਾਮਵਾਸਨਾ ਭਰੀ ਮਾਨਸਿਕਤਾ ਦੀ ਤਰਜਮਾਨੀ ਇਉਂ ਕੀਤੀ ਹੈ:

'ਇਸ ਸੇ ਬੜ੍ਹ ਕਰ ਵਕਤ ਕਯਾ ਢਾਏਗਾ ਸਿਤਮ
ਜਿਸਮ ਬੂਢਾ ਕਰ ਦੀਆ ਦਿਲ ਜਵਾਨ ਰਹਨੇ ਦੀਆ।'

ਇਹ ਹੀ ਨਹੀਂ ਸਗੋਂ ਜਿਥੇ ਅਜਿਹੇ ਕੁਸੰਗੀ ਤੇ ਕੁਰਹਿਤੀਏ ਬੰਦੇ ਜਾਂਦੇ ਹਨ, ਉਹ ਮਜਲਿਸਾਂ ਤੇ ਡੇਰੇ ਵੀ ਬਦਨਾਮ ਹੋ ਜਾਂਦੇ ਹਨ। ਫਿਰ ਇਸ ਦੇ ਨਾਲ ਹੀ ਡੇਰਿਆਂ ਦੇ ਡੇਰੇ ਦਾਰ ਸਾਧ ਵੀ ਅਕਸਰ ਬਦਨਾਮ ਹੁੰਦੇ ਹਨ। ਅਜਿਹੇ ਲੁੱਚੇ-ਲਫੰਗੇ ਬੰਦਿਆਂ ਦੇ ਸਰਪ੍ਰਸਤ ਡੇਰੇਦਾਰਾਂ ਬਾਰੇ ਕਿਸੇ ਸ਼ਾਇਰ ਨੇ ਠੀਕ ਹੀ ਕਿਹਾ ਹੈ:

ਬੰਦੇ ਨਹੀਂ ਹੈਂ ਜਿਤਨੇ ਖ਼ੁਦਾ ਹੈਂ ਖ਼ੁਦਾਈ ਮੇਂ
ਕਿਸ ਕਿਸ ਖ਼ੁਦਾ ਕੇ ਸਾਮਨੇ ਸਿਜਦਾ ਕਰੇ ਕੋਈ।

ਫਿਰ ਪੰਜਾਬੀ ਸਭਿਆਚਾਰ ਵਿਚ ਵੀ ਸਾਡੀ ਇਕ ਲੋਕ ਬੋਲੀ ਅਜਿਹੇ ਬਦਨਾਮ ਸਾਧਾਂ ਦੇ ਕਿਰਦਾਰ ਸਬੰਧੀ ਆਮ ਲੋਕਾਂ ਦੀ ਮਾਨਸਿਕ ਦੁਚਿਤੀ ਦੀ ਤਰਜਮਾਨੀ ਕਰਦੀ ਹੈ ਕਿ 'ਸੰਤਾਂ ਦੇ ਵੱਗ ਫਿਰਦੇ ਕੀਹਦੇ-ਕੀਹਦੇ ਪੈਰੀਂ ਹਥ ਲਾਵਾਂ'। ਨਿਰਸੰਦੇਹ ਇਸ ਪ੍ਰਸੰਗ ਵਿਚ ਤਾਂ ਸਗੋਂ ਡੇਰੇਵਾਦ ਤੇ ਬੂਬਣੇ ਸਾਧਾਂ ਸਬੰਧੀ ਤਾਂ ਭਲੇਮਾਣਸ ਲੋਕਾਂ ਤੇ ਖਾਸ ਕਰਕੇ ਤ੍ਰੀਮਤਾਂ ਵਿਚ ਸ਼ੁਰੂ ਤੋਂ ਹੀ ਇਕ ਬੇਭਰੋਸਗੀ ਜਿਹੀ ਰਹੀ ਹੈ।

ਪੇਂਡੂ ਜੀਵਨ ਦੀ ਨਿਰੋਲਤਾ ਤੇ ਨਿਰੋਗਤਾ ਵਿਚੋਂ ਹਾਸਾ-ਮਸ਼ਕਰੀ ਆਪ ਮੁਹਾਰੇ ਹੀ ਫੁਟਦਾ ਹੈ। ਇਸ ਪ੍ਰਥਾਇ ਫਿਰ ਪੇਂਡੂ ਸਮਾਜ ਨੂੰ ਸਾਡੇ ਸ਼ਹਿਰੀ ਸਮਾਜ ਨਾਲ ਕਿਤੇ ਵੱਧ ਗੱਲ ਫੁਰਦੀ ਹੈ। ਇਸ ਸਬੰਧ ਵਿਚ ਇਕ ਵਾਰ ਦੀ ਗੱਲ ਹੈ ਕਿ ਕਿਸੇ ਰਾਹੀ-ਪਾਂਧੀ ਦੇ ਅੱਗੇ ਕੋਈ ਮਾਈ ਤੁਰੀ ਜਾਂਦੀ ਸੀ। ਪੈਂਡਾ ਕੱਟਣ ਦੀ ਗਰਜ਼ ਨਾਲ ਮਾਈ ਨੇ ਉਸ ਨਾਲ ਆਪਣੇ ਦਾਨੇ-ਸੁਭਾਅ ਮੁਤਾਬਿਕ ਉਸ ਨਾਲ ਗੱਲਬਾਤ ਛੇੜ ਲਈ ਕਿ ਉਹ ਕਿਥੋਂ ਦਾ ਰਹਿਣ ਵਾਲਾ ਹੈ ਤੇ ਉਹ ਕਿੰਨੇ ਭੈਣ-ਭਾਈ ਹਨ। ਉਧਰ ਅਚਨਚੇਤ ਮਾਈ ਦੀ ਹਵਾ ਸਰ ਗਈ ਤਾਂ ਪਿਛੇ ਤੁਰਿਆ ਆਉਂਦਾ ਰਾਹੀ ਕਹਿਣ ਲੱਗਾ ਕਿ ਮਾਈ ਅਸੀਂ ਚਾਰ ਭਰਾ ਹੁੰਦੇ ਸੀ। ਪਰ ਹੁਣ ਦੋ ਕੁ ਮਿੰਟ ਪਹਿਲਾਂ ਇਕ ਮਰ ਗਿਆ ਹੈ ਤੇ ਹੁਣ ਬਾਕੀ ਤਿੰਨ ਭਰਾ ਹੀ ਰਹਿ ਗਏ ਹਨ। ਮਾਈ ਨੇ ਬੜੀ ਹੈਰਾਨਗੀ ਨਾਲ ਪੁਛਿਆ ਕਿ ਤੇਰਾ ਭਾਈ ਦੋ ਕੁ ਮਿੰਟ ਪਹਿਲਾਂ ਕਿਵੇਂ ਪੂਰਾ ਹੋ ਗਿਆ। ਇਸ 'ਤੇ ਰਾਹੀ ਕਹਿਣ ਲੱਗਾ ਕਿ ਮਾਈ ਹੁਣ ਮੈਂ ਤਾਂ ਤੇਰੀ ਤੋਪ ਦੇ ਮੂਹਰੇ ਆ ਕੇ ਮਰ ਗਿਆ ਹਾਂ। ਇਸ ਤਰ੍ਹਾਂ ਦੇ ਹਾਜ਼ਰ-ਜੁਆਬੀ ਫੁਰਨੇ ਆਮ ਹੀ ਪੇਂਡੂ ਲੋਕਾਂ

ਦੀ ਜੀਵਨ ਸ਼ੈਲੀ ਤੇ ਬੋਲਬਾਣੀ ਦਾ ਹਿੱਸਾ ਹਨ।

ਇਕ ਅਜਿਹਾ ਹੀ ਪ੍ਰਸੰਗ ਹੋਰ ਹੈ ਕਿ ਇਕ ਵਾਰ ਇਕ ਟੱਬਰ ਨੇ ਰਾਤ ਨੂੰ ਛੋਲਿਆਂ ਦੀ ਦਾਲ ਦਾ ਚੰਗਾ ਗਾਫ਼ਾ ਲਾ ਲਿਆ। ਜ਼ਾਹਿਰ ਹੈ ਕਿ ਸੌਣ ਲੱਗੇ ਤਾਂ ਦਾਲ ਨੇ ਉਨ੍ਹਾਂ ਦੇ ਢਿੱਡ ਵਿਚ ਗੈਸ ਦੀ ਉਧੜਧੰਮੀ ਮਚਾ ਦਿਤੀ। ਉਨ੍ਹਾਂ ਨੇ ਇਕ ਪਰਿਵਾਰਕ ਮਤਾ ਪਕਾਇਆ ਕਿ ਜਦੋਂ ਕਿਸੇ ਦੀ ਹਵਾ ਸਰਨ ਲੱਗੇ ਤਾਂ ਉਹ ਸੰਕੇਤ ਮਾਤਰ ਦੱਸ ਦੇਵੇ ਕਿ ਪੁਲਿਸ ਆਉਣ ਵਾਲੀ ਹੈ। ਪਰ ਉਨ੍ਹਾਂ ਵਿਚੋਂ ਇਹ ਇਕ ਜਣੇ ਦੇ ਵੱਸ ਦੀ ਗੱਲ ਨਾ ਰਹੀ ਤੇ ਉਸ ਦੀ ਫੂਕ ਨਿਕਲ ਗਈ। ਇਸ ਉਪਰੰਤ ਜਦੋਂ ਉਸ ਬੰਦੇ ਨੇ ਕਿਹਾ ਕਿ ਪੁਲਿਸ ਆਉਣ ਵਾਲੀ ਹੈ ਤਾਂ ਟੱਬਰ ਪਿਟ ਉਠਿਆ ਕਿ ਹੁਣ ਦੱਸਣ ਦਾ ਕੀ ਫਾਇਦਾ ਹੈ ਕਿਉਂਕਿ ਹੱਥਕੜੀਆਂ ਤਾਂ ਪਹਿਲਾਂ ਹੀ ਲੱਗ ਗਈਆਂ ਹਨ।

ਇਥੇ ਗੌਰਤਲਬ ਹੈ ਕਿ ਵਿਅਕਤੀ ਵਿਸ਼ੇਸ਼ ਵੀ ਭੁਲੱਕੜ ਹੁੰਦੇ ਹਨ, ਉਨ੍ਹਾਂ ਦੇ ਭੁਲੱਕੜਪਣੇ ਵਿਚੋਂ ਸਗੋਂ ਹੋਰ ਵੀ ਜ਼ਿਆਦਾ ਹਾਸਾ ਉਪਜਦਾ ਹੈ ਕਿਉਂਕਿ ਉਨ੍ਹਾਂ ਬਾਰੇ ਦੁਨੀਆਂ ਦੀ ਆਮ ਧਾਰਨਾ ਹੁੰਦੀ ਹੈ ਕਿ ਸਿਆਣਾ-ਬਿਆਣਾ ਬੰਦਾ ਕੋਈ ਹਾਸੋਹੀਣੀ ਕਰਤੂਤ ਕਰ ਹੀ ਨਹੀਂ ਸਕਦਾ। ਜਦੋਂ ਕਿ ਜੱਗ-ਜ਼ਾਹਿਰਾ ਸੱਚਾਈ ਤਾਂ ਇਹ ਹੈ ਕਿ ਦੁਨੀਆਂ ਦਾ ਹਰ ਮਹਾਨ ਵਿਅਕਤੀ ਦਰਅਸਲ ਤਾਂ ਸਧਾਰਨ ਮਨੁੱਖ ਹੀ ਹੁੰਦਾ ਹੈ। ਇਸ ਲਈ ਉਸ ਵਿਚ ਵੀ ਮਾਨਵੀ ਗੁਣ ਤੇ ਔਗੁਣ ਹੁੰਦੇ ਹਨ। ਸਗੋਂ ਮੰਨਿਆ ਜਾਂਦਾ ਹੈ ਕਿ ਬੁੱਢ-ਵਰੇਸ ਵਿਚ ਕੁਦਰਤੀ ਤੌਰ ’ਤੇ ਬੰਦਾ ਆਖਿਰ ਨੂੰ ਸੁਭਾਅ ਦੇ ਪੱਖੋਂ ਬੱਚਾ ਹੀ ਬਣ ਜਾਂਦਾ ਹੈ।

ਭੁਲੱਕੜ ਬੰਦਿਆਂ ਦੇ ਪ੍ਰਸੰਗ ਵਿਚ ਮੇਰੇ ਪਿੰਡੋਂ ਤਾਇਆ ਜੀ ਅਵਤਾਰ ਸਿੰਘ ਬਾਰੇ ਮਸ਼ਹੂਰ ਸੀ ਕਿ ਉਹ ਕਈ ਵਾਰ ਦਫ਼ਤਰ ਜਾਣ ਵੇਲੇ ਸੂਟ-ਬੂਟ ਪਾ ਕੇ ਪੱਗ ਤੋਂ ਬਿਨਾਂ ਹੀ ਤੁਰ ਪੈਂਦੇ ਸਨ। ਇਕ ਵਾਰ ਉਨ੍ਹਾਂ ਨੇ ਬੇਧਿਆਨੇ ਵਿਚ ਕੋਟ ਤਾਂ ਪਾ ਲਿਆ, ਪਰ ਪੈਂਟ ਪਾਉਣੀ ਭੁਲ ਗਏ। ਜਦੋਂ ਸਾਡੇ ਤਾਈ ਜੀ ਨੇ ਵੇਖਿਆ ਕਿ ਉਹ ਕੋਟ-ਕਛਿਹਰੇ ਨਾਲ ਹੀ ਕੋਠੀ ਦਾ ਬਾਹਰਲਾ ਗੇਟ ਟਪ ਗਏ ਹਨ ਤਾਂ ਤਾਈ ਜੀ ਨੇ ਫਟਾ-ਫਟ ਉਨ੍ਹਾਂ ਦੇ ਪਿਛੇ ਆਪਣੇ ਨੌਕਰ ਨੂੰ ਪੈਂਟ ਦੇ ਕੇ ਭਜਾਇਆ ਤੇ ਇਉਂ ਘਰ ਦੀ ਇਜ਼ਤ ਨਿਲਾਮ ਹੁੰਦੀ-ਹੁੰਦੀ ਬਚੀ।

ਇਉਂ ਹੀ ਇਸ ਪ੍ਰਸੰਗ ਵਿਚ ਕੁਦਰਤ ਦਾ ਨਿਯਮ ਹੈ ਕਿ ਢਲ ਰਹੀ ਵਰੇਸ ਵਿਚ ਭੁਲਣ ਦੀ ਆਦਤ ਵਧ ਜਾਂਦੀ ਹੈ ਤੇ ‘ਕੰਨ੍ਹੇ ਕੁੜੀ ਗਰਾਂ ਹੋਕਾ’ ਵਾਲੀ ਪ੍ਰਵਿਰਤੀ ਬੰਦੇ ’ਤੇ ਹਾਵੀ ਹੋ ਜਾਂਦੀ ਹੈ। ਇਸ ਸਬੰਧ ਵਿਚ ਮੇਰੇ ਪਾਪਾ ਜੀ 80ਵਿਆਂ ਵਿਚ ਜਾ ਕੇ ਆਪਣੇ ਸਾਕ-ਸਬੰਧੀਆਂ ਦੇ ਨਾਮ ਭੁਲਣੇ ਸ਼ੁਰੂ ਹੋ ਗਏ ਸਨ। ਜਦੋਂ ਵੀ ਉਹ ਕਿਸੇ ਦੀ ਕੋਈ ਗੱਲ ਕਰ ਰਹੇ ਹੁੰਦੇ ਤਾਂ ਆਮ ਹੀ ਕਹਿੰਦੇ ਕਿ ਉਸ ਦਾ ਭਲਾ ਜਿਹਾ ਨਾਮ ਸੀ, ਜਿਸ ਦਾ ਕਿ ਮੈਨੂੰ ਚੇਤਾ ਨਹੀਂ ਆ ਰਿਹਾ। ਮੇਰੇ ਬੀਜੀ ਨੇ ਅੱਗੋਂ ਕਹਿਣਾ ਕਿ ਸਰਦਾਰ ਜੀ ‘ਚੇਤੇ’ ਨੂੰ ਛੱਡੋ! ਚਲੋ ਉਸ ਦਾ ਨਾਮ ‘ਟੈਲੀਫੋਨ’ ਸੀ ਤੇ ਤੁਸੀਂ ਗੱਲ ਅੱਗੇ ਤੋਰੋ।

ਇਸ ਪ੍ਰਸੰਗ ਵਿਚ ਦੁਨੀਆਂ ਦੇ ਸਿਰੇ ਦੇ ਸਾਇੰਸਦਾਨ ਆਈਨਸਟਾਈਨ ਦੇ ਭੁਲੱਕੜਪਣ ਬਾਰੇ ਵੀ ਪ੍ਰਸਿੱਧ ਹੈ ਕਿ ਉਸ ਨੂੰ ਕਿਸੇ ਡਾਕਟਰ ਨੇ ਕਿਹਾ ਕਿ ਤੂੰ ਹਰ ਰੋਜ਼ ਇਕ ਆਂਡਾ ਪੰਜ ਕੁ ਮਿੰਟ ਉਬਾਲ ਕੇ ਖਾਇਆ ਕਰ। ਇਕ ਦਿਨ ਆਈਨਸਟਾਈਨ ਸਾਹਿਬ ਨੇ ਆਪਣੀ ਘੜੀ ਤਾਂ ਉਬਲਣ ਰੱਖ ਦਿਤੀ ਤੇ ਆਂਡੇ ਨੂੰ ਟਿਕਟਿਕੀ ਬੰਨ ਕੇ ਦੇਖਦੇ ਰਹੇ। ਇਉਂ ਹੀ ਇਕ ਫ਼ਿਲਾਸਫ਼ਰ ਬਾਰੇ ਮਸ਼ਹੂਰ ਹੈ ਕਿ ਉਹ ਕਿਸੇ ਪਿੰਡ ਵਿਚ ਗਿਆ ਤੇ ਉਥੇ ਉਸ ਨੇ ਕੰਧ ’ਤੇ ਪਾਥੀਆਂ ਥੱਪੀਆਂ ਵੇਖੀਆਂ। ਉਹ ਖੜ੍ਹਾ ਸੋਚਦਾ ਰਿਹਾ ਤੇ ਉਸ ਨੇ ਪੁਛਿਆ ਕਿ ਭਾਈ ਮੱਝ ਗੋਹਾ ਕਰਨ ਲਈ ਕੰਧ ’ਤੇ ਕਿਵੇਂ ਚੜ੍ਹੀ ਸੀ। ਬਹਿਰਹਾਲ, ਇਹ ਬਾਹਲ਼ੇ ਪੜ੍ਹੇ-ਲਿਖੇ ਬੰਦਿਆਂ ਬਾਰੇ ਹਾਸੇ-ਠੱਠੇ ਦੀ ਇਹ ਇਕ ਬਹੁਤ ਹੀ ਵਧੀਆ ਵੰਨਗੀ ਹੈ।

ਇਥੇ ਜਦੋਂ ਅੰਨ੍ਹਿਆਂ ਦੀ ਮਸ਼ਕਰੀ ਦੀ ਗੱਲ ਚਲੀ ਹੈ ਤਾਂ ਮੈਨੂੰ ਇਕ ਹੋਰ ਗੱਲ ਯਾਦ ਆਈ ਹੈ ਕਿ ਅੰਨ੍ਹਿਆਂ ਵਿਚ ਸੁਣਨ ਦੀ ਸ਼ਕਤੀ ਲੋੜੋਂ ਵੱਧ ਹੁੰਦੀ ਹੈ। ਇਕ ਵਾਰੀ ਚਾਰ ਅੰਨ੍ਹਿਆਂ ਨੇ ਪ੍ਰਸ਼ਾਦ ਬਣਾਇਆ। ਜਦੋਂ ਉਹ ਖਾਣ ਲੱਗੇ ਤਾਂ ਕੋਈ ਮਸਖਰਾ ਜੱਟ ਵੀ ਉਨ੍ਹਾਂ ਦੇ ਨਾਲ ਪ੍ਰਸ਼ਾਦ ਖਾਣ ਬਹਿ ਗਿਆ। ਇਸ ’ਤੇ ਇਕ ਅੰਨ੍ਹਾਂ ਬੋਲਿਆ ਕਿ ਆਪਾਂ ਤਾਂ ਚਾਰ ਬੰਦੇ ਹਾਂ, ਪਰ ਖਾਣ ਦੇ ਪਚਾਕੇ ਪੰਜ ਵੱਜ ਰਹੇ ਹਨ। ਫਿਰ ਕੀ ਸੀ; ਇਕ ਅੰਨ੍ਹੇ ਨੇ ਆਪਣੇ ਨਾਲ ਦੇ ਅੰਨ੍ਹੇ ਦੇ ਚਪੇੜ ਕੱਢ ਮਾਰੀ ਤੇ ਦੂਜੇ ਨੇ ਅੱਗੋਂ ਆਪਣੇ ਨਾਲ ਬੈਠੇ ਤੀਜੇ ਅੰਨ੍ਹੇ ਨੂੰ ਚਪੇੜ ਮਾਰ ਦਿੱਤੀ। ਬਸ ਕੋਟਲਾ-ਛਪਾਕੀ ਵਾਂਗੂੰ ਜਦੋਂ ਉਨ੍ਹਾਂ ਦੀ ਆਪਸੀ ਚਪੇੜੋ-ਚਪੇੜੀ ਦੀ ਦਹਿੰਗੜ-ਦਹਿੰਗੜ ਸ਼ੁਰੂ ਹੋ ਗਈ ਤਾਂ ਜੱਟ ਬਾਬਾ ਪ੍ਰਸ਼ਾਦ ਵਾਲਾ ਪਤੀਲਾ ਹੀ ਚੁੱਕ ਕੇ ਪੱਤਰਾ ਵਾਚ ਗਿਆ।

ਜ਼ਿਕਰਯੋਗ ਹੈ ਕਿ ਬੇਸ਼ੱਕ ਅੱਖਾਂ ਤੋਂ ਅੰਨ੍ਹਾਂ ਆਦਮੀ ਬਾਹਰੀ ਸੰਸਾਰ ਤਾਂ ਨਹੀਂ ਦੇਖ ਸਕਦਾ, ਪਰ ਕਾਦਰ ਨੇ ਅਕਸਰ ਹੀ ਅੰਨ੍ਹੇ ਲੋਕਾਂ ਨੂੰ ਸੰਗੀਤ ਜਿਹੀ ਸੂਖਮ ਕਲਾ ਦਾ ਗੈਬੀ ਗੁਣ ਬਖਸ਼ਿਆ ਹੁੰਦਾ ਹੈ। ਇਸ ਸੰਦਰਭ ਵਿਚ ਸੈਂਕੜੇ ਨਹੀਂ, ਸਗੋਂ ਹਜ਼ਾਰਾਂ ਹੀ ਸੰਤ ਸੂਰਦਾਸ, ਗੁਰੂ ਘਰ ਦੇ ਕੀਰਤਨੀਏ, ਸੰਸਾਰ ਪ੍ਰਸਿੱਧ ਬੀਥੋਵਨ ਤੇ ਲਕਸ਼ਮੀ ਕਾਂਤ ਪਿਆਰੇ ਲਾਲ ਜਿਹੇ ਸੰਗੀਤਕਾਰ ਤੇ ਹੈਲਨ ਕੀਲਰ ਜਿਹੀਆਂ ਸ਼ਖਸੀਅਤਾਂ ਨੂੰ ਰੱਬ ਨੇ ਅਜਿਹੇ ਇਲਾਹੀ ਗੁਣਾਂ ਨਾਲ ਨਿਵਾਜਿਆ ਹੈ ਕਿ ਜਿਹੜੇ ਕਰੋੜਾਂ-ਅਰਬਾਂ ਸੁਜਾਖਿਆਂ ਦੀ ਪਹੁੰਚ ਤੋਂ ਬਾਹਰ ਹਨ।

ਬੇਸ਼ੱਕ ਜ਼ਾਹਿਰਾ ਤੌਰ ’ਤੇ ਤਾਂ ਸਾਨੂੰ ਜਾਪਦਾ ਹੈ ਕਿ ਕੁਦਰਤ ਨੇ ਅੱਖਾਂ ਤੋਂ ਮੁਨਾਖੇ ਲੋਕਾਂ ਜਾਂ ਫਿਰ ਵਿਕਲਾਂਗ ਵਿਅਕਤੀਆਂ ਨੂੰ ਸਜ਼ਾ ਹੀ ਦਿਤੀ ਹੁੰਦੀ ਹੈ, ਪਰ ਇਨ੍ਹਾਂ ਵਿਅਕਤੀਆਂ ਨੂੰ ਕੁਦਰਤ ਨੇ ਹੀ ਇੰਨੀ ਅੰਤ੍ਰੀਵੀ ਮਾਨਸਿਕ ਸ਼ਾਂਤੀ ਤੇ ਸਬਰ-ਸਬੂਰੀ ਬਖਸ਼ੀ ਹੁੰਦੀ ਹੈ ਕਿ ਇਹ ਆਲੇ-ਦੁਆਲੇ ਦੇ ਸਮਾਜ ਵਾਸਤੇ ਸਬਰ-ਸਕੂਨ ਦੇ ਰੋਸ਼ਨ ਮਿਨਾਰ ਸਿੱਧ ਹੁੰਦੇ ਹਨ। ਇਸ ਲਈ ਜ਼ਰੂਰੀ ਹੈ ਕਿ ਅਸੀਂ ਅਪੰਗ ਬੰਦਿਆਂ ਨੂੰ ਹਿਕਾਰਤ ਦੀ ਨਜ਼ਰ ਨਾਲ ਦੇਖਣ ਦੀ ਬਜਾਏ ਇਨ੍ਹਾਂ ਨੂੰ ਵੀ ਆਪਣੇ ਸਮਾਜ ਦਾ ਅਹਿਮ ਅੰਗ ਸਮਝੀਏ।

ਖੈਰ! ਅੰਨ੍ਹੇ ਬੰਦਿਆਂ ਦੀ ਤਸੱਲੀ ਤੇ ਸਕੂਨ ਭਰੀ ਮਾਨਸਿਕਤਾ ਦੇ ਸਬੰਧ ਵਿਚ ਇਕ

ਗੱਲ ਸਾਡੇ ਸਮਾਜ ਵਿਚ ਆਮ ਪ੍ਰਚਲਿਤ ਹੈ ਕਿ ਕਿਸੇ ਬੰਦੇ ਨੇ ਇਕ ਅੰਨ੍ਹੇ ਨੂੰ ਕਿਹਾ ਕਿ ਚੱਲ ਹੁਣ ਤੂੰ ਸੌਂ ਜਾ। ਅੱਗੋਂ ਅੰਨ੍ਹੇ ਆਦਮੀ ਦਾ ਕੁਦਰਤੀ ਜਿਹਾ ਜਵਾਬ ਸੀ ਕਿ ਭਾਈ ਸੁੱਤੇ ਤਾਂ ਜਨਮਜਾਤ ਤੋਂ ਹੀ ਹਾਂ, ਪਰ ਜੇ ਤੂੰ ਕਹਿੰਦਾ ਹੈਂ ਤਾਂ ਚੁੱਪ ਕਰ ਜਾਂਦੇ ਹਾਂ।

ਇਸ ਤਰ੍ਹਾਂ ਹੀ ਕਹਿੰਦੇ ਹਨ ਕਿ ਇਕ ਵਾਰੀ ਕਿਸੇ ਸੱਜਣ ਨੇ ਅੰਨ੍ਹੇ ਆਦਮੀ ਨੂੰ ਖੀਰ ਛਕਾਈ ਤਾਂ ਅੰਨ੍ਹੇ ਨੇ ਖੁਸ਼ ਹੋ ਕੇ ਪੁੱਛਿਆ ਕਿ ਜਜਮਾਨ ਇਹ ਖੀਰ ਸ਼ਕਲ-ਸੂਰਤ ਵਿਚ ਕਿਹੋ ਜਿਹੀ ਹੁੰਦੀ ਹੈ? ਉਸ ਨੂੰ ਜਵਾਬ ਮਿਲਿਆ ਕਿ ਖੀਰ ਚਿੱਟੇ ਰੰਗ ਦੀ ਹੁੰਦੀ ਹੈ। ਫਿਰ ਅੰਨ੍ਹਾਂ ਪੁੱਛਣ ਲੱਗਾ ਕਿ ਚਿੱਟਾ ਰੰਗ ਕਿਹੋ ਜਿਹਾ ਹੁੰਦਾ ਹੈ? ਫਿਰ ਉਸ ਨੂੰ ਦੱਸਿਆ ਗਿਆ ਕਿ ਚਿੱਟਾ ਰੰਗ ਬਗਲੇ ਵਰਗਾ ਹੁੰਦਾ ਹੈ। ਅੰਨ੍ਹਾ ਕਹਿਣ ਲੱਗਾ ਕਿ ਭਾਈ ਬਗਲਾ ਕਿਹੋ ਜਿਹਾ ਹੁੰਦਾ ਹੈ? ਇਸ ਤੇ ਮੇਜ਼ਬਾਨ ਨੇ ਅੰਨ੍ਹੇ ਮਹਿਮਾਨ ਦੀ ਬੇਵਜਾ ਜਿਹੀ ਲੰਬੀ-ਚੌੜੀ ਪੁੱਛ ਤੋਂ ਬਚਣ ਲਈ ਆਪਣੇ ਹੱਥ ਅਤੇ ਉਂਗਲਾਂ ਨਾਲ ਬਗਲੇ ਦੀ ਚੁੰਝ ਤੇ ਸਿਰ ਜਿਹਾ ਬਣਾ ਕੇ ਅੰਨ੍ਹੇ ਦੇ ਹੱਥ ਨੂੰ ਉਸ ਉਪਰ ਦੀ ਫੇਰ ਦਿੱਤਾ ਕਿ ਬਗਲਾ ਇਹੋ ਜਿਹਾ ਵਿੰਗਾ-ਟੇਢਾ ਹੁੰਦਾ ਹੈ। ਇਸ 'ਤੇ ਅੰਨ੍ਹਾ ਬੜਾ ਪ੍ਰਸੰਨ ਹੋਇਆ ਤੇ ਕਹਿਣ ਲਗਾ ਕਿ ਵਾਹ-ਬਈ ਵਾਹ ਮੈਨੂੰ ਹੁਣ ਸਾਰੀ ਗੱਲ ਸਮਝ ਆ ਗਈ ਹੈ ਕਿ ਵਾਕਿਆ ਹੀ 'ਖੀਰ ਟੇਢੀ ਹੁੰਦੀ ਹੈ'।

ਇਉਂ ਹੀ ਜੱਟਾਂ ਦੇ ਮਜ਼ਾਕੀਆ ਸੁਭਾਅ ਦੇ ਪਿੱਛੇ ਗੁੱਝੀ ਚੇਤਨਤਾ ਤੇ ਸਿਆਣਪ ਦੇ ਸਬੰਧ ਵਿਚ "ਜੱਟ ਮਚਲਾ ਖੁਦਾ ਨੂੰ ਲੈ ਗਏ ਚੋਰ" ਜਿਹੇ ਲੋਕ ਸੂਤਰ ਬਣੇ ਹਨ। ਪੇਂਡੂ ਸਮਾਜ ਦੇ ਹਾਸੇ ਵਿਚ ਕਦੇ-ਕਦੇ ਕਮਾਲ ਦੀ ਵਿਦਵਤਾ ਛੁਪੀ ਹੁੰਦੀ ਹੈ। ਸਾਡੇ ਸਮਾਜ ਵਿਚ ਤੇ ਖਾਸ ਕਰਕੇ ਪੁਰਾਣੇ ਪੇਂਡੂ ਸਮਾਜ ਵਿਚ ਜ਼ਿੰਦਗੀ ਪ੍ਰਤੀ ਅਜਿਹੀਆਂ ਨਹੀਸਤ ਭਰੀਆਂ ਤਨਕੀਹਾਂ-ਟਿੱਪਣੀਆਂ ਤੇ ਹਦਾਇਤਾਂ ਆਮ ਹੀ ਪ੍ਰਚਲਿਤ ਹੁੰਦੀਆਂ ਸਨ। ਇਸ ਤਰ੍ਹਾਂ ਬਜ਼ੁਰਗ ਸਮਾਜ ਆਪਣੇ ਆਪ ਵਿਚ ਆਪਣੇ ਬੱਚਿਆਂ ਤੇ ਨੌਜਵਾਨਾਂ ਦਾ ਮੁਢਲਾ ਸਕੂਲ ਹੁੰਦਾ ਸੀ ਤੇ ਉਨ੍ਹਾਂ ਦੇ ਸਿਆਣਪ ਤੇ ਤਜਰਬੇ ਭਰੇ ਨੀਤੀ-ਬਚਨ ਪੇਂਡੂ ਸਮਾਜ ਦੀ ਸੋਚ ਦਾ ਮੂਲ ਅਧਾਰ ਹੁੰਦੇ ਸਨ।

ਖੈਰ! ਇਸ ਪ੍ਰਸੰਗ ਵਿਚ ਜੱਗ ਜਾਣਦਾ ਹੈ ਕਿ ਬੰਦੇ ਨੂੰ ਬਚਪਨ ਤੋਂ ਹੀ ਆਪਣੇ ਮਾਂ-ਪਿਓ ਤੇ ਪਰਿਵਾਰ ਵੱਲੋਂ ਜਿਹੜੇ ਸੰਸਕਾਰ ਮਿਲਦੇ ਹਨ, ਉਨ੍ਹਾਂ ਵਿਚ ਹੱਸਣਾ-ਖੇਡਣਾ ਇਕ ਪ੍ਰਮੁੱਖ ਸੰਸਕਾਰ ਹੁੰਦਾ ਹੈ। ਇਸ ਵਾਸਤੇ ਹੀ ਸ਼ਾਇਦ ਪੰਜਾਬੀ ਦੀ ਮਸ਼ਹੂਰ ਕਹਾਵਤ 'ਅੰਨ੍ਹੇ ਦੀ ਮਸ਼ਕਰੀ ਮਾਂ-ਭੈਣ ਨਾਲ' ਕਦੇ ਪ੍ਰਚਲਿਤ ਹੋਈ ਹੋਵੇਗੀ। ਇਸ ਹਾਸੇ-ਖੇਡੇ ਦੇ ਪ੍ਰਸੰਗ ਵਿਚ 'ਅੰਨ੍ਹੇ ਦੇ ਪੈਰ ਬਟੇਰਾ ਆਉਣ' ਵਾਲੀ ਕਹਾਣੀ ਬੜੀ ਮਕਬੂਲ ਹੈ। ਕਹਿੰਦੇ ਹਨ ਕਿ ਇਕ ਵਾਰੀ ਅਚਾਨਕ ਅੰਨ੍ਹੇ ਦੇ ਪੈਰ ਥੱਲੇ ਬਟੇਰਾ ਆ ਗਿਆ। ਉਸ ਨੇ ਉਹ ਬਟੇਰਾ ਆਪਣੀ ਮਾਂ ਨੂੰ ਰਿੰਨਣ-ਪਕਾਉਣ ਲਈ ਦੇ ਦਿੱਤਾ। ਦੂਜੇ ਦਿਨ ਫਿਰ ਜਦੋਂ ਉਸ ਨੂੰ ਉਸ ਦੀ ਮਾਈ ਨੇ ਰੋਟੀ ਖਾਣ ਲਈ ਕਿਹਾ ਤਾਂ ਅੱਗੋਂ ਅੰਨ੍ਹਾਂ ਬੋਲਿਆ ਕਿ ਬੇਬੇ ਮੈਂ ਬਟੇਰੇ ਦਾ ਸ਼ਿਕਾਰ ਤਾਂ ਕਰ ਆਵਾਂ।

ਖੈਰ! ਮਨੁੱਖ ਨੂੰ ਪਰਿਵਾਰ ਵਲੋਂ ਮਿਲੇ ਸੰਸਕਾਰਾਂ ਦੇ ਸਬੰਧ ਵਿਚ ਜ਼ਾਹਿਰ ਹੈ ਕਿ ਉਸ

ਦੇ ਸੁਭਾਅ ਵਿਚ ਅੰਤ੍ਰੀਵ ਹਾਸਿਆਂ ਦੀ ਫੁਹਾਰ ਆਪਣੇ ਨਜ਼ਦੀਕੀ ਘਰ-ਪਰਿਵਾਰ ਵਿਚੋਂ ਹੀ ਫੁਟਦੀ ਹੈ। ਪਰਿਵਾਰਕ ਸੰਸਕਾਰਾਂ ਦੇ ਪ੍ਰਸੰਗ ਵਿਚ ਕੁਦਰਤੀ ਤੌਰ ’ਤੇ ਹੀ ਹਰ ਬੰਦੇ ਦਾ ਸਭ ਤੋਂ ਪਹਿਲਾ ਸਕੂਲ ਉਸ ਦਾ ਘਰ-ਪਰਿਵਾਰ ਹੀ ਹੁੰਦਾ ਹੈ। ਇਥੇ ਬਚਪਨ ਦੇ ਸੰਸਕਾਰਾਂ ਤੇ ਖਾਸ ਕਰਕੇ ਹਾਸੇ-ਖੁਸ਼ੀਆਂ ਦੇ ਸਬੰਧ ਵਿਚ ਮੈਨੂੰ ਯਾਦ ਹੈ ਕਿ ਮੇਰੇ ਬੀਜੀ ਮਹਿੰਦਰਪਾਲ ਕੌਰ ਗੱਲ-ਗੱਲ ’ਤੇ ਢੁਕਵੇਂ ਅਖਾਣਾਂ, ਮੁਹਾਵਰਿਆਂ ਤੇ ਕਹਾਵਤਾਂ ਦੀ ਬੜੀ ਜੜ੍ਹਤੀ-ਫ਼ਬਤੀ ਕਰਦੇ ਹੁੰਦੇ ਸਨ। ਇਸ ਸਬੰਧੀ ਉਨ੍ਹਾਂ ਦੇ ਕੁਝ ਕੁ ਪਸੰਦੀਦਾ ਅਖਾਣ ਤੇ ਕਾਵਿ-ਪੰਕਤੀਆਂ ਇਉਂ ਸਨ:-

* ਜਿਹੜੀ ਮੁਕਤੀ ਨਾ ਮਿਲਦੀ ਸੰਤਾਂ ਨੂੰ ਧੂਣੇ ਤਾਪ ਕੇ;
  ਜ਼ਨਾਨੀ ਪਾ ਲੈਂਦੀ ਬਾਲਕੇ ਪਾਲ੍ਹ ਕੇ।
* ਮੰਗਣ ਗਿਆ ਸੋ ਮਰ ਗਿਆ, ਮੰਗਣ ਮੂਲ ਨਾ ਜਾਹ
* ਬੰਦੀ ਜਾਂਦੇ ਹਲਵੇ ਨਾਲੋਂ, ਟੁਕੜੇ ਭਲੇ ਫ਼ਕੀਰਾਂ ਦੇ
* ਜਿੱਧਰ ਗਈਆਂ ਬੇੜੀਆਂ; ਉੱਧਰ ਗਏ ਮਲਾਹ
* ਲੱਲੂ ਕਰੇ ਕਵੱਲੀਆਂ ਸਾਧ ਪਾਵੇ ਸਵੱਲੀਆਂ
* ਜਿਹੋ ਜਿਹੇ ਆਲ੍ਹੇ ਤਿਹੇ ਕੁੱਜੇ
* ਅੰਨ੍ਹੀ ਕੁਕੜੀ ਖਸਖਸ ਦਾ ਚੋਗਾ
* ਕੱਖਾਂ ਦੀ ਕੁੱਲੀ; ਹਾਥੀ ਦੰਦ ਦਾ ਪਾੜਛਾ
* ਜੱਟ ਕਟੋਰਾ ਲੱਭਾ; ਪਾਣੀ ਪੀ-ਪੀਅ ਆਫ਼ਰਿਆ
* ਕੋਠਾ ਉਸਰਿਆ, ਤਰਖਾਣ ਵਿਸਰਿਆ
* ਕੌਣ ਕਹੇ ਰਾਣੀਏ ਅੱਗਾ ਢਕ
* ਅੰਮਾਂ ਨੀ ਅੰਮਾਂ; ਮੈਂ ਕਿਹੜੇ ਵੇਲੇ ਨਿਕੰਮਾ
* ਕਣਕ ਖੇਤ ਕੁੜੀ ਪੇਟ; ਆ ਜਵਾਈਆ ਮੰਡੇ ਖਾਹ
* ਮਿਲੀ ਦਾਤ; ਵਿਸਰਿਆ ਦਾਤਾਰ
* ਇਕ ਦਰ ਬੰਦ; ਸਹੰਸ ਦਰ ਖੁੱਲ੍ਹੇ

ਇਸ ਤਰ੍ਹਾਂ ਹੀ ਵਾਲ ਕਟਵਾਉਣ ਉਪਰੰਤ ਪੱਗ ਬੰਨਣ ਵਾਲੇ ਲੋਕਾਂ ਬਾਰੇ ਮੇਰੇ ਬੀਜੀ ‘ਹੇਠਾਂ ਮਸੀਤ ਤੇ ਉੱਤੇ ਗੁਰਦੁਆਰਾ’ ਵਰਗਾ ਬੜਾ ਢੁਕਵਾਂ ਜਿਹਾ ਅਖਾਣ ਵਰਤਦੇ ਹੁੰਦੇ ਸਨ। ਉਨ੍ਹਾਂ ਵਲੋਂ ਬੋਲੀਆਂ ਗਈਆਂ ਕਿੰਨੀਆਂ ਹੀ ਲੋਕ ਸਿਆਣਪਾਂ, ਕਾਵਿ-ਪੰਕਤੀਆਂ ਤੇ ਅਖਾਣਾਂ ਸਬੰਧੀ ਮੈਨੂੰ ਬੇਸ਼ੱਕ ਸਰੇਦਸਤ ਹੁਣ ਕੁਝ ਜ਼ਿਆਦਾ ਯਾਦ ਨਹੀਂ ਰਿਹਾ। ਪਰ ਉਨ੍ਹਾਂ ਬਾਰੇ ਹਾਲੇ ਵੀ ਮੇਰੀ ਯਾਦਦਾਸ਼ਤ ਵਿਚ ਇਹ ਗੱਲ ਉਕਰੀ ਪਈ ਹੈ ਕਿ ਉਹਔਰਤ ਸਮਾਜ ਦੀ ਅਜੋਕੀ ਦੁਰਗਤੀ ਦੇ ਸਬੰਧ ਵਿਚ ਅਕਸਰ ਹੀ ‘ਘਰ ਬੀਬੀ ਭਲੀ ਸਚਿਆਰੀ; ਸੌਹਰੇ ਵਿਚਾਰੀ ਛਿਤਰਾਂ ਦੀ ਮਾਰੀ’ ਜਾਂ ‘ਬਾਹਰ ਬੀਬੀ ਪੰਜ ਹਜ਼ਾਰੀ, ਘਰ ਬੀਬੀ ਕਰਮਾਂ ਦੀ ਮਾਰੀ’, ‘ਅੰਦਰ ਲੋਲੀ, ਬਾਹਰ ਲੋਲੀ; ਬਸ ਲੋਲੀ ਦੇ ਗਲ ਇਕੋ ਚੋਲੀ’ ਤੇ ‘ਚਿੜੀ ਵਿਚਾਰੀ

ਕੀ ਕਰੇ; ਠੰਡਾ ਪਾਣੀ ਪੀ ਮਰੇ' ਜਾਂ 'ਆਪੇ ਫ਼ਾਥੜੀਏ ਤੈਨੂੰ ਕੌਣ ਛੁਡਾਵੇ' ਜਿਹੇ ਹੋਰ ਵੀ ਕਈ ਅਖਾਣ ਬੋਲਿਆ ਕਰਦੇ ਸਨ।

ਇਸ ਪ੍ਰਸੰਗ ਵਿਚ ਹੀ ਮੇਰੇ ਬੀਜੀ ਕਿਸੇ ਲਾਲਚੀ ਬੰਦੇ ਸਬੰਧੀ 'ਸਰਫਾ ਕਰਕੇ ਸੁੱਤੀ ਤੇ ਰੋਟੀ ਖਾ ਗਈ ਕੁੱਤੀ' ਵਾਲੀ ਕਹਾਵਤ ਸੁਣਾਉਂਦੇ ਹੁੰਦੇ ਸੀ ਕਿ ਇਕ ਵਾਰ ਕਿਸੇ ਲਾਲਚੀ ਜਿਹੇ ਬੰਦੇ ਨੇ ਭਾਈ ਜੀ ਤੋਂ ਕੜ੍ਹਾਹ-ਪ੍ਰਸ਼ਾਦ ਲਿਆ। ਉਸ ਨੂੰ ਲੱਗਾ ਕਿ ਭਾਈ ਜੀ ਨੇ ਗੱਫਾ ਵਰਤਾਉਣ ਵਿਚ ਕਜੂੰਸੀ ਕੀਤੀ ਹੈ। ਇਸ ਲਈ ਉਸ ਨੇ ਹੋਰ ਕੜ੍ਹਾਹ-ਪ੍ਰਸ਼ਾਦ ਲੈਣ ਦੀ ਨੀਅਤ ਨਾਲ ਦੂਜਾ ਹੱਥ ਫੇਰ ਅੱਗੇ ਕਰ ਦਿਤਾ। ਭਾਈ ਜੀ ਨੇ ਉਸ ਦੇ ਹੱਥ ਨੂੰ ਥੰਥਾ ਲੱਗਿਆ ਵੇਖਿਆ ਤਾਂ ਹੋਰ ਪ੍ਰਸ਼ਾਦ ਦੇਣ ਤੋਂ ਇਨਕਾਰ ਕਰ ਦਿਤਾ। ਬਹਿਰਹਾਲ, ਉਨ੍ਹਾਂ ਵਿਚ ਆਪਸੀ ਬਹਿਸ ਛਿੜ ਪਈ ਤੇ ਇਸ ਤਕਰਾਰਬਾਜ਼ੀ ਵਿਚ ਇਕ ਕੁੱਤਾ ਲਾਲਚੀ ਬੰਦੇ ਦੇ ਹੱਥ ਤੋਂ ਪ੍ਰਸ਼ਾਦ ਚੁਕ ਕੇ ਖਾ ਗਿਆ।

ਖੈਰ! ਇਸ ਪ੍ਰਸੰਗ ਵਿਚ ਹੁਣ ਜਦੋਂ ਮੈਨੂੰ ਕੋਈ ਕਹਿੰਦਾ ਹੈ ਕਿ ਬਾਈ ਜੀ! ਤੁਹਾਡੇ ਕਈ ਅਖਾਣ-ਮੁਹਾਵਰੇ ਤੇ ਮਜ਼ਾਹੀਆ ਟੋਟਕੇ ਤਾਂ ਹੁਣ ਖਾਸੇ ਪ੍ਰਚਲਿਤ ਹੋ ਚੁਕੇ ਹਨ ਤਾਂ ਮੈਨੂੰ ਸਚਮੁੱਚ ਹੀ ਖਿਆਲ ਆਉਂਦਾ ਹੈ ਕਿ ਇਹ ਤਾਂ ਮੇਰੇ ਅਚੇਤਮਨ ਨੇ ਸੁਤੇ-ਸਿੱਧ ਹੀ ਆਪਣੀ ਮਾਂ ਦੇ ਸ਼ੀਰੀਂ-ਦੁੱਧ ਤੋਂ ਲਏ ਹਨ। ਇਸ ਤਰ੍ਹਾਂ ਹੀ ਜ਼ਾਹਿਰ ਹੈ ਕਿ ਮੈਂ ਆਪਣੇ ਪਾਪਾ ਜੀ ਸ੍ਰ: ਅਜਮੇਰ ਸਿੰਘ ਤੋਂ ਵੀ ਉਰਦੂ ਜ਼ੁਬਾਨ ਦੀ ਚਾਸਣੀ ਤੇ ਅੰਗਰੇਜ਼ੀ ਭਾਸ਼ਾ ਦੀ ਮੁਹਾਰਤ ਕੁਦਰਤੀ ਤੌਰ 'ਤੇ ਹੀ ਹਾਸਲ ਕੀਤੀ ਹੈ। ਇਸ ਲਈ ਆਪਣੇ ਪਰਿਵਾਰਕ ਸੰਸਕਾਰਾਂ ਦੇ ਪੱਖੋਂ ਮੈਂ ਆਪਣੇ-ਆਪ ਨੂੰ ਖੁਸ਼ਕਿਸਮਤ ਸਮਝਦਾ ਹਾਂ ਕਿ ਮੇਰਿਆਂ ਵਡੇਰਿਆਂ, ਬਾਬਿਆਂ ਤੇ ਮਾਪਿਆਂ ਨੇ ਆਪਣੇ ਨੇਕ ਸੰਸਕਾਰਾਂ ਦੇ ਅੰਮ੍ਰਿਤ-ਅੰਜਣੀ ਚੂਲੇ ਦੇ ਨਾਲ-ਨਾਲ ਮੈਨੂੰ ਸੰਜੀਵਨੀ ਗਿਆਨ ਦੀ ਗੁੜ੍ਹਤੀ ਵੀ ਦਿੱਤੀ, ਜੋ ਕਿ ਹੁਣ ਤਕ ਮੇਰੇ ਜੀਵਨ ਵਿਚ ਸਹਾਈ ਹੋ ਰਹੀ ਹੈ।

ਇਸ ਚਲ ਰਹੇ ਪ੍ਰਸੰਗ ਵਿਚ ਹੀ ਸਾਡੀਆਂ ਘਰੇਲੂ ਸੁਆਣੀਆਂ ਵਿਚ ਸਬਰ-ਸਬੂਰੀ ਦੇ ਨਜ਼ਰੀਏ ਤੋਂ ਸਾਡੀਆਂ ਤੀਵੀਂਆਂ-ਮਾਨੀਆਂ ਬਾਰੇ ਇਹ ਅਕਸਰ ਹੀ ਤਸਲੀਮ ਕੀਤਾ ਜਾਂਦਾ ਹੈ ਕਿ 'ਧੰਨ ਪ੍ਰਭਾਣੀਆਂ ਜਿਨ੍ਹਾਂ ਦੇ ਸਰ੍ਹਾਣੇ ਦਹੀਂ ਦੇ ਚਟੂਰੇ ਜੰਮਦੇ ਹਨ'। ਇਸ ਦੇ ਉਲਟ ਜਦੋਂ ਕਿਸੇ ਬੇਇਤਬਾਰੇ ਬੰਦੇ ਤੇ ਇਤਬਾਰ ਕਰਨ ਦੀ ਗੱਲ ਆਉਂਦੀ ਹੈ ਤਾਂ ਉਦੋਂ 'ਬਘਿਆੜ ਭੇਡਾਂ ਦੀ ਰਾਖੀ' ਤੇ ਜਾਂ 'ਗਿੱਦੜ ਖਰਬੂਜ਼ਿਆਂ ਦੀ ਰਾਖੀ' ਜਿਹੇ ਮੁਹਾਵਰੇ ਵਰਤੇ ਜਾਂਦੇ ਹਨ। ਫਿਰ ਕਿਸੇ ਲਾਰੇ-ਲੱਪੇ ਤੇ ਅੱਡੀ-ਟੱਪੇ ਜਿਹੇ ਲਾਉਣ ਵਾਲੇ ਟਰਕਾਊ ਜਿਹੇ ਬੰਦੇ ਵਾਸਤੇ 'ਸਖੀ ਨਾਲੋਂ ਸੂਮ ਭਲਾ, ਤੁਰਤ ਦੇਵੇ ਜਵਾਬ' ਜਿਹੀ ਨਸਹੀਤੀ ਤੰਬੀਹ ਕੀਤੀ ਜਾਂਦੀ ਹੈ। ਇਸ ਤਰ੍ਹਾਂ ਹੀ ਕਿੰਨੇ ਹੀ ਹੋਰ 'ਗਿੱਦੜਾਂ ਦੀ ਕਾਹਲੀ ਨਾਲ ਬੇਰ ਨਹੀਂ ਪਕਦੇ' ਤੇ 'ਖਾਣ-ਪੀਣ ਨੂੰ ਭਾਗਭਰੀ ਤੇ ਡੰਡੇ ਖਾਣ ਨੂੰ ਰਿੱਛ' ਜਾਂ 'ਖਾਵੇ-ਪੀਵੇ ਭਾਗੋ ਤੇ ਡੰਡੇ ਖਾਵੇ ਜੁੰਮਾਂ' ਜਿਹੇ ਹਾਸਰਸੀ ਮੁਹਾਵਰਿਆਂ ਵਿਚ ਜਿਹੇ ਅਖਾਣ-ਮੁਹਾਵਰੇ ਪੇਂਡੂ ਹਾਸਰਸ ਦੀ ਉਪਜ ਹਨ। ਬਹਿਰਹਾਲ, ਅਫ਼ਸੋਸ ਹੈ ਕਿ ਇਹ ਹੁਣ ਸਾਡੀਆਂ ਬੀਤੀਆਂ ਪੀੜ੍ਹੀਆਂ ਦੀਆਂ

ਲੋਕ ਸਿਆਣਪਾਂ ਤਾਂ ਬਣ ਚੁਕੇ ਹਨ, ਪਰ ਅਸੀਂ ਇਨ੍ਹਾਂ ਤੋਂ ਕੋਈ ਸਬਕ ਨਹੀਂ ਲੈ ਰਹੇ।

ਇਸ ਤਰ੍ਹਾਂ ਹੀ ਸਾਡੇ ਸਭਿਆਚਾਰ ਵਿਚ 'ਬਾਂਦਰਾਂ ਨੂੰ ਕੀ ਬਨਾਰਸ ਦੀਆਂ ਟੋਪੀਆਂ' 'ਜੱਟ ਕੀ ਜਾਣੇਂ ਲੌਂਗਾਂ ਦਾ ਭਾਅ' 'ਆਹ ਮੂੰਹ ਤੇ ਮਸਰੀ ਦੀ ਦਾਲ' 'ਨਾਤੀ-ਧੋਤੀ ਰਹਿ ਗਈ ਤੇ ਮੂੰਹ 'ਤੇ ਮੱਖੀ ਬਹਿ ਗਈ' ਅਤੇ 'ਵੇਲੇ ਦੀ ਨਮਾਜ਼ ਤੇ ਕੁਵੇਲੇ ਦੀਆਂ ਟੱਕਰਾਂ' 'ਮੁੱਲਾਂ ਦੀ ਦੌੜ ਮਸੀਤ ਤਾਈਂ' ਜਾਂ 'ਬੁੱਢਾ ਚੋਰ ਮਸੀਤੀਂ ਬੋਲੇ' ਜਿਹੀਆਂ ਲੋਕ ਸਿਆਣਪਾਂ ਪ੍ਰਚਲਿਤ ਹਨ। ਇਸ ਤੋਂ ਇਲਾਵਾ ਕਈ ਬੰਦਿਆਂ ਦੀ ਅਕਲ-ਸ਼ਕਲ ਤੇ ਕਰਤੂਤਾਂ ਸਬੰਧੀ ਚੋਰ-ਮੂੰਹਾਂ, ਸੱਪ-ਅੱਖਾ, ਸੀਂਢਲ, ਮੀਸਣਾਂ, ਭੌਂਇ-ਝਾਕਣਾ, ਸੁੱਥਣ-ਸੁੰਘਣਾ ਤੇ ਰੰਨ-ਮੁਰੀਦ ਜਿਹੇ ਹਿਕਾਰਤ ਭਰੇ ਨਾਮ ਦਿਤੇ ਜਾਂਦੇ ਹਨ। ਇਉਂ ਹੀ 'ਖੋਦੇ ਬੰਦੇ ਦੀ ਦਾੜ੍ਹੀ ਨੂੰ ਕੂਹਣੀ 'ਤੇ ਲੱਗੇ ਸਾਗ' ਨਾਲ ਤਸ਼ਬੀਹ ਦਿਤੀ ਜਾਂਦੀ ਹੈ। ਇਉਂ ਹੀ ਭੂਰੀਆਂ ਅੱਖਾਂ ਵਾਲਿਆਂ ਨੂੰ ਬਿੱਲੀ-ਅੱਖਾ, ਨੀਲੀਆਂ ਅੱਖਾਂ ਵਾਲਿਆਂ ਨੂੰ ਬਲੌਰੀ-ਅੱਖਾ, ਭੂਰੇ ਵਾਲਾਂ ਵਾਲੇ ਨੂੰ ਭੂਰਾ ਅਤੇ ਵੱਡੇ ਗਿੱਟਿਆਂ ਵਾਲਿਆਂ ਨੂੰ ਗਿੱਟਲ ਕਿਹਾ ਜਾਂਦਾ ਹੈ। ਇਸ ਤਰ੍ਹਾਂ ਹੀ ਵੱਡੇ ਪੈਰਾਂ ਵਾਲਿਆਂ ਨੂੰ ਚੰਗਾ ਨਹੀਂ ਸਮਝਿਆ ਜਾਂਦਾ। ਇਸ ਪ੍ਰਥਾਇ 'ਸਿਰ ਵੱਡੇ ਸਰਦਾਰਾਂ ਦੇ; ਪੈਰ ਵੱਡੇ ਗਵਾਰਾਂ ਦੇ' ਸਾਡਾ ਇਕ ਪ੍ਰਸਿੱਧ ਪੇਂਡੂ ਅਖਾਣ ਹੈ।

ਇੰਝ ਹੀ ਪਿੰਡਾਂ ਵਿਚ ਸਭ ਤੋਂ ਪਹਿਲਾਂ ਲੋਕ ਅਮੂਮਨ ਹੀ ਆਪਣੇ ਨਿਆਣਿਆਂ ਦੀ ਚੰਗੀ ਪਾਲਣਾ-ਪੋਸਣਾਂ ਦੇ ਸਬੰਧ ਵਿਚ ਉਨ੍ਹਾਂ ਨੂੰ 'ਸੁਪੜ-ਸੁਧ' ਭਾਵ ਬਿਨ੍ਹਾਂ ਨੱਕ-ਮੂੰਹ ਮਾਰੇ ਹਰ ਤਰ੍ਹਾਂ ਦੀ ਚੰਗੀ ਖੁਰਾਕ ਖਾਣ ਵਾਲੇ ਬਣਾਉਂਦੇ ਸਨ। ਫਿਰ ਇਉਂ ਹੀ ਪਰਿਵਾਰਿਕ ਵਡੇਰੇ ਆਪਣੇ ਬੱਚਿਆਂ ਨੂੰ ਜਵਾਨੀ ਪਹਿਰੇ ਵਿਚ ਤਾੜ ਕੇ ਰੱਖਦੇ ਸਨ ਅਤੇ ਨੌਜਵਾਨਾਂ ਨੂੰ ਮਾੜੀ ਸੰਗਤ ਤੇ ਕੁਰਹਿਤਾਂ ਤੋਂ ਵਰਜਦੇ ਸਨ। ਇਸ ਤਰ੍ਹਾਂ ਹੀ ਬੱਚਿਆਂ ਦੀ ਵਧੀਆ ਸਿਖਲਾਈ ਵਾਸਤੇ ਇਕ ਪੱਕੀ ਧਾਰਨਾ ਹੁੰਦੀ ਸੀ ਕਿ ਜੂਤ ਤੇ ਪੂਤ ਬਸ ਰਗੜੇ ਹੀ ਸੂਤ ਰਹਿੰਦੇ ਹਨ।

ਖੈਰ! ਇਸ ਸਬੰਧ ਵਿਚ ਮੈਨੂੰ ਆਪਣੇ ਬਚਪਨ ਵਿਚ ਦੇਵ ਸਮਾਜ ਸਕੂਲ ਮੋਗਾ ਦੇ ਦਿਨਾਂ ਦੇ ਜਮਾਤੀ ਪ੍ਰੇਮਜੀਤ ਸਿੰਘ ਬਾਹੀਆ ਦੀਆਂ ਨੀਤੀ-ਬਚਨਾਂ ਵਰਗੀਆਂ ਕਿੰਨੀਆਂ ਹੀ ਗੱਲਾਂ ਯਾਦ ਆਉਂਦੀਆਂ ਰਹਿੰਦੀਆਂ ਹਨ। ਉਹ ਬਹੁਤ ਹੀ ਮਜ਼ਾਕੀਆ ਹੁੰਦਾ ਸੀ ਤੇ ਉਸ ਦੀਆਂ 'ਕੁਕੜੀ ਨੂੰ ਤਾਂ ਤਕਲੇ ਦਾ ਦਾਗ ਹੀ ਬਹੁਤ ਹੁੰਦਾ ਹੈ' ਜਿਹੀਆਂ ਕਈ ਹਸਾਉਣੀਆਂ ਗੱਲਾਂ ਆਪ-ਮੁਹਾਰੇ ਹੀ ਹਾਸਿਆਂ ਦੀ 'ਅੰਦਰੋਂ-ਅੰਦਰੀ ਬਰਸਾਤ' ਕਰ ਜਾਂਦੀਆਂ ਹਨ। ਹੁਣ ਉਹ ਪਿਛਲੇ 40-45 ਸਾਲ ਤੋਂ ਕਨੇਡਾ ਵਿਚ ਰਹਿ ਰਿਹਾ ਹੈ। ਉਸ ਦਾ ਇਕ ਦਿਨ ਹੁਣ ਬੜੇ ਸਾਲਾਂ ਤੋਂ ਬਾਅਦ ਫੋਨ ਆਇਆ ਕਿ ਅਜਕਲ੍ਹ ਦੇ ਬੱਚਿਆਂ ਵਿਚ ਆਪਣੇ ਨਾਲ 'ਜਨਰੇਸ਼ਨ ਗੈਪ' ਸਾਡੇ ਆਪਣੇ ਬਚਪਨ ਦੇ ਸਮੇਂ ਨਾਲੋਂ ਕਈ ਗੁਣਾਂ ਵਧ ਗਿਆ ਹੈ। ਉਸ ਦਾ ਕਹਿਣਾ ਸੀ ਕਿ ਸਿਰਫ਼ ਸਾਡੇ ਬੱਚਿਆਂ ਤੇ ਸਾਡੀ ਸੋਚ ਵਿਚ ਹੀ ਕੋਹਾਂ ਦਾ ਫਰਕ ਨਹੀਂ ਪਿਆ, ਸਗੋਂ ਹੁਣ ਤਾਂ ਬੱਚੇ ਇੰਨੇ ਬੇਬਾਕ ਤੇ ਗੁਸਤਾਖ ਜਿਹੇ ਹੋ ਗਏ

ਹਨ ਕਿ ਲਗਦਾ ਹੈ ਕਿ ਆਪਾਂ ਤਾਂ 'ਰੂੜੀਆਂ ਦੇ ਕੁਕੜ' ਹੀ ਰਹੇ, ਪਰ ਸਾਡੇ ਬੱਚੇ ਤਾਂ ਹੁਣ 'ਪਾਣੀ ਦੀਆਂ ਬਤਖਾਂ' ਹੀ ਬਣੇ ਫਿਰਦੇ ਹਨ।

ਬੇਸ਼ੱਕ ਸਾਡੇ ਆਮ ਸਮਾਜ ਵਿਚ ਅਜ ਕਿਸੇ ਨੂੰ ਵਾਧੂ ਨਸਹੀਤ ਜਾਂ ਅਣਪੁੱਛੇ ਹੀ ਕੋਈ ਸਲਾਹ ਦੇਣ ਦੀ ਰਵਾਇਤ ਨਹੀਂ ਰਹਿ ਗਈ, ਪਰ ਇਸ ਦੇ ਬਾਵਜੂਦ ਹਾਲੇ ਵੀ ਗੁੱਝੀਆਂ ਟੋਕਾਂ ਪੇਂਡੂ ਸੁਭਾਅ ਦਾ ਖਾਸਾ ਬਣੀਆਂ ਹੋਈਆਂ ਹਨ। ਇਸ ਪ੍ਰਥਾਇ ਮੰਨ ਲਉ ਕਿ ਜੇ ਕਿਸੇ ਨੇ ਕੋਈ ਸੂਮ ਜਾਂ ਲਾਲਚੀ ਬੰਦੇ ਦੇ ਲੋਭੀ ਕਾਰਵਿਹਾਰ ਬਾਰੇ ਕੁਝ ਕਹਿਣਾ ਹੋਵੇ ਤਾਂ ਉਹ ਆਮ ਤੌਰ 'ਤੇ ਇਹ ਹੀ ਕਹੂਗਾ ਕਿ ਭਾਈ ਲਾਲਚ ਕਦੇ ਫਲਦਾ ਨਹੀਂ। ਇਸ ਲਈ ਉਹ ਝੱਟਪਟ ਹੀ ਤੁਹਾਨੂੰ 'ਜੇ ਕੁੱਤਾ ਕਪਾਹ ਦੇ ਖੇਤ ਦੇ ਵਿਚੋਂ ਲੰਘ ਜਾਊ ਤਾਂ ਕੀ ਖੇਸ ਬਣਾ ਲਊਗਾ' ਜਿਹੀ ਪੇਂਡੂ ਸਮਾਜ ਦੀ ਇਕ ਲੋਕ ਸਿਆਣਪ ਸੁਣਾ ਦੇਵੇਗਾ।

ਇਸ ਤਰ੍ਹਾਂ ਹੀ ਜੇ ਕਿਸੇ ਪਿੰਡ ਦੇ ਲੋਭੀ ਜਾਂ ਫੰਨੇ ਖਾਂ ਦਾ ਵਿਆਹ ਲੇਟ-ਫੇਟ ਹੋ ਰਿਹਾ ਹੋਵੇ ਤਾਂ ਉਸ ਦੀ ਐਵੇਂ ਹੀ ਵਿਹਾਅ ਰਹੀ ਉਮਰ ਸਬੰਧੀ ਉਸ ਨੂੰ ਲੋਕ ਮਸ਼ਵਰਾ ਦਿੰਦੇ ਹਨ ਕਿ ਭਾਈ ਰੱਬ ਦੀ ਰਜ਼ਾ ਵਿਚ ਕਿਤੇ ਤਾਂ ਮਨ ਟਿਕਾਅ ਤੇ ਕਿਸੇ ਬਰਾਬਰ ਜਿਹੇ ਪਰਿਵਾਰ ਵਿਚੋਂ ਕੋਈ ਹਾਣ-ਪ੍ਰਵਾਣ ਲੱਭ ਲੈ। ਫਿਰ ਕਈ ਬੰਦੇ ਆਪਣੇ ਵਿਆਹ ਲਈ ਆਏ ਰਿਸ਼ਤਿਆਂ ਵਿਚੋਂ ਕਿਸੇ ਕੁੜੀ ਨੂੰ ਬਾਹਲੀ ਲੰਮੀ, ਕਿਸੇ ਨੂੰ ਸਮੱਧਰ ਭਾਵ ਮਧਰੀ ਤੇ ਕਿਸੇ ਨੂੰ ਭਾਰੀ ਕਹਿ ਕੇ ਬੇਮਤਲਬ ਹੀ ਨਗੋਚਾਂ ਕਢਦੇ ਰਹਿੰਦੇ ਹਨ। ਆਮ ਲੋਕ ਅਜਿਹੇ ਨਗੋਚੀਆਂ ਦੇ ਗਿੱਟਿਆਂ 'ਤੇ 'ਛੱਲੀਆਂ ਦੇ ਖੇਤ' ਵਾਲੀ ਫਬਤੀ ਜੜ ਦਿੰਦੇ ਹਨ।

ਇਸ ਪ੍ਰਥਾਇ ਪੇਂਡੂ ਸਮਾਜ ਵਿਚ ਮਸ਼ਹੂਰ ਹੈ ਕਿ ਜੱਟ ਮੱਕੀ ਦੇ ਖੇਤ ਵਿਚੋਂ ਸਭ ਤੋਂ ਵਧੀਆ ਛੱਲੀ ਲੱਭਣ ਦੀ ਲਾਲਸਾ ਵਿਚ ਅੱਗੇ ਤੋਂ ਅੱਗੇ ਤੁਰਿਆ ਜਾਂਦਾ ਹੈ। ਪਰ ਉਹ ਇਕ ਵੀ ਛੱਲੀ ਨਹੀਂ ਤੋੜਦਾ ਕਿਉਂਕਿ ਜੱਟ ਨੂੰ ਕੋਈ ਛੱਲੀ ਲੰਮੀ ਦਿਸਦੀ ਹੈ ਤੇ ਉਸ ਵਿਚ ਦਾਣੇ ਘਟ ਦਿਸਦੇ ਹਨ ਅਤੇ ਜਿਹੜੀ ਛੱਲੀ ਗੁੰਦਵੀਂ ਹੁੰਦੀ ਹੈ, ਉਹ ਉਸ ਨੂੰ ਛੋਟੀ ਲਗਦੀ ਹੈ। ਆਖਿਰ ਨੂੰ ਉਹ 'ਮਲਾਹ ਦੀ ਹੁੱਕੀ ਸੁੱਕੀ ਦੀ ਸੁੱਕੀ' ਵਾਲੀ ਕਹਾਵਤ ਅਨੁਸਾਰ ਛੱਲੀ ਤੋੜੇ ਬਿਨਾਂ ਹੀ ਸਾਰਾ ਖੇਤ ਲੰਘ ਜਾਂਦਾ ਹੈ।

ਇਸ ਪ੍ਰਸੰਗ ਵਿਚ ਮਲਾਹਾਂ ਬਾਰੇ ਮਸ਼ਹੂਰ ਹੈ ਕਿ ਉਹ ਆਪਣੀ ਬੇੜੀ ਨੂੰ ਲਹਿਰਾਂ ਵਿਚ ਠੇਲਣ ਤੇ ਬਚਾਉਣ ਦੀ ਧੁਨ ਵਿਚ ਇੰਨੇ ਮਸਰੂਫ ਹੁੰਦੇ ਹਨ ਕਿ ਹਰ ਸਮੇਂ ਪਾਣੀ ਵਿਚ ਰਹਿੰਦੇ ਹੋਏ ਵੀ ਉਹ ਆਪਣੀ ਹੁੱਕੀ ਵਿਚ ਇਕ ਚੂਲੀ ਵੀ ਪਾਣੀ ਨਹੀਂ ਪਾ ਸਕਦੇ। ਜਦੋਂ ਕਿ ਉਹ ਸੋਚਦੇ ਇਹ ਹੀ ਹਨ ਕਿ ਪਾਣੀ ਦਾ ਕੀ ਹੈ, ਜਦੋਂ ਮਰਜ਼ੀ ਹੁੱਕੀ ਵਿਚ ਪਾਣੀ ਪਾ ਲਵਾਂਗੇ, ਪਰ ਅੰਤਿਤਾ ਉਹ ਆਪਣੀ ਹੁੱਕੀ ਸੁੱਕੀ ਦੀ ਸੁੱਕੀ ਲੈ ਕੇ ਹੀ ਕਿਨਾਰੇ ਆ ਲਗਦੇ ਹਨ।

ਇਸ ਤਰ੍ਹਾਂ ਹੀ ਪੇਂਡੂ ਸਮਾਜ ਵਿਚ ਹੈਂਕੜਬਾਜ਼ ਲੋਕਾਂ ਬਾਰੇ ਬੜੀ ਪ੍ਰਚਲਿਤ ਧਾਰਨਾ ਹੈ ਕਿ ਫਲਾਨਾ ਬੰਦਾ ਤਾਂ ਟਟੀਰੀ ਵਾਂਗੂੰ ਆਕੜ-ਆਕੜ ਕੇ ਤੁਰਦਾ ਹੈ ਕਿ ਜਿਵੇਂ ਉਸ ਨੇ

ਕੋਈ ਅਸਮਾਨ ਥੰਮ ਰੱਖਿਆ ਹੋਵੇ। ਇਸ ਪ੍ਰਸੰਗ ਵਿਚ ਗੌਰਤਲਬ ਹੈ ਕਿ ਰਾਤ ਨੂੰ ਟਟੀਰੀ ਆਪਣੀਆਂ ਲੱਤਾਂ ਉਤਾਂਹ ਨੂੰ ਕਰਕੇ ਸੌਂਦੀ ਹੈ ਕਿਉਂਕਿ ਉਹ ਸਮਝਦੀ ਹੈ ਕਿ ਅਸਮਾਨ ਉਸ ਦੀਆਂ ਟੰਗਾਂ ’ਤੇ ਖੜ੍ਹਾ ਹੈ। ਸਾਡੇ ਸਮਾਜ ਦਾ ਹਉਮੈ ਦੇ ਮਾਰੇ ਅਜਿਹੇ ਬੰਦਿਆਂ ਬਾਰੇ ਵੀ ਬੜਾ ਵਿਅੰਗਮਈ ਰਵੱਈਆ ਹੁੰਦਾ ਹੈ। ਜਿਹੜੇ ਆਦਮੀ ਆਪਣੇ ਆਪ ਨੂੰ ਪਾਟੇ ਖਾਂ ਤੇ ਤੀਸ-ਮਾਰ ਖਾਂ ਸਮਝਦੇ ਹਨ, ਉਨ੍ਹਾਂ ਦੀ ਰੰਘੜਊ ਮਾਨਸਿਕਤਾ ਬਾਰੇ ਆਮ ਲੋਕਾਂ ਦੀ ਧਾਰਨਾ ਚੰਗੀ ਨਹੀਂ ਹੁੰਦੀ। ਉਹ ਸਮਝਦੇ ਹਨ ਕਿ ਹੈਂਕੜੀ ਬੰਦਿਆਂ ਦੀ ਸੋਚ-ਸਮਝ ਤਾਂ ਉਸ ਕੁੱਤੇ ਵਰਗੀ ਹੁੰਦੀ ਹੈ ਕਿ ਜਿਹੜਾ ਗੱਡੇ ਦੀ ਛਾਂ ਹੇਠ ਤੁਰਿਆ ਜਾਂਦਾ ਸੋਚਦਾ ਰਹਿੰਦਾ ਹੈ ਕਿ ਗੱਡੇ ਨੂੰ ਤਾਂ ਮੈਂ ਹੀ ਚੁੱਕੀ ਜਾ ਰਿਹਾ ਹਾਂ।

ਬਹਿਰਹਾਲ, ਰੰਘੜਊ ਜਿਹੇ ਬੰਦੇ ਆਮ ਲੋਕਾਂ ਦਾ ਤਾਂ ਕੀ; ਸਗੋਂ ਰੱਬ ਦਾ ਡਰ-ਡੁੱਕਰ ਵੀ ਨਹੀਂ ਮੰਨਦੇ। ਪਰ ਇਹ ਗੱਲ ਵੱਖਰੀ ਹੈ ਕਿ ਜਦੋਂ ਕਿਤੇ ਅਜਿਹੇ ਹੈਂਕੜੀ ਕਿਸੇ ਔਲੀ ਜਾਂ ਮੁਸੀਬਤ ਦੇ ਅੜਿੱਕੇ ਚੜ੍ਹ ਜਾਂਦੇ ਹਨ ਤਾਂ ਇਹ ਰੱਬ ਨੂੰ ਧਿਆਉਂਦੇ ਵੀ ਬਾਹਲਾ ਹਨ। ਅਜਿਹੇ ਲੋਕਾਂ ਬਾਰੇ ਪੇਂਡੂ ਸਮਾਜ ਵਿਚ ‘ਟੰਬਿਆਂ ਦੇ ਕੁੱਟੇ ਛੋਲੇ ਬਾਰਾਂ ਮਣ ਝੜਦੇ ਹਨ’ ਜਿਹਾ ਅਖਾਣ ਪ੍ਰਸਿਧ ਹੈ। ਫਿਰ ਅਜਿਹੇ ਲੋਕ ਜੋ ਕਿਸੇ ਪਿੰਡ ਨਗਰ ਵਿਚ ਆਦਮ-ਬੋ, ਆਦਮ-ਬੋ ਤੇ ਅੱਲਾ-ਦੋਸ਼ ਕਰਦੇ ਹੋਏ ਬਸ ਲੜਾਈ-ਝਗੜੇ ਮੁਲ ਲੈਂਦੇ ਫਿਰਦੇ ਹਨ ਤੇ ਲੋਕਾਂ ਵਿਚ ਪਾੜੇ -ਪਾਟਕਾਂ ਪਾਉਂਦੇ ਹਨ, ਉਨ੍ਹਾਂ ਨੂੰ ਪਿੰਡਾਂ ਵਿਚ ਆਮ ਤੌਰ ’ਤੇ ‘ਭਾਂਬੜ’ ਕਿਹਾ ਜਾਂਦਾ ਹੈ। ਇਨ੍ਹਾਂ ‘ਲਾਊ-ਬੁਝਾਊ’ ਤੇ ਆਪਸ ਵਿਚ ਪਾਟਕਾਂ ਪਾਉਣ ਵਾਲੇ ਲੋਕਾਂ ਬਾਰੇ ‘ਅੱਗ ਲਾਈ ਤੇ ਡੱਬੂ ਕੰਧ ’ਤੇ’ ਜਿਹੀ ਕਹਾਵਤ ਪ੍ਰਸਿੱਧ ਹੈ। ਜਦੋਂ ਅਜਿਹੇ ਮਾੜੇ ਕਾਰੇ -ਕਰਤੂਤਾਂ ਵਾਲੇ ਲੋਕ ਜਦੋਂ ਕਿਤੇ ਅੜਾਉਣੀ ਵਿਚ ਫਸ ਜਾਂਦੇ ਹਨ ਤਾਂ ਲੋਕ ਇਨ੍ਹਾਂ ਬਾਰੇ ਆਮ ਹੀ ਕਹਿੰਦੇ ਹਨ ਕਿ ਇਹ ਰੰਘੜ ਤਾਂ ਹੁਣ ‘ਛਿੱਤਰਾਂ ਦਾ ਮਾਰਿਆ’ ਹੀ ਬੰਦਾ ਬਣੂਗਾ।

ਇਉਂ ਜੱਟਾਂ ਦੀ ਸ਼ਰਧਾ-ਆਸਥਾ ਬਾਰੇ ਮਸ਼ਹੂਰ ਹੈ ਕਿ ਇਹ ਕਿਸੇ ਮੁਸ਼ਕਲ ਵਿਚ ਫਸੇ -ਫਸਾਏ ਹੀ ਪੂਜਾ-ਪਾਠ ਕਰਾਉਂਦੇ ਹਨ ਜਾਂ ਸੁੱਖਣਾ ਸੁਖਦੇ ਹਨ। ਇਹ ਭਲੇ ਵੇਲਿਆਂ ਦੀ ਗੱਲ ਹੈ ਕਿ ਜਦੋਂ ਬਾਰਾਂ ਰੁਪਏ ਦੀ ਇਕ ਮਣ ਕਣਕ ਵਿਕਦੀ ਸੀ ਤਾਂ ਉਦੋਂ ਇਕ ਜੱਟ ਖਜੂਰਾਂ ਦੇ ਲਾਲਚ ਵਿਚ ਖਜੂਰ ਦੇ ਦਰੱਖਤ ’ਤੇ ਚੜ੍ਹ ਗਿਆ। ਉਸ ਦਾ ਖਾਸੀ ਉਚਾਈ ’ਤੇ ਜਾ ਕੇ ਦਿਲ ਦਹਿਲ ਗਿਆ। ਇਸ ਵਾਸਤੇ ਉਸ ਨੇ 125 ਰੁਪਏ ਦੀ ਸੁੱਖਣਾ ਸੁੱਖ ਲਈ ਅਤੇ ਆਪਣੀ ਸੁੱਖਣਾ ਦੇ ਹੌਂਸਲੇ ਨਾਲ ਥੱਲੇ ਉਤਰਨ ਲੱਗਾ। ਉਹ ਜਿਉਂ-ਜਿਉਂ ਥੱਲੇ ਆਈ ਜਾਵੇ ਤਿਉਂ-ਤਿਉਂ ਸੁੱਖਣਾ ਘਟਾਈ ਜਾਵੇ। ਉਹ ਜੱਟ ਜਦੋਂ ਧਰਤੀ ਦੇ ਨੇੜੇ ਆ ਗਿਆ ਤਾਂ ਸੁੱਖਣਾ ਲਾਹੁਣ ਤੋਂ ਬਚਣ ਵਾਸਤੇ ਜਾਣਬੁੱਝ ਕੇ ਥੱਲੇ ਡਿੱਗ ਪਿਆ।

ਆਪਣੇ ਇਸ਼ਟ-ਦੇਵ ਨੂੰ ਸਗੋਂ ਉਹ ਕਹਿਣ ਲੱਗਾ ਕਿ ਚੱਲ ਤੈਥੋਂ ਵੀ ਮੇਰੀ ਸੁੱਖਣਾ ਪੂਰੀ ਨਹੀਂ ਹੋਈ ਅਤੇ ਮੈਂ ਵੀ ਅੱਗੇ ਤੋਂ ਹੁਣ ਕੋਈ ਪੁੱਠਾ-ਪੰਗਾ ਨਹੀਂ ਲੈਂਦਾ। ਇਸ ਵਾਸਤੇ ਆਪਣਾ ਹਿਸਾਬ ਹੁਣ ਬਰਾਬਰ ਹੋ ਗਿਆ ਹੈ। ਚਲੋ, ਦਿਨ ਲੰਘਦੇ ਗਏ ਤੇ ਇਕ ਦਿਨ ਉਹ

ਜੱਟ ਫੇਰ ਕਿਤੇ ਆਪਣਾ ਗੱਡਾ ਚਿੱਕੜ ਵਿਚ ਫਸਾ ਬੈਠਾ। ਜਦੋਂ ਫਸੀ ਨੂੰ ਜੱਟ ਇਕ ਵਾਰ ਫੇਰ ਸੁੱਖ ਸੁੱਖਣ ਲੱਗਾ ਤਾਂ ਦੇਵਤੇ ਸਾਹਮਣੇ ਆ ਗਏ ਕਿ ਹਾਲੇ ਤਾਂ ਤੇਰੀ ਖਜੂਰ ਵਾਲੀ ਸੁੱਖਣਾ ਵੀ ਰਹਿੰਦੀ ਹੈ। ਅੱਗੋਂ ਜੱਟ ਕਹਿਣ ਲੱਗਾ ਕਿ ਦੇਵਤਿਓ ਤੁਹਾਨੂੰ ਕਿਹੜਾ ਮਾਇਆ ਦਾ ਘਾਟਾ ਹੈ, ਪਰ ਤੁਸੀਂ ਇਹ ਤਾਂ ਦੱਸੋ ਕਿ ਪਹਿਲਾਂ ਕੀ ਕਿਸੇ ਹੋਰ ਭਗਤ ਨੇ ਮੇਰੇ ਜਿੱਡੀ ਸੁਖਣਾ ਸੁੱਖਣ ਦਾ ਕਦੇ ਹੀਆ ਕੀਤਾ ਹੈ।

ਜਦੋਂ ਜੱਟ ਇਹ ਬਚਨ ਬਿਲਾਸ ਕਰ ਰਿਹਾ ਸੀ ਤਾਂ ਉਧਰੋਂ ਦੀ ਕੋਈ ਬਾਣੀਆਂ ਲੰਘਿਆ ਤੇ ਉਸ ਨੂੰ ਕਹਿਣ ਲੱਗਾ ਕਿ ਤੂੰ ਬੇਮਤਲਬ ਹੀ ਸਾਡੇ ਇਸ਼ਟਾਂ ਨੂੰ ਕਿਉਂ ਸੱਦੀ ਜਾਂਦਾ ਹੈਂ। ਹੁਣ ਤੂੰ ਸਗੋਂ ਆਪਣੇ ਗੁਰੂ ਨੂੰ ਕਿਉਂ ਨਹੀਂ ਧਿਆਉਂਦਾ। ਅੱਗੋਂ ਜੱਟ ਕਹਿਣ ਲੱਗਾ ਕਿ ਓਏ ਬਾਣੀਆਂ ਤੈਨੂੰ ਵਹੀ-ਖਾਤੇ ਤੋਂ ਬਿਨਾਂ ਵੀ ਕੁੱਝ ਆਉਂਦਾ ਹੈ ਕਿ ਨਹੀਂ। ਚੱਲ ਤੂੰ ਆਪ ਹੀ ਦਸ ਕਿ ਮੈਂ ਆਪਣੇ ਗੁਰੂ ਨੂੰ ਇੰਨੇ ਕੁ ਨਿੱਕੇ ਜਿਹੇ ਕਾਰਜ ਵਾਸਤੇ ਕੀ ਚਿੱਕੜ ਵਿਚ ਵਾੜ ਦਿਆਂ।

ਇਸ ਪ੍ਰਸੰਗ ਵਿਚ ਹੀ ਜ਼ਿਕਰਯੋਗ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਿੰਧੀ ਲੋਕ, ਗੁਰਦਾਸਪੁਰੀਏ ਤੇ ਖਾਸ ਕਰਕੇ ਡੇਰਾ ਬਾਬਾ ਨਾਨਕ ਦੇ ਸਿੱਖ ਸ਼ਰਧਾਲੂ ਸਭ ਤੋਂ ਜ਼ਿਆਦਾ ਹੀ ਅਰਾਧਦੇ ਹਨ। ਇਉਂ ਹੀ ਮਾਲਵੇ ਦੇ ਲੋਕ ਸ੍ਰੀ ਗੁਰੂ ਤੇਗ ਬਹਾਦਰ ਪਾਤਿਸ਼ਾਹ ਤੇ ਖਾਸ ਕਰਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਜ਼ਿਆਦਾ ਧਿਆਉਂਦੇ ਹਨ। ਇਉਂ ਹੀ ਦੁਆਬੇ ਦੇ ਲੋਕ ਪੰਜਵੇਂ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਹਰਗੋਬਿੰਦ ਜੀ ਨੂੰ ਬਹੁਤ ਮਾਨਤਾ ਦਿੰਦੇ ਹਨ। ਇਸ ਤਰ੍ਹਾਂ ਹੀ ਮਾਝੇ ਦੇ ਲੋਕ ਗੁਰੂ ਅਮਰਦਾਸ ਜੀ ਤੇ ਗੁਰੂ ਰਾਮਦਾਸ ਜੀ ਦਾ ਨਾਮ ਜ਼ਿਆਦਾ ਲੈਂਦੇ ਹਨ। ਇਸ ਦਾ ਸਿਰਫ਼ ਇੰਨਾ ਹੀ ਭਾਵ ਹੈ ਕਿ ਗੁਰੂ ਸਾਹਿਬਾਨ ਦੀ ਮਾਨਤਾ ਕੁਦਰਤੀ ਤੌਰ ’ਤੇ ਹੀ ਉਨ੍ਹਾਂ-ਉਨ੍ਹਾਂ ਇਲਾਕਿਆਂ ਵਿਚ ਜ਼ਿਆਦਾ ਹੈ, ਜਿਥੇ-ਜਿਥੇ ਉਹ ਜ਼ਿਆਦਾ ਸਮਾਂ ਵਿਚਰੇ ਹਨ। ਸਗੋਂ ਇਹ ਬਿਲਕੁਲ ਨਹੀਂ ਕਿ ਦੇਸ਼-ਵਿਦੇਸ਼ ਵਿਚ ਰਹਿੰਦੇ ਸਮੁੱਚੇ ਪੰਜਾਬੀ ਬਾਕੀ ਗੁਰੂ ਸਾਹਿਬਾਨ ਦੀ ਮੰਨਤ-ਮਾਨਤਾ ਘੱਟ ਕਰਦੇ ਹਨ ਜਾਂ ਉਹ ਗੁਰੂ ਘਰ ਦੇ ਸ਼ਰਧਾਲੂ ਨਹੀਂ ਹਨ। ਸਗੋਂ ਸਦੀਆਂ ਤੋਂ ਚੱਲੀ ਆ ਰਹੀ ਸੱਚਾਈ ਤਾਂ ਇਹ ਹੈ ਕਿ ਸਾਰਾ ‘ਪੰਜਾਬ ਜਿਉਂਦਾ ਹੀ ਗੁਰਾਂ ਦੇ ਨਾਮ ’ਤੇ’ ਹੈ।

ਇਸ ਸੰਦਰਭ ਵਿਚ ਇਕ ਬਹੁਤ ਹੀ ਨਿਰਛਲ ਜਿਹੀ ਭਾਵਨਾ ਦਾ ਪ੍ਰਗਟਾਵਾ ਇਸ ਗੱਲ ਤੋਂ ਹੁੰਦਾ ਹੈ ਕਿ ਜਦੋਂ ਕੋਈ ਅੰਮ੍ਰਿਤਸਰ ਦੇ ਇਲਾਕੇ ਦਾ ਬੰਦਾ ਸਰੋਵਰ ਵਿਚ ਇਸ਼ਨਾਨ ਕਰਦਾ ਹੈ ਤਾਂ ਜੇ ਉਸ ਨੂੰ ਸਰੋਵਰ ਦਾ ਜਲ ਬਹੁਤ ਠੰਢਾ ਲੱਗੇ ਤਾਂ ਉਹ ਧੰਨ-ਧੰਨ ਗੁਰੂ ਰਾਮਦਾਸ ਕਹਿੰਦਾ ਸੁਣਦਾ ਹੈ। ਅਜਿਹੀ ਹੀ ਸਥਿਤੀ ਵਿਚ ਮਲਵਈ ਵਾਹਿਖੁਰੂ-ਵਾਹਿਖੁਰੂ ਭਾਵ ਵਾਹਿਗੁਰੂ-ਵਾਹਿਗੁਰੂ ਕਹੂਗਾ ਜਾਂ ‘ਧੰਨ ਬਾਜਾਂ ਵਾਲਿਆ’ ਉਚਾਰਦਾ ਹੈ। ਇਉਂ ਹੀ ਦੁਆਬੇ ਦੇ ਸਿੱਖ ਧੰਨ ਗੁਰੂ ਅਰਜਨ ਦੇਵ ਜਾਂ ਛੇਵੇਂ ਪਾਤਿਸ਼ਾਹ ਨੂੰ ਯਾਦ ਕਰਦੇ ਹਨ।

ਕੋਈ ਸੱਠ-ਸੱਤਰ ਸਾਲ ਪਹਿਲਾਂ ਤਾਂ ਪੜ੍ਹਾਈ-ਲਿਖਾਈ ਦੇ ਪੱਖੋਂ ਮਾਲਵੇ ਦਾ

ਇਲਾਕਾ ਤਕਰੀਬਨ ਊਣਾ-ਬੌਣਾ ਹੀ ਸੀ। ਮਲਵਈ ਲੋਕ ਆਪਣੀ ਸਾਦਗੀ ਤੇ ਨਿਰਕਪਟ ਸੁਭਾਅ ਕਰਕੇ ਜਾਣੇ ਜਾਂਦੇ ਸੀ। ਸਾਰੀ ਜੱਟ ਕੌਮ ਮੁੱਖ ਤੌਰ 'ਤੇ ਆਪਣੀ ਸਾਦਗੀ ਤੇ ਨਿਰਛਲਤਾ ਕਰਕੇ ਜਾਣੀ ਜਾਂਦੀ ਹੈ। ਇਸ ਪ੍ਰਥਾਇ ਹਸਣ-ਖੇਡਣ ਦੀ ਭਾਵਨਾ ਦੀ ਗਰਜ਼ ਨਾਲ ਇਕ ਕਹਾਣੀ ਆਮ ਹੀ ਪ੍ਰਚਲਿਤ ਹੈ ਕਿ ਇਕ ਵਾਰ ਵਿਸਾਖੀ ਦੇ ਨੇੜੇ-ਤੇੜੇ ਕੋਈ ਮਲਵਈ ਅੰਮ੍ਰਿਤਸਰ ਸਾਹਿਬ ਵਿਖੇ ਆਇਆ ਤਾਂ ਉਹ ਹਰਿਮੰਦਰ ਸਾਹਿਬ ਨੂੰ ਸਰੋਵਰ ਵਿਚਕਾਰ ਦੇਖ ਕੇ ਬਹੁਤ ਹੀ ਅਚੰਭਿਤ ਹੋਇਆ। ਜ਼ਾਹਿਰ ਹੈ ਕਿ ਉਹ ਪਾਣੀ ਦੀ ਘਾਟ ਵਾਲੇ ਇਲਾਕੇ ਵਿਚੋਂ ਆਇਆ ਸੀ, ਜਿਸ ਕਰਕੇ ਉਸ ਨੂੰ ਯਕੀਨ ਹੀ ਨਹੀਂ ਹੋ ਰਿਹਾ ਸੀ ਕਿ ਕਿਤੇ ਇੰਨਾ ਜਲ ਵੀ ਇਕੱਠਾ ਕੀਤਾ ਜਾ ਸਕਦਾ ਹੈ। ਫਿਰ ਉਹ ਹੋਰ ਵੀ ਹੈਰਾਨ ਸੀ ਕਿ ਇੰਨੇ ਜਲ ਵਿਚ ਕੋਈ ਇੰਨੀ ਸ਼ਾਨਦਾਰ ਇਮਾਰਤ ਵੀ ਉਸਾਰੀ ਜਾ ਸਕਦੀ ਹੈ।

ਖੈਰ! ਜਦੋਂ ਉਹ ਵਾਪਸ ਪਿੰਡ ਮੁੜਿਆ ਤਾਂ ਉਸ ਨੇ ਆਪਣੀ ਹੈਰਾਨਗੀ ਆਪਣੇ ਸਾਕ-ਸਬੰਧੀਆਂ ਤੇ ਯਾਰਾਂ-ਦੋਸਤਾਂ ਨਾਲ ਸਾਂਝੀ ਕੀਤੀ। ਉਹ ਸਾਰੇ ਵੀ ਹੈਰਾਨ ਹੋ ਗਏ ਤੇ ਉਨ੍ਹਾਂ ਨੇ ਦਿਵਾਲੀ ਦੇ ਮੌਕੇ 'ਤੇ ਅੰਮ੍ਰਿਤਸਰ ਵਿਖੇ ਇਹ ਨਜ਼ਾਰਾ ਵੇਖਣ ਦਾ ਮਨ ਬਣਾਇਆ। ਜਦੋਂ ਦਿਵਾਲੀ ਆਈ ਤਾਂ ਉਸ ਸਾਰੇ ਦਰਬਾਰ ਸਾਹਿਬ ਦੇ ਦਰਸ਼ਨਾਂ ਲਈ ਰਵਾਨਾ ਹੋ ਗਏ। ਜ਼ਿਕਰਯੋਗ ਹੈ ਕਿ ਤਰਨਤਾਰਨ ਦੇ ਇਤਿਹਾਸਕ ਗੁਰਦੁਆਰੇ ਨੂੰ ਵੀ ਆਮ ਤੌਰ 'ਤੇ ਲੋਕ ਦਰਬਾਰ ਸਾਹਿਬ ਹੀ ਕਹਿੰਦੇ ਹਨ। ਜਦੋਂ ਬੱਸ ਦੇ ਕੰਡਕਟਰ ਨੇ ਤਰਨਤਾਰਨ ਆ ਕੇ ਦਰਬਾਰ ਸਾਹਿਬ ਦੀਆਂ ਸ਼ਰਧਾਲੂ ਸੰਗਤਾਂ ਨੂੰ ਉਤਰਨ ਲਈ ਕਿਹਾ ਤਾਂ ਇਹ ਮਲਵਈ-ਬੇਲੀ ਵੀ ਬੱਸ ਵਿਚੋਂ ਉੱਤਰ ਗਏ। ਉਨ੍ਹਾਂ ਨੇ ਤਰਨਤਾਰਨ ਗੁਰਦੁਆਰਾ ਸਾਹਿਬ ਵਿਖੇ ਜਾ ਕੇ ਵੇਖਿਆ ਕਿ ਸਰੋਵਰ ਵਿਚ ਹਰਿਮੰਦਰ ਸਾਹਿਬ ਤਾਂ ਖੜ੍ਹਾ ਹੈ, ਪਰ ਜੱਟ ਦੇ ਦੱਸਣ ਅਨੁਸਾਰ ਇਹ ਇਮਾਰਤ ਸਰੋਵਰ ਦੇ ਵਿਚਕਾਰ ਨਹੀਂ, ਸਗੋਂ ਇਕ ਕੋਨੇ ਵਿਚ ਖੜ੍ਹੀ ਸੀ।

ਇਸ 'ਤੇ ਉਸ ਜੱਟ ਭਾਈ ਦੇ ਸਾਥੀ ਉਸ ਨੂੰ ਪੁੱਛਣ ਲੱਗੇ ਕਿ ਭਾਈ ਤੂੰ ਤਾਂ ਗੱਲ ਫਜ਼ੂਲ ਹੀ ਵਧਾ-ਚੜ੍ਹਾ ਕੇ ਕੀਤੀ ਹੈ। ਅੱਗੋਂ ਉਹ ਮਲਵਈ ਬਾਈ ਕਹਿਣ ਲੱਗਿਆ ਕਿ ਭਾਈ ਵਾਹਿਗੁਰੂ ਦੀ ਆਪਣੀ ਲੀਲਾ ਹੈ। ਗਰਮੀਆਂ ਵਿਚ 'ਦਰਬਾਰ ਸਾਹਿਬ' ਸਰੋਵਰ ਦੇ ਵਿਚਾਲੇ ਜਾ ਖੜ੍ਹਦਾ ਹੈ ਅਤੇ ਸਿਆਲਾਂ ਵਿਚ ਹੁਣ ਇਹ ਸਰੋਵਰ ਤੋਂ ਬਾਹਰ ਆਇਆ ਖੜ੍ਹਾ ਹੈ। ਇਸ ਵਿਚ ਮੈਂ ਕੋਈ ਝੂਠ ਨਹੀਂ ਬੋਲਿਆ, ਸਗੋਂ ਮੈਂ ਤਾਂ ਜੋ ਦੇਖਿਆ ਸੀ, ਉਵੇਂ ਹੀ ਤੁਹਾਨੂੰ ਦੱਸਿਆ ਸੀ।

ਇਉਂ ਹੀ ਜੱਟਾਂ ਦੀ ਭਾਈਵਾਲੀ ਦੀਆਂ ਤਾਂ ਗੱਲਾਂ ਅਗਾਂਹ ਦਰਗਾਹ ਤਕ ਮਸ਼ਹੂਰ ਹਨ। ਇਕ ਜੱਟ ਨੇ ਗੁਰਦੁਆਰੇ ਦੇ ਭਾਈ ਤੇ ਮੰਦਰ ਦੇ ਬ੍ਰਾਹਮਣ ਨਾਲ ਖੀਰ ਬਣਾਉਣ ਦੀ ਭਾਈਵਾਲੀ ਕੀਤੀ। ਇਹ ਫੈਸਲਾ ਹੋਇਆ ਕਿ ਦੁੱਧ, ਚੌਲ ਤੇ ਖੰਡ ਜੱਟ ਲਿਆਏਗਾ, ਲੱਕੜਾਂ ਭਾਈ ਜੀ ਲਿਆਊ ਤੇ ਕੜਛੀ ਬ੍ਰਾਹਮਣ ਦੀ ਹੋਊਗੀ। ਬਹਿਰਹਾਲ, ਜੱਟ ਆਪਣੇ ਭਾਈਵਾਲਾਂ ਦੀ ਬਦਨੀਤੀ ਸਮਝ ਗਿਆ, ਪਰ ਉਹ ਭਾਈਵਾਲੀ ਦੇ ਨਾਮ 'ਤੇ ਚੁੱਪ ਰਿਹਾ।

ਜਦੋਂ ਖੀਰ ਬਣ ਗਈ ਤਾਂ ਉਸ ਦੇ ਦੋਨੋਂ ਭਾਈਵਾਲ ਸੱਜਣ ਜੱਟ ਨੂੰ ਕਹਿਣ ਲੱਗੇ ਕਿ, "ਬਾਈ ਖੀਰ ਠੰਡੀ ਹੀ ਸੁਆਦ ਲੱਗਦੀ ਹੈ, ਨਾਲੇ ਆਪਾਂ ਨੂੰ ਕਾਹਲੀ ਕਾਹਦੀ ਹੈ। ਇਸ ਲਈ ਖੀਰ ਨੂੰ ਠਾਰ ਸਵੇਰੇ ਹੀ ਖਾਵਾਂਗੇ।"

ਇਸ ਵਾਸਤੇ ਦੋਨਾਂ ਸੱਜਣਾਂ ਨੇ ਸਕੀਮ ਬਣਾਈ ਕਿ ਜੱਟ ਨੂੰ ਇਹ ਮਨਾ ਲੈਂਦੇ ਹਾਂ ਕਿ ਜਿਸ ਨੂੰ ਰਾਤ ਨੂੰ ਵਧੀਆ ਸੁਫਨਾ ਆਊਗਾ, ਉਹ ਹੀ ਪਹਿਲਾਂ ਖੀਰ ਖਾਊਗਾ। ਉਨ੍ਹਾਂ ਦਾ ਵਿਚਾਰ ਸੀ ਕਿ ਜੱਟ ਨੂੰ ਕਿਹੜਾ ਚੰਗਾ ਸੁਫਨਾ ਆਉਣਾ ਹੈ ਤੇ ਇਉਂ ਆਪਾਂ ਹੀ ਸਾਰੀ ਖੀਰ ਰਗੜ ਲਵਾਂਗੇ। ਜੱਟ ਉਨ੍ਹਾਂ ਨਾਲ ਸਹਿਮਤ ਹੋ ਗਿਆ ਕਿ ਬਾਈ ਇਹ ਗੱਲ ਵੀ ਠੀਕ ਹੈ ਕਿਉਂਕਿ ਅਜੇ ਤਾਂ ਰਾਖਸ਼ਾਂ ਦਾ ਪਹਿਰਾ ਹੈ। ਇਸ ਵਾਸਤੇ ਸਵੇਰੇ ਉੱਠ ਕੇ ਦੇਵਤਿਆਂ ਦੇ ਪਹਿਰੇ ਵੇਲੇ ਖੀਰ ਖਾਵਾਂਗੇ। ਸੋ ਸਾਰੇ ਸੌਂ ਗਏ, ਪਰ ਜੱਟ ਨੂੰ ਨੀਂਦ ਕਿੱਥੇ? ਉਹ ਮਲਕੜੇ ਜਿਹੇ ਉੱਠਿਆ ਤੇ ਸਾਰੀ ਖੀਰ ਖਾ ਕੇ ਪਤੀਲਾ ਨਿਹੰਗਾਂ ਦੇ ਡੋਲੂ ਵਾਂਗ ਮਾਂਜ ਦਿੱਤਾ। ਫੇਰ ਉਸ ਨੂੰ ਖਿਆਲ ਆਇਆ ਕਿ ਉਸ ਦੇ ਚਲਾਕ ਬੇਲੀ ਕਿਤੇ ਪਤੀਲੇ ਦੇ ਆਸੇ-ਪਾਸੇ ਲੱਗੀ ਖੀਰ ਹੀ ਨਾ ਖਾ ਜਾਣ। ਇਸ ਲਈ ਉਸ ਨੇ ਪਤੀਲੇ ਵਿਚ ਬੁੱਕ ਭਰ ਕੇ ਸੁਆਹ ਵੀ ਪਾ ਦਿੱਤੀ।

ਸਵੇਰੇ ਉੱਠ ਕੇ ਪੰਡਤ ਜੀ ਨੇ ਆਪਣਾ ਵਧੀਆ ਸੁਫਨਾ ਸੁਣਾਉਣ ਦੀ ਗਰਜ਼ ਨਾਲ ਸਾਰੇ ਧਾਮਾਂ ਤੇ ਪੁਰੀਆਂ ਦੀ ਯਾਤਰਾ ਦਾ ਹਾਲ ਸੁਣਾ ਦਿੱਤਾ। ਭਾਈ ਜੀ ਨੇ ਵੀ ਸੱਚਖੰਡ ਦਾ ਸੁਫਨਾ ਸੁਣਾ ਦਿੱਤਾ। ਜੱਟ ਕਹਿੰਦਾ, "ਭਾਈ ਮੈਨੂੰ ਤਾਂ ਜਮਦੂਤ ਹੀ ਘੇਰੀ ਫਿਰਦੇ ਰਹੇ।" ਪੰਡਤ ਤੇ ਭਾਈ ਜੀ ਕਹਿਣ ਲੱਗੇ ਕਿ ਫੇਰ ਭਾਈ ਤੇਰਾ ਤਾਂ ਖੀਰ 'ਤੇ ਕੋਈ ਹੱਕ ਨਹੀਂ ਰਿਹਾ। ਜੱਟ ਕਹਿਣ ਲੱਗਾ ਕਿ ਖੀਰ ਕੌਣ ਮੰਗਦਾ ਹੈ, ਪਰ ਮੇਰੇ ਨਾਲ ਰਾਤ ਨੂੰ ਜੋ ਬੀਤੀ ਹੈ ਉਹ ਤਾਂ ਸੁਣ ਲਵੋ। ਦੋਨੋਂ ਉਸ ਦੀ ਗੱਲ ਖੁਸ਼ੀ-ਖੁਸ਼ੀ ਸੁਣਨ ਲੱਗੇ ਕਿ ਖੀਰ ਵਿਚ ਮਾਲ-ਮੱਤਾ ਤਾਂ ਜੱਟ ਦਾ ਲੱਗਾ ਹੈ ਅਤੇ ਹੁਣ ਖੀਰ ਤਾਂ ਆਪਾਂ ਹੀ ਖਾਵਾਂਗੇ।

ਬਹਿਰਹਾਲ, ਜੱਟ ਨੇ ਆਪਣੀ ਵਿਥਿਆ ਸ਼ੁਰੂ ਕੀਤੀ ਕਿ ਜਮਦੂਤਾਂ ਨੇ ਉਸ ਦੀਆਂ ਬਾਹਾਂ ਮਰੋੜ ਲਈਆ ਤੇ ਖੀਰ ਦੇ ਪਤੀਲੇ ਵਿਚ ਉਸ ਦਾ ਸਿਰ ਦੇ ਦਿੱਤਾ ਅਤੇ ਉਸ ਨੂੰ ਬਹੁਤ ਮਜਬੂਰ ਕੀਤਾ ਕਿ ਉਹ ਖੀਰ ਖਾਵੇ। ਮੈਂ ਬਥੇਰਾ ਤੁਹਾਡਾ ਹਿੱਸਾ ਰੱਖਣ ਦੀ ਗੱਲ ਕਰਾਂ, ਪਰ ਜਮਦੂਤ ਕਹਿਣ ਲੱਗੇ ਕਿ ਜੇ ਇਨ੍ਹਾਂ ਦਾ ਵੀ ਹਿੱਸਾ ਹੈ ਤਾਂ ਇਨ੍ਹਾਂ ਦੀਆਂ ਮੁਸ਼ਕਾਂ ਵੀ ਕੱਸ ਦਿੰਦੇ ਹਾਂ। ਮੈਂ ਸੋਚਿਆ ਬੱਈ ! ਤੁਸੀਂ ਇੱਜ਼ਤ ਵਾਲੇ ਬੰਦੇ ਹੋ। ਇਸ ਵਾਸਤੇ ਤੁਹਾਨੂੰ ਕਾਹਨੂੰ ਜਮਾ-ਜਮਦੂਤਾਂ ਦੇ ਵੱਸ ਪਾਉਣਾ ਹੈ। ਸੋ ਮੈਂ ਇਹ ਸੋਚ ਕੇ ਇਕੱਲਾ ਹੀ ਮਜਬੂਰਨ ਔਖਾ-ਸੌਖਾ ਖੀਰ ਖਾ ਗਿਆ।

ਇਸ ਤੋਂ ਬਾਅਦ ਫੇਰ ਜਮਦੂਤ ਮੈਨੂੰ ਕਹਿਣ ਲੱਗੇ ਕਿ ਖੀਰ ਤਾਂ ਹੁਣ ਜੂਠੀ ਹੋ ਗਈ ਹੈ। ਇਹ ਨਾ ਹੋਵੇ ਕਿ ਕਿਤੇ ਇਹ ਭਲੇਮਾਣਸ ਪਹਿਲਾਂ ਉਠ ਕੇ ਜੂਠੀ ਖੀਰ ਨਾ ਖਾ ਲੈਣ। ਇਸ ਲਈ ਉਨ੍ਹਾਂ ਨੇ ਮੈਨੂੰ ਫੇਰ ਪਤੀਲੇ ਵਿਚ ਸੁਆਹ ਦਾ ਬੁੱਕ ਭਰ ਕੇ ਪਾਉਣ ਦਾ ਹੁਕਮ

ਵੀ ਚਾੜ੍ਹ ਦਿੱਤਾ। ਇਸ ਲਈ ਮੈਂ ਛਿੱਤਰ-ਪਰੇਡ ਤੋਂ ਡਰਦੇ ਮਾਰੇ ਨੇ ਇਹ ਭੱਦਰਕਾਰਾ ਵੀ ਕਰ ਦਿੱਤਾ। ਭਾਈ ਮੇਰਾ ਤਾਂ ਚੰਗਾ-ਮਾੜਾ ਇਹ ਹੀ ਸੁਫਨਾ ਹੈ।

ਇਸ ਉਪਰੰਤ ਪੰਡਤ ਤੇ ਭਾਈ ਖੁਸ਼ੀ-ਖੁਸ਼ੀ ਖੀਰ ਦੇ ਪਤੀਲੇ ਵੱਲ ਜਾਂਦੇ ਹੋਏ ਕਹਿਣ ਲੱਗੇ ਕਿ ਫੇਰ ਤੇਰਾ ਤਾਂ ਸੁਫਨਾ ਮਾੜਾ ਹੀ ਹੋਇਆ। ਇਸ ਵਾਸਤੇ ਜੇ ਹੁਕਮ ਹੋਵੇ ਤਾਂ ਅਸੀਂ ਦੇਗਾਂ ਚੱਟੀਏ। ਜੱਟ ਕਹਿਣ ਲੱਗਾ ਕਿ ਹਾਂ ਭਾਈ ਵਿਹਾਰੀ ਗੱਲ ਹੈ, ਖੀਰ 'ਤੇ ਤਾਂ ਤੁਹਾਡਾ ਹੀ ਹੱਕ ਬਣਦਾ ਹੈ। ਜਦੋਂ ਦੋਹਾਂ ਨੇ ਪਤੀਲੇ ਦਾ ਢੱਕਣ ਚੁੱਕਿਆ ਤਾਂ ਪਤੀਲੇ ਵਿਚ ਖੀਰ ਦੀ ਥਾਂ ਸੁਆਹ ਪਈ ਦੇਖੀ। ਜੱਟ ਨੂੰ ਪੁੱਛਣ ਲੱਗੇ ਕਿ ਓਏ! ਆਹ ਕੀ ਕਾਰਾ ਕੀਤਾ ਹੈ। ਅੱਗੋਂ ਜੱਟ ਭੋਲੇ-ਭਾਅ ਕਹਿਣ ਲੱਗਾ ਕਿ ਮੈਂ ਤਾਂ ਕੁੱਝ ਨਹੀਂ ਕੀਤਾ, ਪਰ ਭਾਈ! ਕੋਈ ਪਤਾ ਨਹੀਂ ਕਿ ਸੁਫਨਾ ਉਈਂ ਸੱਚ ਹੋ ਗਿਆ ਹੋਣਾ ਹੈ।

ਪੇਂਡੂ ਸਮਾਜ ਤੇ ਖਾਸ ਕਰਕੇ ਜੱਟਾਂ ਤੇ ਕਿਰਸਾਣਾਂ ਦੇ ਹਾਸੇ ਵਿਚ ਕਿਤੇ ਨਾ ਕਿਤੇ ਬੜੀ ਡੂੰਘੀ ਚੋਭ ਵੀ ਸ਼ਾਮਲ ਹੁੰਦੀ ਹੈ। ਇਸ ਵਾਸਤੇ ਹੀ ਕਦੇ-ਕਦਾਈਂ ਹਾਸੇ ਦਾ ਮੜਾਸਾ ਵੀ ਬਣ ਜਾਂਦਾ ਹੈ। ਇਸ ਲਈ ਮਸ਼ਹੂਰ ਹੈ ਕਿ 'ਜੱਟ ਦੀ ਕੁਤਕੁਤੀ ਸੰਲਗ ਨਾਲ' ਭਾਵ ਜੱਟ ਨਿਆਣੇ ਨੂੰ ਵਰਾਉਣ-ਹਸਾਉਣ ਤੇ ਪੁਚਕਾਰਨ ਵਾਸਤੇ ਹੱਥਾਂ ਨਾਲ ਗੁਦਗੁਦੀ ਕਰਨ ਦੀ ਬਜਾਏ ਆਪਣੇ ਖੇਤੀ ਦੇ ਸੰਦ ਸੰਲਗ-ਦੋਸਾਂਗੇ ਨੂੰ ਹੀ ਵਰਤਦਾ ਹੈ। ਇਸ ਪ੍ਰਥਾਇ ਇਕ ਕਹਾਣੀ ਹੈ ਕਿ ਕਿਸੇ ਬਾਣੀਏ ਦਾ ਮੁੰਡਾ ਕੋਠੇ ਤੋਂ ਡਿੱਗ ਕੇ ਮਰਨ ਦਾ ਸਾਂਗ ਰਚੀ ਬੈਠਾ ਸੀ ਤੇ ਆਪਣੇ ਸਾਰੇ ਟੱਬਰ-ਟੀਰ ਨੂੰ ਡਰਾਵੇ ਦੇਈ ਜਾਂਦਾ ਸੀ। ਉਧਰੋਂ ਦੀ ਕੋਈ ਜੱਟ ਲੰਘਿਆ ਤਾਂ ਆਪਣਾ ਦੋਸਾਂਗਾ ਉਤਾਂਹ ਨੂੰ ਕਰਕੇ ਕਹਿਣ ਲੱਗਾ ਕਿ ਪੁੱਤ ਛੇਤੀ ਕਰ ਅਤੇ ਦੋਸਾਂਗੇ ਤੇ ਛਾਲ ਮਾਰ ਕੇ ਗੱਲ ਮੁਕਾ। ਬਸ ਫਿਰ ਕੀ ਸੀ; ਬਾਣੀਏ ਦਾ ਪੁੱਤ ਝਟਪਟ ਹੀ ਕੋਠੇ ਤੋਂ ਚੁੱਪ ਕਰਕੇ ਉਤਰ ਆਇਆ ਅਤੇ ਜੱਟ ਨੂੰ ਕਹਿਣ ਲੱਗਾ ਕਿ ਇਹ ਸਾਡੇ ਘਰ ਦੀ ਗੱਲ ਹੈ, ਪਰ ਤੂੰ ਕਿਥੋਂ ਯਮਰਾਜ ਦਾ ਜਮਦੂਤ ਬਣ ਕੇ ਆ ਗਿਆ ਹੈਂ।

ਇਸ ਤਰ੍ਹਾਂ ਜੱਟਾਂ ਦੀ ਜੀਵਨ ਸ਼ੈਲੀ ਦੇ ਹਰ ਰੋਜ਼ ਵਾਪਰਨ ਵਾਲੇ ਅਨੇਕਾਂ ਹਾਸੇ-ਵਿਅੰਗ ਦੇ ਪ੍ਰਸੰਗ ਹਨ। ਇਸ ਤਰ੍ਹਾਂ ਹੀ ਜਿਵੇਂ ਕਿ ਇਕ ਵਾਰ ਕਹਿੰਦੇ ਹਨ ਕਿ ਕੁਝ ਕੁ ਪਿੰਡ ਦੇ ਵਿਹਲੜ ਜਿਹੇ ਜੱਟਾਂ ਨੇ ਅਖੀਰ ਖੇਤੀ ਕਰਨ ਦਾ ਮਨ ਬਣਾਇਆ। ਪਰ ਉਨ੍ਹਾਂ ਸਾਹਮਣੇ ਸਮੱਸਿਆ ਇਹ ਬਣ ਗਈ ਕਿ ਕਿਸ ਫਸਲ ਦੀ ਕਾਸ਼ਤ ਕੀਤੀ ਜਾਵੇ। ਜੇ ਚੌਲ ਜਾਂ ਬਾਜਰਾ ਬੀਜਦੇ ਹਨ ਤਾਂ ਉਨ੍ਹਾਂ ਨੂੰ ਡਰ ਪਿਆ ਕਿ ਸਿਟਿਆਂ ਨੂੰ ਤੋਤੇ ਡੁੰਗ ਜਾਣਗੇ। ਸੋ ਕਮਾਦ ਬੀਜਣ ਦੀ ਸਕੀਮ ਬਣੀ। ਸਕੀਮ ਸਿਰੇ ਚੜ੍ਹਣ ਤੋਂ ਪਹਿਲਾਂ ਇਕ ਜੱਟ ਨੂੰ ਇਹ ਸੁਝਿਆ ਕਿ ਕਮਾਦ ਤਾਂ ਪਿੰਡ ਦੇ ਗਰੀਬ ਤਬਕੇ ਦੇ ਲੋਕ ਪੁੱਟ ਕੇ ਲੈ ਜਾਣਗੇ।

ਸ਼ਾਮ ਨੂੰ ਉਨ੍ਹਾਂ ਸਾਰਿਆਂ ਨੇ ਮਤਾ ਪਕਾਇਆ ਕਿ ਇਸ ਦਾ ਕੋਈ ਅਗਾਂਊ ਹੱਲ ਕੀਤਾ ਜਾਵੇ। ਇਸ ਵਾਸਤੇ ਉਨ੍ਹਾਂ ਨੇ ਗਰੀਬਾਂ ਦਾ ਵਿਹੜਾ ਘੇਰ ਲਿਆ ਤੇ ਬੰਦਿਆਂ ਨੂੰ ਕੁਟਾਪਾ ਚਾੜ੍ਹਣ ਲੱਗੇ। ਇਸ ਦੇ ਨਾਲ ਹੀ ਉਹ ਆਖੀ ਜਾਣ ਕਿ 'ਨਾ ਹੁਣ ਚੂਪੋ। ਲੈ ਹੁਣ

ਚੂਪ ਕੇ ਵਿਖਾਓ।' ਖ਼ੈਰ! ਪਿੰਡ ਇਕੱਠਾ ਹੋ ਗਿਆ। ਉਨ੍ਹਾਂ ਨੂੰ ਪੁੱਛਿਆ ਕਿ ਚੂਪਣ ਦੀ ਕੀ ਗੱਲ ਕਰਦੇ ਹੋ? ਵਿਹਲੜ ਬੰਦੇ ਕਹਿਣ ਲੱਗੇ ਕਿ ਅਸੀਂ ਇਥੇ ਕਮਾਦ ਬੀਜਣਾ ਹੈ ਤੇ ਇਹ ਗੰਨੇ ਚੂਪਿਆ ਕਰਨਗੇ। ਇਸ ਲਈ ਇਨ੍ਹਾਂ ਨੂੰ ਗੰਨੇ ਨਾ ਚੂਪਣ ਦਾ ਸਬਕ ਸਿਖਾ ਰਹੇ ਹਾਂ।

ਇਸ ਤਰ੍ਹਾਂ ਹੀ ਸਾਡੇ ਪਿੰਡ ਘੀਚਰਕਿਆਂ 'ਤੇ ਇਕ ਵਾਰੀ 326 ਦਾ ਮੁਕੱਦਮਾ ਬਣ ਗਿਆ ਤੇ ਇਹ ਕਚੀਰ੍ਹਾ ਦੀ ਖੁੰਢ-ਚਰਚਾ ਦਾ ਵਿਸ਼ਾ ਬਣ ਗਿਆ। ਕੋਈ ਕਹੇ ਕਿ ਦਫਾ 26 ਵੀ ਕੋਈ ਲਟੈਣ ਹੈ, ਜਿਹੜੀ ਉਤੇ ਡਿੱਗ ਪਊ। ਪਰ ਸਾਡਾ ਇਕ ਬਾਈ ਬੋਲਿਆ ਕਿ ਬੰਦੇ ਦਾ ਵਿਤ ਵੀ ਤਾਂ ਵੇਖਣਾ ਚਾਹੀਦਾ ਹੈ ਕਿਉਂਕਿ ਕੁੱਕੜੀ ਨੂੰ ਤਾਂ ਤੱਕਲੇ ਦਾ ਦਾਗ ਵੀ ਬਹੁਤ ਹੁੰਦਾ ਹੈ।

ਪੰਜਾਬੀ ਆਮ ਤੌਰ 'ਤੇ ਸਿੱਧੇ-ਪੱਧਰੇ ਹੀ ਹੁੰਦੇ ਹਨ, ਜਿਸ ਕਰਕੇ ਇਹ ਲੋਕ ਕਈ ਵਾਰ ਹਾਸੇ ਦਾ ਬਾਇਸ ਬਣ ਜਾਂਦੇ ਹਨ। ਕਈ ਸਾਲ ਹੋਏ ਕੋਈ ਮਾਈ ਪਟਿਆਲੇ ਦੇ ਗੰਦੇ ਨਾਲੇ ਵਲ ਨੂੰ ਲੋਕਲ ਬੱਸ 'ਤੇ ਚੜ੍ਹੀ ਜਾ ਰਹੀ ਸੀ। ਕੰਡਕਟਰ ਨੇ ਅਵਾਜ਼ ਦਿੱਤੀ ਕਿ ਭਾਈ ਗੰਦੇ ਨਾਲੇ ਵਾਲੇ ਉਤਰ ਜਾਓ। ਉਹ ਮਾਈ ਵੀ ਬੱਸ ਤੋਂ ਉਤਰ ਗਈ ਤੇ ਕੰਡਕਟਰ ਨੂੰ ਗਾਲ੍ਹਾਂ ਕੱਢਣ ਲੱਗੀ ਕਿ ਮੈਂ ਤਾਂ ਅੱਗੇ ਮੰਦਰ ਵਾਲੇ ਅੱਡੇ 'ਤੇ ਜਾਣਾ ਸੀ; ਪਰ ਇਸ ਜਾਏ-ਵੱਢੇ ਨੂੰ ਖ਼ਵਰੇ ਕਿਵੇਂ ਪਤਾ ਲੱਗ ਗਿਆ ਕਿ ਮੇਰੀ ਸਲਵਾਰ ਦਾ ਨਾਲਾ ਗੰਦਾ ਹੈ। ਇਸ ਤਰ੍ਹਾਂ ਦੀਆਂ ਕਿੰਨੀਆਂ ਹੀ ਹੋਰ ਹਾਸਰਸੀ ਘਟਨਾਵਾਂ ਸਾਡੇ ਜੀਵਨ ਵਿਚ ਘਟਦੀਆਂ ਰਹਿੰਦੀਆਂ ਹਨ ਜਿਹੜੀਆਂ ਕਿ ਸੰਜੀਦਾ ਮਾਹੌਲ ਨੂੰ ਵੀ ਬਦਲ ਦਿੰਦੀਆਂ ਹਨ।

ਇਸ ਤਰ੍ਹਾਂ ਹੀ ਇਕ ਪਿੰਡ ਵਿਚ ਕਿਸੇ ਨੰਗ-ਮਲੰਗ ਬੰਦੇ ਦੇ ਘਰ ਕੋਈ ਬਟਾਊ ਭਾਵ ਮਹਿਮਾਨ ਆ ਗਏ। ਉਹ ਆਪਣੇ ਗਵਾਂਢੀ ਦੇ ਘਰ ਮੰਜੇ ਮੰਗਣ ਚਲਾ ਗਿਆ। ਅਗੋਂ ਉਸ ਦਾ ਗਵਾਂਢੀ ਉਸ ਨੂੰ ਕਹਿਣ ਲੱਗਾ ਕਿ ਸਾਡੇ ਤਾਂ ਆਪ ਮੰਜਿਆਂ ਦੀ ਥੋੜ ਹੈ। ਇਕ ਮੰਜੇ 'ਤੇ ਮੈਂ ਤੇ ਬੇਬੇ ਪੈਂਦੇ ਹਾਂ ਤੇ ਇਕ ਮੰਜੇ ਤੇ ਮੇਰਾ ਮੁੰਡਾ ਤੇ ਮੇਰੀ ਘਰ ਵਾਲੀ ਪੈਂਦੇ ਹਨ। ਇਸ 'ਤੇ ਮੰਜਾ ਮੰਗਣ ਗਿਆ ਬੰਦਾ ਕਹਿਣ ਲੱਗਾ ਕਿ ਭਾਈ ਮੰਜਾ ਭਾਵੇਂ ਨਾ ਦਿਓ, ਪਰ ਠੀਕ ਤਰੀਕੇ ਨਾਲ ਪੈਣਾ ਤਾਂ ਸਿੱਖੋ।

ਇਹ ਨਿਹੋਰਾ ਸੁਣ ਕੇ ਗਵਾਂਢੀ ਨੂੰ ਸ਼ਰਮ ਆਈ ਤੇ ਉਹ ਕਹਿਣ ਲੱਗਾ ਕਿ ਚੰਗਾ ਤੂੰ ਇਕ ਮੰਜਾ ਲੈ ਜਾ। ਬਹਿਰਹਾਲ, ਗਵਾਂਢੀ ਨੇ ਬੜੇ ਵਿਉਂ ਜਿਹੇ ਨਾਲ ਛੱਤ ਤੋਂ ਮੰਜਾ ਲਮਕਾ ਦਿਤਾ। ਜਦੋਂ ਦਾਰੂ ਨਾਲ ਹਵਾ-ਪਿਆਜ਼ੀ ਹੋਏ ਥੱਲੇ ਵਾਲੇ ਬੰਦੇ ਨੇ ਮੰਜਾ ਫੜਣ ਲਈ ਹੱਥ ਉਤਾਂਹ ਨੂੰ ਕੀਤੇ ਤਾਂ ਉਸ ਦਾ ਹੱਥ ਕੰਧ ਵਿਚ ਲੱਗੇ ਕਿਲੇ ਨੂੰ ਪੈ ਗਿਆ। ਉਧਰੋਂ ਗਵਾਂਢੀ ਨੇ ਉਪਰੋਂ ਮੰਜਾ ਛੱਡ ਦਿੱਤਾ ਤਾਂ ਉਹ ਉਸ ਦੇ ਸਿਰ ਵਿਚ ਆ ਵੱਜਿਆ। ਇਸ 'ਤੇ ਥੱਲੇ ਵਾਲਾ ਭਾਈ ਅੱਗੋਂ ਕਹਿਣ ਲੱਗਾ ਕਿ ਬਾਈ ਸਿੰਆਂ ਮੈਂ ਤਾਂ ਹਾਲੇ ਇਕ ਮੰਜਾ ਹੀ ਨਹੀਂ ਲਾਹਿਆ ਤੇ ਤੂੰ ਦੂਜਾ ਮੰਜਾ ਬਿਨਾਂ ਦੇਖੇ ਹੀ ਛੱਡ ਦਿਤਾ ਹੈ।

ਮੁੱਕਦੀ ਗੱਲ! ਅਜਿਹੀ ਨਿਰਛਲਤਾ ਵਾਲਾ ਹਾਸਾ-ਠੱਠਾ ਪੰਜਾਬੀਆਂ ਦੇ ਸੁਭਾਅ

ਦਾ ਖਾਸਾ ਰਿਹਾ ਹੈ। ਫਿਰ ਪੇਂਡੂ ਲੋਕਾਂ ਦੇ ਸੁਭਾਅ ਵਿਚ ਤਾਂ ਹਾਸਾ-ਮਜ਼ਾਕ ਤੇ ਅਨੰਦ-ਪ੍ਰਸੰਨ ਰਹਿਣ ਦੀਆਂ ਸਿਫ਼ਤਾਂ ਅਮੂਮਨ ਹੀ ਸ਼ਹਿਰੀ ਲੋਕਾਂ ਨਾਲੋਂ ਵੱਧ ਹੁੰਦੀਆਂ ਹਨ। ਇਸ ਸਬੰਧ ਵਿਚ ਕੋਈ ਜੱਟ ਰੇਲ ਵਿਚ ਸਫ਼ਰ ਕਰ ਰਿਹਾ ਸੀ ਕਿ ਉਸ ਡੱਬੇ ਵਿਚ ਇਕ ਬੰਗਾਲੀ ਤੇ ਇਕ ਮਦਰਾਸੀ ਦੇ ਦਰਮਿਆਨ ਇਕ ਭਖਵੀਂ ਬਹਿਸ ਚੱਲ ਪਈ। ਬੰਗਾਲੀ ਕਹਿ ਰਿਹਾ ਸੀ ਕਿ ਭਾਰਤ ਵਿਚ ਕ੍ਰਾਂਤੀ ਆਉਣ ਵਾਲੀ ਹੀ ਹੈ ਤੇ ਮਦਰਾਸੀ ਦਾ ਕਹਿਣਾ ਸੀ ਕਿ ਸਾਡੇ ਦੇਸ਼ ਵਿਚ ਕਦੇ ਰੈਵੋਲਿਉਸ਼ਨ ਨਹੀਂ ਆਇਆ ਅਤੇ ਨਾ ਹੀ ਅੱਗੇ ਆਉਣ ਦੀ ਕੋਈ ਉਮੀਦ ਹੈ। ਜਦੋਂ ਗੱਲ ਖਾਸੇ ਰੌਲੇ ਵਿਚ ਬਦਲ ਗਈ ਤਾਂ ਜੱਟ ਕਹਿਣ ਲੱਗਾ ਕਿ ਭਾਈ ਮੈਂ ਸੌਣ ਲੱਗਾ ਹਾਂ। ਇਸ ਲਈ ਤੁਹਾਡੀ ਕ੍ਰਾਂਤੀ ਆਵੇ ਜਾਂ ਨਾ ਆਵੇ; ਪਰ ਜਦੋਂ 'ਫਤਿਆਬਾਦ' ਆ ਗਿਆ ਤਾਂ ਮੈਨੂੰ ਉਠਾ ਦਿਓ। ਇਸ ਨਾਲ ਉਸ ਜੱਟ ਦੀ ਸਿੱਧੀ ਜਿਹੀ ਰਮਜ਼ ਤੇ ਤਨਜ਼ ਨਾਲ ਬੁੱਧੀਜੀਵੀਆਂ ਦੀ ਕਿਤਾਬੀ ਜਿਹੀ ਬਹਿਸ ਤੇ ਬੇਮਤਲਬ ਜਿਹਾ ਜਾਭਾਂ ਦਾ ਭੇੜ ਮੁਕ ਗਿਆ। ਇਉਂ ਜੱਟਾਂ ਦੇ ਚੰਗੇ-ਮਾੜੇ ਸੁਭਾਅ ਦੇ ਹਾਸਿਲ ਵਜੋਂ ਅਮੂਮਨ ਹੀ ਉਨ੍ਹਾਂ ਵਿਚ ਨਿਰਛਲਤਾ ਤੇ ਭੋਲਾਪਣ ਹੁੰਦਾ ਹੈ।

ਪਰ ਕਦੇ-ਕਦੇ ਹਾਸੇ ਦਾ ਮੜ੍ਹਾਸਾ ਵੀ ਬਣ ਜਾਂਦਾ ਹੈ ਕਿਉਂਕਿ ਸਾਡੇ ਸਮਾਜ ਵਿਚ ਵਿਟ ਭਾਵ ਮਜ਼ਾਹੀਆ ਗੱਲ, ਰੀਪਾਰਟੀ ਅਰਥਾਤ ਹਾਜ਼ਰ-ਜੁਆਬੀ ਭਰੀ ਗੁਫਤਗੂ ਸਮਝਣ ਵਾਲੇ ਲੋਕ ਘਟ ਹੀ ਹੁੰਦੇ ਹਨ। ਜਿਸ ਕਰਕੇ ਇਹ ਖਦਸ਼ਾ ਬਣਿਆ ਹੀ ਰਹਿੰਦਾ ਹੈ ਕਿ ਹਾਸੇ -ਮਖੌਲ ਵਿਚ ਕਹੀ ਕੋਈ ਹਲਕੀ-ਫੁਲਕੀ ਗੱਲ ਕਿਤੇ ਹਾਸੇ ਦਾ ਤਮਾਸ਼ਾ ਹੀ ਨਾ ਬਣ ਜਾਏ। ਅਜਿਹੀ ਸੂਰਤ ਵਿਚ ਅਕਸਰ ਹੀ ਮਜ਼ਾਕੀਆ ਸੁਭਾਅ ਦੇ ਬੰਦੇ ਦੀ ਗੱਲ ਉਲਟੀ ਹੀ ਸਮਝੀ ਜਾਂਦੀ ਹੈ ਤੇ ਹਾਸੇ ਦਾ ਮੜ੍ਹਾਸਾ ਬਣਦੇ ਦੇਰ ਨਹੀਂ ਲਗਦੀ।

ਪੁਰਾਣੇ ਪੇਂਡੂ ਸਮਾਜ ਵਿਚ ਮਾਨਤਾ ਸੀ ਕਿ 'ਬ੍ਰਾਹਮਣ ਬਿਨਾਂ ਗਤ ਨਹੀਂ ਤੇ ਸ਼ਾਹ ਬਿਨਾਂ ਪੱਤ ਨਹੀਂ।' ਇਸ ਤਰ੍ਹਾਂ ਜੱਟਾਂ ਦਾ ਬ੍ਰਾਹਮਣਾਂ ਤੇ ਬਾਣੀਆਂ ਨਾਲ ਬੜਾ ਪੁਰਾਣਾ ਵਿਹਾਰ ਰਿਹਾ ਹੈ। ਅਮੂਮਨ ਹੀ ਬ੍ਰਾਹਮਣਾਂ ਤੇ ਬਾਣੀਆਂ ਨੂੰ ਸਿਆਣੀ ਕੌਮ ਤੇ ਮੁਕਾਬਲਿਤਨ ਜੱਟਾਂ ਨੂੰ ਕਮਲੇ-ਰਮਲੇ ਜਿਹੇ ਮੰਨਿਆ ਗਿਆ ਹੈ। ਇਸ ਪ੍ਰਥਾਇ ਜੱਟਾਂ ਤੇ ਬ੍ਰਾਹਮਣਾਂ ਦੀ ਵਕਤੀ ਜਿਹੀ ਦੋਸਤੀ ਸਬੰਧੀ ਕਈ ਕਿੱਸੇ ਨਿਆਰੇ ਹੀ ਹਨ। ਇਕ ਕਹਾਣੀ ਹੈ ਕਿ ਕੋਈ ਬ੍ਰਾਹਮਣ ਕਿਸੇ ਜੱਟ ਨੂੰ ਗੰਗਾ ਨਹਾਉਣ ਦੇ ਬਹਾਨੇ ਹਰਿਦੁਆਰ ਲੈ ਗਿਆ। ਬ੍ਰਾਹਮਣ ਨੇ ਸਫ਼ਰ ਕੱਟਣ ਲਈ ਜੱਟ ਅੱਗੇ ਇਕ ਤਜਵੀਜ਼ ਰੱਖੀ ਕਿ ਅੱਧਾ ਰਸਤਾ ਤੂੰ ਮੈਨੂੰ ਮੋਢਿਆਂ 'ਤੇ ਚੁੱਕੀ ਚੱਲ ਅਤੇ ਮੈਂ ਤੇਰਾ ਥਕੇਵਾਂ ਲਾਹੁਣ ਲਈ ਤੈਨੂੰ ਕਥਾ ਸੁਣਾਉਂਦਾ ਜਾਂਵਾਗਾਂ। ਫਿਰ ਜਦੋਂ ਮੇਰੀ ਕਥਾ ਖਤਮ ਹੋਈ ਤਾਂ ਉਦੋਂ ਤੂੰ ਮੇਰੇ ਮੋਢਿਆਂ 'ਤੇ ਚੜ੍ਹ ਜਾਵੀਂ ਤੇ ਤੂੰ ਮੈਨੂੰ ਆਪਣੀ ਕਹਾਣੀ ਸੁਣਾਈਂ।

ਇਸ ਤਰ੍ਹਾਂ ਪੰਡਿਤ ਜੀ ਜੱਟ ਦੇ ਕੰਧੇੜੇ ਚੜ੍ਹ ਗਏ ਤੇ ਉਨ੍ਹਾਂ ਨੇ ਹਰਿਦੁਆਰ ਦੇ ਨੇੜੇ ਜਿਹੇ ਜਾ ਕੇ ਆਪਣੀ ਗੱਲ ਮੁਕਾਈ। ਬਹਿਰਹਾਲ, ਉਦੋਂ ਤਕ ਜੱਟ ਵੀ ਬ੍ਰਾਹਮਣ ਦੀ

ਚਾਲ ਸਮਝ ਗਿਆ ਕਿ ਪੰਡਿਤ ਜੀ ਦੀ ਇਹ ਸਾਰੀ ਵਿਉਂਤਬੰਦੀ ਤਾਂ ਉਸ ’ਤੇ ਸਵਾਰੀ ਕਰਨ ਦੀ ਹੀ ਹੈ। ਇਸ ਲਈ ਜਦੋਂ ਜੱਟ ਦੀ ਵਾਰੀ ਆਈ ਤਾਂ ਉਸ ਨੇ ਵੀ ਇਕ ਲੰਮੀ ਕਹਾਣੀ ਸ਼ੁਰੂ ਕਰ ਦਿਤੀ ਕਿ ਉਸ ਦੇ ਬਾਪੂ ਜੀ ਨੇ ਬਚਪਨ ਵਿਚ ਹੀ ਵਾਹੀ ਕਰਨੀ ਸ਼ੁਰੂ ਕਰ ਦਿਤੀ ਸੀ। ਇਸ ਵਾਸਤੇ ਉਨ੍ਹਾਂ ਨੇ ਪਹਿਲਾਂ ਤਾਂ ਵੱਛੇ ਪਾਲੇ ਤੇ ਜਦੋਂ ਉਹ ਬਲਦ ਬਣੇ ਤਾਂ ਖੇਤੀ ਸ਼ੁਰੂ ਕੀਤੀ। ਬਹਿਰਹਾਲ, ਜੱਟ ਦੀ ਆਪਣੇ ਬਾਪੂ ਦੀ ਖੇਤੀ ਵਾਲੀ ਕਹਾਣੀ ਤਾਂ ਅਜੇ ਬਾਕੀ ਸੀ। ਇੰਨੇ ਨੂੰ ‘ਹਰਿ ਕੀ ਪੌੜੀ’ ਆ ਗਈ ਤਾਂ ਬ੍ਰਾਹਮਣ ਕਹਿਣ ਲੱਗਾ ਕਿ ਆਪਾਂ ਹੁਣ ਇਸ਼ਨਾਨ ਕਰ ਲਈਏ। ਇਸ ਵਾਸਤੇ ਤੂੰ ਮੇਰੇ ਮੋਢਿਆਂ ਤੋਂ ਉਤਰ ਜਾਹ; ਅੱਗੋਂ ਜੱਟ ਕਹਿਣ ਲੱਗਾ ਕਿ ਮੈਂ ਤਾਂ ਇਉਂ ਹੀ ਇਸ਼ਨਾਨ ਕਰੂੰਗਾ ਕਿਉਂਕਿ ਹਾਲੇ ਮੇਰੀ ਕਹਾਣੀ ਤਾਂ ਮੁੱਕੀ ਨਹੀਂ।

ਖ਼ੈਰ! ਜੱਟ ਬਾਵੇ ਨੇ ਇਉਂ ਹੀ ਪੰਡਿਤ ਜੀ ਦੇ ਮੋਢਿਆਂ ’ਤੇ ਚੜ੍ਹੇ-ਚੜ੍ਹਾਏ ਗੰਗਾ-ਇਸ਼ਨਾਨ ਕੀਤਾ, ਪਰ ਫਿਰ ਵੀ ਜੱਟ ਦੀ ਕਹਾਣੀ ਚੱਲਦੀ ਰਹੀ। ਫਿਰ ਜੱਟ ਕਹਿਣ ਲੱਗਾ ਕਿ ਖੇਤੀਬਾੜੀ ਵਾਸਤੇ ਬਾਪੂ ਜੀ ਨੇ ਟਿੰਡਾਂ ਵਾਲਾ ਖੂਹ ਲਾਇਆ। ਇਉਂ ਪਾਣੀ ਦੀਆਂ ਲਹਿਰਾਂ-ਬਹਿਰਾਂ ਹੋ ਗਈਆਂ। ਹਲਟ ਦੀਆਂ ਟਿੰਡਾਂ ਗਿੜੀ ਹੀ ਜਾਣ; ਬਸ ਇਕ ਟਿੰਡ ਆਵੇ ਤੇ ਦੂਜੀ ਜਾਵੇ। ਇਸ ਤਰ੍ਹਾਂ ਜੱਟ ਨੇ ‘ਟਿੰਡਾਂ ਹੀ ਟਿੰਡਾਂ ਤੇ ਟਿੰਡਮ-ਟਿੰਡਾਂ’ ਦੀ ਅਮੁੱਕ ਕਹਾਣੀ ਛੇੜ ਲਈ।

ਕਿੱਸਾ ਕੋਤਾਹ; ਗੰਗਾ-ਇਸ਼ਨਾਨ ਤੋਂ ਬਾਅਦ ਵਾਪਸੀ ਸਫ਼ਰ ਦਾ ਅੱਧਾ ਕੁ ਪੈਂਡਾ ਮੁੱਕਣ ’ਤੇ ਪੰਡਿਤ ਜੀ ਨੇ ਜੱਟ ਨੂੰ ਫੇਰ ਖਿਝ ਕੇ ਪੁੱਛਿਆ ਕਿ ਜੱਟਾ ਤੇਰੀ ਕਹਾਣੀ ਕਦੋਂ ਕੁ ਮੁੱਕੂਗੀ। ਇਸ ’ਤੇ ਜੱਟ ਨੇ ਜਵਾਬ ਦਿੱਤਾ ਕਿ ਪੰਡਿਤ ਜੀ ਮੈਂ ਕੀ ਕਰਾਂ; ਟਿੰਡਾਂ ਤਾਂ ਗਿੜੀ ਹੀ ਜਾ ਰਹੀਆਂ ਹਨ ਤੇ ਇਸ ਲਈ ਮੇਰੀ ਕਹਾਣੀ ਵੀ ਨਹੀਂ ਮੁਕ ਰਹੀ। ਬਸ ਸਮਝੋ ਕਿ ਜਦੋਂ ਟਿੰਡਾਂ ਰੁਕ ਜਾਣਗੀਆਂ ਤਾਂ ਮੇਰੀ ਕਹਾਣੀ ਵੀ ਸਿਰੇ ਲੱਗ ਜਾਊਗੀ। ਬਸ ਇਉਂ ਪਿੰਡ ਪਹੁੰਚਣ ਤਕ ਨਾ ਤਾਂ ਜੱਟ ਦੀ ਕਹਾਣੀ ਮੁੱਕੀ ਤੇ ਨਾ ਹੀ ਜੱਟ ਉਸ ਚਲਾਕ ਪੰਡਿਤ ਦੇ ਮੋਢਿਆਂ ਤੋਂ ਉਤਰਿਆ।

ਇਸ ਤਰ੍ਹਾਂ ਹੀ ਬ੍ਰਾਹਮਣਾਂ ਦੇ ਕਰਮ-ਕਾਂਡਾਂ ਤੇ ਢੌਂਗੀ ਵਿਹਾਰ ਬਾਰੇ ਵੀ ਕਈ ਮਖੌਲ ਹਨ। ਕਹਿੰਦੇ ਹਨ ਕਿ ਇਕ ਅਖੌਤੀ ਬ੍ਰਾਹਮਣ ਸਿਆਲਾਂ ਵਿਚ ਗੰਗਾ ਜੀ ਨਹਾਉਣ ਗਿਆ। ਉਸ ਨੇ ਮਹਿਸੂਸ ਕੀਤਾ ਕਿ ਪਾਣੀ ਬਰਫ ਵਰਗਾ ਠੰਡਾ ਹੈ ਤਾਂ ਉਹ ਪਾਣੀ ਵਿਚ ਛੋਟੇ-ਛੋਟੇ ਗੀਟੇ ਸੁੱਟਣ ਲੱਗ ਗਿਆ ਅਤੇ ਨਾਲ ਹੀ ਆਪਣੀ ਅਖੌਤੀ ਵਿਦਿਆ ਦਿਖਾਉਣ ਲਈ ਮਨਘੜਤ ਜਿਹੇ “ਕੰਕਰ ਇਸ਼ਨਾਨਮ-ਮਨ ਇਸ਼ਨਾਨਮ” ਮੰਤਰ ਦਾ ਜਾਪ ਕਰਨ ਲੱਗ ਪਿਆ।

ਇਸ ਚਲ ਰਹੇ ਪ੍ਰਸੰਗ ਵਿਚ ਇਕ ਵਾਰੀ ਇਕ ਪੰਡਿਤ ਕਿਸੇ ਜੱਟ ਦੇ ਨਿਉਂਦੇ ’ਤੇ ਉਸ ਦੇ ਘਰ ਰੋਟੀ ਖਾਣ ਗਿਆ ਤਾਂ ਉਥੇ ਜਾ ਕੇ ਆਪਣੇ ਸਵਰਗਵਾਸੀ ਪਿਤਾ ਦੀਆਂ ਸਿਫ਼ਤਾਂ ਸੁਣਾਉਣ ਲੱਗਾ। ਉਸ ਉਪਰੰਤ ਪੰਡਿਤ ਨੇ ਜੱਟ ਨੂੰ ਪੁੱਛਿਆ ਕਿ ਤੁਹਾਡੇ ਪਿਤਾ

ਜੀ ਕਿਤੇ ਨਹੀਂ ਦਿਸਦੇ, ਉਨ੍ਹਾਂ ਬਾਰੇ ਵੀ ਕੋਈ ਚਾਨਣਾ ਪਾਉ। ਜੱਟ ਨੂੰ ਭੁੱਖ ਲੱਗੀ ਹੋਈ ਸੀ ਤੇ ਉਹ ਸੋਚ ਰਿਹਾ ਸੀ ਕਿ ਕਦੋਂ ਪੰਡਿਤ ਜੀ ਦੀ ਕਥਾ ਮੁੱਕੇ ਤੇ ਉਹ ਕਦੋਂ ਖਾਣਾ ਖਾਵੇ। ਇਸ ਲਈ ਉਹ ਪੰਡਿਤ ਜੀ ਨੂੰ ਬੜੀ ਬੇਸਬਰੀ ਜਿਹੀ ਨਾਲ ਕਹਿਣ ਲੱਗਾ ਕਿ ਪ੍ਰਮਾਤਮਾ ਤੁਹਾਡੇ ਪਿਤਾ ਜੀ ਦਾ ਸਵਰਗਾਂ ਵਿਚ ਵਾਸਾ ਕਰੇ। ਚਲੋ! ਪੰਡਿਤ ਜੀ ਹੁਣ ਆਪਾਂ ਪ੍ਰਸ਼ਾਦੇ ਛਕੀਏ। ਬਾਕੀ ਮੇਰੇ ਬਾਪੂ ਜੀ ਦੀ ਜੀਵਨ ਕਥਾ ਤਾਂ ਇੰਨੀ ਹੀ ਹੈ ਕਿ ਉਹ ਬਾਹਲੀ ਦਾਰੂ ਪੀ ਕੇ ਕੋਠੇ ਤੋਂ ਡਿੱਗ ਕੇ ਮਰ ਗਏ ਸੀ।

ਇਸ ਤਰ੍ਹਾਂ ਹੀ ਇਕ ਵਾਰੀ ਦੀ ਗੱਲ ਹੈ ਕਿ ਕੋਈ ਪੰਡਿਤ ਆਪਣੇ ਮੁੰਡੇ ਦੇ ਨਾਲ ਜਜਮਾਨ ਦੇ ਘਰ ਪ੍ਰੀਤੀ-ਭੋਜਨ ’ਤੇ ਗਿਆ। ਇਸ ਪ੍ਰਸੰਗ ਵਿਚ ਪੰਡਿਤ ਜੀ ਨੇ ਆਪਣੇ ਮੁੰਡੇ ਨੂੰ ਖਾਣ ਦੇ ਸਬੰਧ ਵਿਚ ਪਹਿਲਾਂ ਹੀ ‘ਮਾਲ ਬਿਗਾਨਾ ਤੇ ਦਿਲ ਬੇਰਹਿਮ’ ਜਾਂ ‘ਚੋਰਾਂ ਦਾ ਮਾਲ ਡਾਂਗਾਂ ਦੇ ਗਜ਼’ ਅਤੇ ਖਾਸ ਕਰਕੇ ‘ਮੁਫਤ ਕਾ ਚੰਦਨ; ਘਿਸਾ ਮੇਰੇ ਨੰਦਨ’ ਜਿਹੀ ਵਿਦਵਤਾ ਸਮਝਾ ਰੱਖੀ ਸੀ। ਬਹਿਰਹਾਲ, ਉਸ ਦੇ ਮੁੰਡੇ ਨੇ ਭੋਜਨ ਕਰਨ ਵੇਲੇ ਅਧਵਾਟੇ ਹੀ ਪਾਣੀ ਪੀ ਲਿਆ ਤਾਂ ਪੰਡਿਤ ਨੇ ਉਸ ਨੂੰ ਰੋਟੀ ਖਾਣ ਉਪਰੰਤ ਝਿੜਕਿਆ ਕਿ ਉਸ ਨੇ ਰੋਟੀ ਦੇ ਨਾਲ ਪਾਣੀ ਕਿਉਂ ਪੀਤਾ ਹੈ। ਅਗੋਂ ਉਸ ਦੇ ਮੁੰਡੇ ਨੇ ਜਵਾਬ ਦਿਤਾ ਕਿ ਪਿਤਾ ਜੀ ਮੈਂ ਤਾਂ ਢਿੱਡ ਵਿਚ ਪਾਣੀ ਨਾਲ ਰੋਟੀਆਂ ਦੀ ਤੈਹ ਲਾ ਰਿਹਾ ਸੀ ਤਾਂ ਪੰਡਿਤ ਨੇ ਉਸ ਦੇ ਵੱਟ ਕੇ ਚਪੇੜ ਮਾਰੀ ਕਿ ਤੂੰ ਮੈਨੂੰ ਇੰਨੀ ਸਿਆਣੀ ਗੱਲ ਪਹਿਲਾਂ ਕਿਉਂ ਨਹੀਂ ਦੱਸੀ।

ਪੇਂਡੂ ਸਮਾਜ ਦੇ ਭਾਈਚਾਰੇ ਵਿਚ ਜੱਟਾਂ ਤੇ ਬਾਣੀਆਂ ਦੀ ਤਕਰੀਬਨ ਮੁਢ-ਕਦੀਮੀ ਲਿਹਾਜ਼ ਹੈ। ਇਸ ਸਬੰਧ ਵਿਚ ਸਾਡਾ ਇਕ ਲੋਕ ਸੂਤਰ ਹੈ ਕਿ ‘ਸ਼ਾਹ ਬਿਨ੍ਹਾਂ ਪੱਤ ਨਹੀਂ’ ਇਸ ਦਾ ਮਤਲਬ ਇਹ ਹੈ ਕਿ ਜਦੋਂ ਤੋਂ ਕਿਰਸਾਣਾਂ ਦੀ ਫਸਲ ਤੇ ਜਿਣਸ ਮੰਡੀ ਵਿਚ ਜਾਣ ਲੱਗੀ ਹੈ, ਉਦੋਂ ਤੋਂ ਹੀ ਬੀਜਾਂ ਦੇ ਖਰਚੇ ਤੋਂ ਲੈ ਕੇ ਵਿਆਹ-ਸ਼ਾਦੀਆਂ ਤੇ ਹੋਰ ਸਮਾਜਿਕ ਰਸਮੋਂ-ਰਿਵਾਜ ਨਿਭਾਉਣ ਲਈ ਮਾਇਕ ਔਕੜ ਸਮੇਂ ਬਾਣੀਆ ਸਮਾਜ ਹੀ ਜੱਟ ਦਾ ਪਰਿਵਾਰਕ ਜਿਹਾ ਅੰਗ ਬਣ ਕੇ ਉਸ ਦੀ ਇੱਜ਼ਤ ਦਾ ਭਾਈਵਾਲ ਬਣਿਆ ਹੈ। ਬੇਸ਼ੱਕ ਸ਼ਾਹੂਕਾਰਾ ਸਮਾਜ ਨੇ ‘ਵਿਆਜ ਦੀ ਪ੍ਰਥਾ’ ਦਾ ਬੜੀ ਵਾਰ ਨਜਾਇਜ਼ ਫਾਇਦਾ ਉਠਾ ਕੇ ਜੱਟ ਸਮਾਜ ਦੀਆਂ ਗੋਡਣੀਆਂ ਵੀ ਲੁਆਈਆਂ ਹਨ।

ਫਿਰ ਇਹ ਗੱਲ ਵੱਖਰੀ ਹੈ ਕਿ ਪੇਂਡੂ ਲੋਕਾਂ ਵਿਚੋਂ ਹੀ ਇਸ ਦੇ ਪ੍ਰਤੀਕਰਮ ਵਜੋਂ ਕਿਤੇ ਨਾ ਕਿਤੇ ਦੁਲਾ-ਭੱਟੀ, ਬਾਹੀਏ ਦੇ ਸਿੱਧੂ ਭਰਾ ਚਿਤੂ-ਮਿਤੂ, ਜਿਉਣਾ ਮੌੜ, ਜੱਗਾ ਜੱਟ, ਸੁੱਚਾ ਸੂਰਮਾ ਤੇ ਹਰਿਆਣਵੀ ਹਰਫੂਲ ਸਿੰਘ ਜਿਹੇ ਸਾਡੇ ਲੋਕ ਨਾਇਕਾਂ ਨੇ ਸ਼ਾਹੂਕਾਰਾ ਸਮਾਜ ਨੂੰ ਚੰਗਾ ਸੋਧਾ ਲਾਇਆ ਹੈ। ਪਰ ਇਸ ਸਭ ਕਾਸੇ ਦੇ ਬਾਵਜੂਦ ਵੀ ਹਾਲੇ ਤਕ ਵੀ ਜੱਟ ਤੇ ਬਾਣੀਏ ਦੀ ਆਪਸ ਵਿਚ ਕਾਰਵਿਹਾਰੀ ਸਾਂਝ ਨਿਭ ਰਹੀ ਹੈ। ਬੇਸ਼ੱਕ ਬਾਣੀਆਂ ਤੇ ਜੱਟਾਂ ਦੀ ਜੀਵਨ ਸ਼ੈਲੀ ਵਿਚ ਜ਼ਮੀਨ-ਅਸਮਾਨ ਦਾ ਫਰਕ ਹੁੰਦਾ ਹੈ। ਦੁਕਾਨਦਾਰੀ ਪਰਿਵਾਰਾਂ ਵਿਚ ਆਮ ਤੌਰ ’ਤੇ ਵਪਾਰਕ ਸੋਚ ਤੇ ਸ਼ਹਿਰੀਪਣ ਨੁੰਮਾਇਆਂ ਹੁੰਦਾ ਹੈ ਤੇ ਇਸ ਦੇ ਉਲਟ ਤਿਜਾਰਤੀ ਸੋਚ ਜੱਟਾਂ ਦੇ ਨੇੜਿਉਂ ਵੀ ਨਹੀਂ ਲੰਘਦੀ।

ਬਜਾਏ ਆਪਣੇ ਮੱਥੇ 'ਤੇ ਦੋ-ਚਾਰ ਤਿਊੜੀਆਂ ਹੋਰ ਚਾੜ੍ਹ ਲੈਂਦੇ ਹਾਂ। ਆਮ ਤੌਰ 'ਤੇ ਅਮੀਰ ਲੋਕ ਜਦੋਂ ਬੇਮਤਲਬ ਹੀ ਗਰੀਬਾਂ ਨੂੰ ਪਾਣੀ ਪੀ-ਪੀ ਕੇ ਕੋਸਦੇ ਹਨ ਤਾਂ ਇਉਂ ਮਹਿਸੂਸ ਹੁੰਦਾ ਹੈ ਕਿ ਜਿਵੇਂ ਅਮੀਰ ਤਬਕਾਇਸ 'ਅਣਹੋਏ ਜਿਹੇ ਗਰੀਬ ਸਮਾਜ' ਬਾਰੇ ਕਹਿ ਰਿਹਾ ਹੋਵੇ ਕਿ ਇਹ ਗਰੀਬ ਲੋਕ ਐਂਵੇਂ ਹੀ ਕਿਉਂ ਸਮਾਜ ਦੇ ਸੰਗੀਨ ਤੇ ਗਮਗੀਨ ਮਾਹੌਲ ਵਿਚ ਵਾਧੂ ਤੇ ਬੇਲੋੜੀਆਂ ਖ਼ੁਸ਼ੀਆਂ ਵਾੜ ਰਹੇ ਹਨ।

ਬੜੇ ਚਿਰ ਦੀ ਗੱਲ ਹੈ ਕਿ ਰਾਜ ਕਪੂਰ ਨੇ ਇਕ ਫਿਲਮ 'ਸ਼੍ਰੀ 420' ਬਣਾਈ ਸੀ। ਉਸ ਵਿਚ ਅਮੀਰਾਂ ਦੀ ਗਰੀਬਾਂ ਪ੍ਰਤੀ ਮਾਨਸਿਕਤਾ ਦਾ ਹੂ-ਬ-ਹੂ ਚਿਤਰਣ ਕੀਤਾ ਗਿਆ ਸੀ ਕਿ ਇਕ ਕਰੋੜਪਤੀ ਸੇਠ ਕਰੋੜੀ ਮੱਲ ਨੂੰ ਉਸ ਦੇ ਮਹਿਲ-ਨੁਮਾ ਘਰ ਦੇ ਥੱਲੇ ਵੱਸਦੀ ਬਸਤੀ ਦੀ ਖ਼ੁਸ਼ੀ ਰਾਸ ਨਹੀਂ ਸੀ ਆਉਂਦੀ। ਉਹ ਸਗੋਂ ਉਨ੍ਹਾਂ ਕਾਮਿਆਂ ਦੇ ਨਾਚ-ਗਾਣੇ ਨੂੰ ਸਿਰਦਰਦੀ ਹੀ ਸਮਝਦਾ ਸੀ ਤੇ ਹਰ ਵੇਲੇ ਉਨ੍ਹਾਂ ਨੂੰ ਬੇਮਤਲਬ ਹੀ ਪਾਣੀ ਪੀ-ਪੀ ਕੋਸਦਾ ਰਹਿੰਦਾ ਸੀ।

ਬਸ ਬਿਲਕੁਲ ਕਰੋੜੀ ਮਲ ਸੇਠ ਵਾਂਗ ਅੱਜ-ਕੱਲ੍ਹ ਅਜਿਹੀ ਹੀ ਅਵਸਥਾ ਸਾਡੀ ਸਭ ਦੀ ਬਣੀ ਹੋਈ ਹੈ, ਜਿਸ ਨਾਲ ਸਮੁੱਚੇ ਸਮਾਜ ਵਿਚ ਅਮੀਰ ਤੇ ਗਰੀਬ ਦਾ ਪਾੜਾ ਵਧਦਾ ਜਾ ਰਿਹਾ ਹੈ। ਅੱਜ ਦੌਲਤ ਨਾਲ ਮਾਲੋ-ਮਾਲ ਅਮੀਰ ਸਮਾਜ ਤੇ ਰਾਜਭਾਗ ਕਰ ਰਿਹਾ ਰਾਜਨੀਤਿਕ ਤੇ ਪ੍ਰਸ਼ਾਸਨਿਕ ਵਰਗ ਮੁੱਖ ਤੌਰ 'ਤੇ ਆਪਣੇ ਮੱਥੇ ਦੀ ਤਿਊੜੀਆਂ ਕਰਕੇ ਜਾਣਿਆ ਜਾਂਦਾ ਹੈ। ਇਸ ਤੋਂ ਇਹ ਹੀ ਪ੍ਰਭਾਵ ਪਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਮਨੁੱਖ ਦੇ ਮੱਥੇ 'ਤੇ ਜਿੰਨੀਆਂ ਵੱਧ ਡੂੰਘੀਆਂ ਤਿਊੜੀਆਂ ਹੋਣਗੀਆਂ, ਉਸ ਬੰਦੇ ਦਾ ਉਨ੍ਹਾਂ ਹੀ ਬੁਲੰਦ ਮੁਕਾਮ ਤੇ ਦਬਦਬਾ ਹੋਵੇਗਾ। ਜਦੋਂ ਕਿ ਸਾਡੇ ਵੇਦਾਂਤ ਮੱਤ ਅਨੁਸਾਰ ਤਾਂ ਸਮਾਜ ਦੇ ਅਜਿਹੇ ਭਾਗਸ਼ਾਲੀ ਵਿਅਕਤੀਆਂ ਦੇ ਮੱਥੇ ਉੱਤੇ ਭਾਗ ਦੀ ਲਕੀਰ ਬਹੁਤ ਲੰਮੀ ਹੋਣੀ ਚਾਹੀਦੀ ਹੈ।

ਇਸ ਪ੍ਰਸੰਗ ਵਿਚ ਸਾਡੇ ਚੇਤੰਨ ਤੇ ਬੌਧਿਕ ਵਿਕਾਸ ਦੇ ਅਲੰਬਰਦਾਰ ਬੁੱਧੀਜੀਵੀ ਵਰਗ ਦਾ ਵੀ ਇਹੋ-ਜਿਹਾ ਹਾਲ ਹੀ ਹੈ। ਬੁੱਧੀਜੀਵੀ ਸ਼ਾਇਦ ਇਸ ਲਈ ਨਹੀਂ ਹਸਦੇ ਕਿ ਉਨ੍ਹਾਂ ਦੀ ਸਾਰੀ ਵਿਦਵਤਾ ਕਿਤੇ ਮੂੰਹ ਰਾਹੀਂ ਨਿਕਲ ਕੇ ਬਾਹਰ ਹੀ ਨਾ ਡਿੱਗ ਪਏ। ਹੁਣ ਖ਼ਾਸ ਕਰਕੇ ਜਦੋਂ ਤੋਂ ਵੇਦਾਂਤ ਦੀ ਥਾਂ ਮਾਇਆਵਾਦ ਆ ਗਿਆ ਹੈ ਤਾਂ ਮੱਥੇ ਦੀਆਂ ਰੇਖਾਵਾਂ ਦੀ ਥਾਂ ਲਕੀਰਾਂ ਤੇ ਤਿਊੜੀਆਂ ਨੇ ਲੈ ਲਈ ਹੈ। ਹੁਣ ਤਾਂ ਮੱਥੇ ਦੀਆਂ ਤਿਊੜੀਆਂ ਤੇ ਚਿਹਰੇ ਦੀਆਂ ਝੁਰੜੀਆਂ ਹੀ ਸਾਡੇ ਸਭ ਦੇ ਭਾਗ ਤੇ ਕਰਮ-ਕਿਸਮਤ ਦੀ ਪਹਿਚਾਣ ਬਣ ਗਈਆਂ ਹਨ। ਬਸ, ਇਨ੍ਹਾਂ ਲਕੀਰਾਂ ਦੀ ਭਰਮਾਰ ਤੋਂ ਇੰਝ ਜਾਪਦਾ ਹੈ ਕਿ ਜਿਵੇਂ ਇਹ ਸਾਡਾ ਮੱਥਾ ਨਾ ਹੋਵੇ, ਸਗੋਂ ਬਠਿੰਡੇ ਦਾ ਰੇਲਵੇ ਜੰਕਸ਼ਨ ਹੋਵੇ।

ਪਰ ਅਫ਼ਸੋਸ ਦੀ ਗੱਲ ਹੈ ਅੱਜ ਸਾਡਾ ਸਮਾਜ ਤੇ ਸਭਿਆਚਾਰ ਪਦਾਰਥਵਾਦੀ ਤਰੱਕੀ ਤੇ ਜੀਵਨ ਜਾਚ ਦੀਆਂ ਨਵੀਆਂ-ਨਵੀਆਂ ਫਿਜ਼ਾਵਾਂ ਵਿਚੋਂ ਲੰਘਦਾ ਹੋਇਆ;

ਹਾਸੇ-ਖੇੜੇ ਤੋਂ ਸੱਖਣਾ ਹੁੰਦਾ ਜਾ ਰਿਹਾ ਹੈ। ਬੇਸ਼ਕ ਹੱਸਣ-ਖੇਡਣ ਦੀ ਸਰੀਰਕ ਲੋੜ ਨੂੰ ਕੋਈ ਵੀ ਨਹੀਂ ਝੁਠਲਾ ਸਕਦਾ। ਹਰ ਡਾਕਟਰ ਆਪਣੇ ਹਰ ਮਰੀਜ਼ ਨੂੰ ਹੱਸਣ ਤੇ ਸੈਰ ਕਰਨ ਦੀ ਹਦਾਇਤ ਕੋਈ ਵੀ ਦਵਾਈ ਦੇਣ ਤੋਂ ਪਹਿਲਾਂ ਦਿੰਦਾ ਹੈ। ਇਸ ਲਈ ਸੈਂਕੜੇ ਲੋਕ ਪਾਰਕਾਂ ਵਿਚ ਜਾ ਕੇ ਨਕਲੀ ਜਿਹੀ ਹਾ-ਹਾ ਕਰਦੇ ਹਨ। ਚਲੋ! ਇਸ ਨਾਂ-ਮਾਤਰ ਹਾਸੇ ਨਾਲ ਆਨੇ-ਬਹਾਨੇ ਫੇਫੜਿਆਂ ਦੀ ਮਸਨੂਈ ਜਿਹੀ ਕਸਰਤ ਹੋ ਜਾਂਦੀ ਹੈ। ਬੇਸ਼ੱਕ ਉਨ੍ਹਾਂ ਦੇ ਚਿਹਰੇ 'ਤੇ ਇਸ ਤਰ੍ਹਾਂ ਨਾ ਕੋਈ ਖ਼ੁਸ਼ੀ ਆਉਂਦੀ ਤੇ ਨਾ ਹੀ ਇਸ ਨੂੰ ਹੱਸਣਾ ਕਿਹਾ ਜਾ ਸਕਦਾ ਹੈ। ਖ਼ੈਰ! ਇਸ ਵਿਚ ਕੋਈ ਸ਼ੱਕ ਨਹੀਂ ਕਿ ਇਨ੍ਹਾਂ ਸੱਜਣਾਂ ਦੀਆਂ ਸਰਕੱਸ ਦੇ ਜੋਕਰਾਂ ਵਾਂਗ ਕੀਤੀਆਂ ਹਾਸੋਹੀਣੀਆਂ ਹਰਕਤਾਂ ਨੂੰ ਦੇਖ ਕੇ ਰੱਬ ਦੇ ਕੁੱਝ ਖ਼ੁਸ਼ ਤਬੀਅਤ ਬੰਦੇ ਜ਼ਰੂਰ ਹੱਸਣ ਦਾ ਅਨੰਦ ਲੈ ਲੈਂਦੇ ਹਨ।

ਬਸ ਅਸੀਂ ਸਾਰੇ ਹੀ ਇਕ ਚੁੱਪ ਜਿਹੀ ਗੰਭੀਰਤਾ ਨੂੰ ਇਉਂ ਗਲ ਨਾਲ ਲਾ ਕੇ ਵਿਚਰਦੇ ਹਾਂ ਕਿ ਸਾਡੇ ਮੱਥੇ ਦੀਆਂ ਤਿਊੜੀਆਂ ਤੋਂ ਇਕ ਘੁਟਣ ਤੇ ਪ੍ਰੇਸ਼ਾਨੀ ਜਿਹੀ ਦਾ ਅਹਿਸਾਸ ਪੈਦਾ ਹੋਵੇ ਅਤੇ ਦੇਖਣ ਵਾਲਿਆਂ ਨੂੰ ਇਉਂ ਲੱਗੇ ਕਿ ਵਿਅਕਤੀ-ਵਿਸ਼ੇਸ਼ਾਂ ਦੇ ਮੂੰਹ ਵਿਚ ਹਰ ਵੇਲੇ ਹਰੀ ਮਿਰਚ ਦੀ ਕੁੜੱਤਣ ਦਾ ਹੋਣਾ ਲਾਜ਼ਮੀ ਹੈ। ਹੁਣ ਤਾਂ ਸਾਡੀ ਹਾਲਤ ਇਕੋਂ ਤੱਕ ਜਾ ਪਹੁੰਚੀ ਹੈ ਕਿ ਮਨੋ-ਵਿਗਿਆਨੀ ਤੇ ਡਾਕਟਰ ਅਜਿਹੇ ਸੱਜਣਾਂ ਨੂੰ ਪਹਿਲਾ ਸੁਆਲ ਇਹ ਪੁੱਛਦੇ ਹਨ ਕਿ ਜਨਾਬ ਕੀ ਤੁਹਾਨੂੰ ਪਹਿਲਾਂ ਕਬਜ਼ ਹੋਈ ਸੀ ਕਿ ਜਿਸ ਕਾਰਨ ਤੁਹਾਡੇ ਮੱਥੇ ਦੀਆਂ ਤਿਊੜੀਆਂ ਉਭਰੀਆਂ ਹਨ ਅਤੇ ਜਾਂ ਫਿਰ ਤੁਹਾਡੀਆਂ ਤਿਊੜੀਆਂ ਪਿਛੇ ਗੁੱਝੇ ਕਾਰਨਾਂ ਕਰਕੇ ਤੁਹਾਨੂੰ ਕਬਜ਼ ਰਹਿੰਦੀ ਹੈ। ਅਜਿਹੇ ਕਈ ਸੱਜਣ ਹੁੰਦੇ ਹਨ ਕਿ ਜਿਨ੍ਹਾਂ ਨੂੰ ਅੱਜ ਤੱਕ ਕਿਸੇ ਨੇ ਕਦੇ ਹੱਸਦੇ ਨਹੀਂ ਵੇਖਿਆ। ਸਗੋਂ ਲੋਕ ਅਜਿਹੇ ਸੱਜਣਾਂ ਬਾਰੇ ਸੱਚੀਆਂ ਹੀ ਸ਼ਰਤਾਂ ਲਾਉਂਦੇ ਹਨ ਕਿ ਉਨ੍ਹਾਂ ਦੇ ਤਾਂ ਟੱਬਰ ਨੂੰ ਵੀ ਕਿਸੇ ਨੇ ਕਦੇ ਹੱਸਦੇ ਨਹੀਂ ਵੇਖਿਆ।

ਅੱਜ ਤੱਕ ਜਿਵੇਂ ਇਹ ਭੰਬਲਭੂਸਾ ਪਿਆ ਹੋਇਆ ਹੈ ਕਿ ਪਹਿਲਾਂ ਕੀ ਮੁਰਗੀ ਆਈ ਸੀ ਕਿ ਆਂਡਾ ਆਇਆ ਸੀ। ਬਿਲਕੁਲ ਉਸ ਤਰ੍ਹਾਂ ਹੀ ਅਜਿਹੀ ਬਿਮਾਰ-ਮਾਨਸਿਕਤਾ ਦੇ ਸੱਜਣਾਂ ਕੋਲ ਡਾਕਟਰਾਂ ਦੇ ਸਵਾਲ ਦਾ ਕੋਈ ਜਵਾਬ ਨਹੀਂ ਹੁੰਦਾ। ਨਿਰਸੰਦੇਹ ਇਨ੍ਹਾਂ ਬੇਮਤਲਬ ਫ਼ਿਕਰਾਂ ਦੇ ਮਾਰੇ ਬੰਦਿਆਂ ਦੇ ਮਰਜ਼ ਦੀ ਦਵਾ ਬਸ ਆਪਣੇ ਤੋਂ ਹੇਠਾਂ ਕਰੋੜਾਂ ਗਰੀਬ ਲੋਕਾਂ ਕੋਲੋਂ ਮਿਲ ਸਕਦੀ ਹੈ, ਜਿਹੜੇ ਕਿ ਫ਼ੱਕਰਗੀਰੀ ਵਿਚ ਰਹਿੰਦੇ ਵੀ ਇਨ੍ਹਾਂ ਨੂੰ ਹਮਦਰਦੀ ਵਜੋਂ ਇਹ ਕਹਿ ਸਕਣ ਕਿ "ਆ ਮੈਂ ਤੇਰੇ ਮੱਥੇ ਤੇ ਲਿਖ ਦਿਆਂ ਆਪਣੀ ਤਕਦੀਰ; ਤਾਂ ਕਿ ਤੇਰੇ ਹੌਕਿਆਂ-ਹਾਵਿਆਂ ਦੀ ਤਾਬ ਮੱਠੀ ਪੈ ਜਾਵੇ"।

ਜਦੋਂ ਅਜਿਹੀ ਗਹਿਰ-ਗੰਭੀਰ ਚੁੱਪ ਦੇ ਘਾਇਲ ਇਹ ਚੁਪੀਤੜੇ ਸੱਜਣ ਆਪਣੇ ਦੋਸਤਾਂ-ਮਿੱਤਰਾਂ ਨਾਲ ਹੱਸਣ ਤੇ ਖ਼ੁਸ਼ੀਆਂ ਸਾਂਝੀਆਂ ਕਰਨ ਤੋਂ ਪੱਛੜ ਜਾਂਦੇ ਹਨ ਤਾਂ ਫਿਰ ਇਹ ਇਕ ਸਮਾਜਿਕ ਕਰੀਨੇ "ਸਾਈਲੈਂਸ ਇਜ਼ ਗੋਲਡਨ" ਭਾਵ ਇਕ ਚੁੱਪ ਸੌ ਸੁੱਖ

ਦਾ ਸਹਾਰਾ ਲੈਂਦੇ ਹਨ। ਜਦੋਂ ਕਿ ਸੱਚ ਤਾਂ ਇਹ ਹੈ ਕਿ 'ਇਕ ਚੁੱਪ ਸੌ ਸੁੱਖ' ਦੀ ਕਹਾਵਤ ਵਾਲੀ ਸੰਜੀਦਗੀ ਉਥੇ ਢੁਕਦੀ ਹੈ ਕਿ ਜਦੋਂ ਕੋਈ ਆਦਮੀ ਕਿਤੇ ਮੂਰਖ-ਮੰਡਲੀ ਵਿਚ ਫਸ ਜਾਵੇ; ਨਾ ਕਿ ਬੰਦਾ ਹਰ ਸਮੇਂ ਦੰਦਾਂ ਥੱਲੇ ਇਉਂ ਜੀਭ ਦੇਈ ਰੱਖੇ ਕਿ ਜਿਵੇਂ ਦੰਦਲ ਪਈ ਹੋਵੇ। ਬੱਸ ਬਹੁਤੇ ਬੰਦੇ ਤਾਂ ਮੂੰਹ ਵਿਚ ਬਿਨਾਂ ਮਤਲਬ ਹੀ ਕੌੜੀ ਮਿਰਚ ਪਾਈ ਫਿਰਦੇ ਹਨ ਤੇ ਕੁੜੱਤਣ ਨਾਲ ਭਰੇ ਕੌੜਾ ਹੀ ਬੋਲਦੇ ਹਨ।

ਵੈਸੇ ਇਹ ਵੀ ਕੁਦਰਤ ਦੀ ਵਿਡੰਬਣਾ ਹੀ ਹੈ ਕਿ ਪਹਿਲੀ ਗੱਲ ਤਾਂ ਹਰ ਕਿਸੇ ਨੂੰ ਹੱਸਣਾ ਨਹੀਂ ਆਉਂਦਾ ਤੇ ਫਿਰ ਹੋਰ ਵੀ ਥੋੜ੍ਹੇ ਲੋਕਾਂ ਵਿਚ ਹੱਸਣ ਦੀ ਰਮਜ਼ ਤੇ ਤਨਜ਼ ਨੂੰ ਸਮਝਣ ਦੀ ਤੌਫ਼ੀਕ ਹੁੰਦੀ ਹੈ। ਇਸ ਪ੍ਰਥਾਇ ਮਸ਼ਹੂਰ ਹੈ ਕਿ ਇਕ ਵਾਰੀ ਚਿੜੀਆਘਰ ਵਿਚ ਸਾਰੇ ਜਾਨਵਰ ਹੱਸ ਰਹੇ ਸਨ ਤੇ ਇਕ 'ਮਸਤ-ਮੌਲਾ' ਜਿਹਾ ਜਾਨਵਰ ਚੁੱਪ ਕਰ ਕੇ ਖੜ੍ਹਾ ਸੀ। ਦੂਜੇ ਦਿਨ ਸਾਰੇ ਜਾਨਵਰ ਚੁੱਪ ਖੜ੍ਹੇ ਸਨ ਤਾਂ ਉਹ ਗਧੀੜ ਹੱਸੀ ਜਾ ਰਿਹਾ ਸੀ। ਪੁੱਛਣ 'ਤੇ ਪਤਾ ਲੱਗਾ ਕਿ ਕੱਲ੍ਹ ਵਾਲੀ ਹਾਸੇ ਦੀ ਗੱਲ ਉਸ ਨੂੰ ਅੱਜ ਸਮਝ ਆਈ ਸੀ।

ਨਿਰਸੰਦੇਹ ਸਾਡਾ ਸਮਾਜ ਨਵੀਂ-ਨਵੀਂ ਪ੍ਰਾਪਤ ਕੀਤੀ ਦੌਲਤ ਦੀ ਅਮੀਰੀ ਦੇ ਦੌਰ ਵਿਚੋਂ ਲੰਘ ਰਿਹਾ ਹੈ। ਇਸ ਵਾਸਤੇ ਹੁਣ ਸਦਾਚਾਰ ਦੀ ਸਰਦਾਰੀ ਤੇ ਦਿਲ ਦੀ ਅਮੀਰੀ ਕਿਤੇ-ਕਿਤੇ ਹੀ ਵੇਖਣ ਨੂੰ ਮਿਲਦੀ ਹੈ। ਇਸ ਲਈ ਹੁਣ ਕੁਦਰਤੀ ਹਾਸੇ-ਖੇੜੇ ਅਲੋਪ ਹੋਰਹੇ ਹਨ, ਸਗੋਂ ਹੁਣ ਦਾ ਸਮਾਜ ਅੱਜ-ਕੱਲ੍ਹ ਖੁੱਲ੍ਹ ਕੇ ਹੱਸਣ ਤੇ ਬੋਲਣ ਨੂੰ ਫੋਕੇ-ਫਿਕਲੇ ਚੱਜ-ਆਚਾਰਾਂ ਦੀ ਖਿਲਾਫਵਰਜ਼ੀ ਦਾ ਫਤਵਾ ਵੀ ਦਿੰਦਾ ਹੈ।

ਖੈਰ! 'ਮੈਂ ਨਾ ਮਾਨੂੰ' ਜਿਹੀ ਅੜੀ ਦੇ ਮਾਲਕ ਬਨਾਵਟੀ ਜਿਹੇ ਬੰਦਿਆਂ ਵੱਲੋਂ ਖਿੜ-ਖਿੜਾ ਕੇ ਹੱਸਣ ਵਾਸਤੇ 'ਦੰਦ ਨਾ ਕੱਢਣ' ਦਾ ਤਰਕ ਬੜਾ ਹੀ ਤਰਕਹੀਣ ਜਾਪਦਾ ਹੈ। ਇਹ 'ਗਧੀ ਦੇ ਖੇਤ ਚਰਨ ਤੇ ਨਾਲੇ ਦੁਲੱਤੀ ਮਾਰਨ' ਵਾਂਗੂੰ ਹੈ, ਜਿਸ ਦਾ ਕਿ ਭਾਵ ਇਹ ਹੈ ਕਿ ਜਿਵੇਂ ਕੋਈ ਗਲਤੀ ਵੀ ਕਰ ਲਵੇ ਤੇ ਨਾਲ ਹੀ ਆਪਣੀ ਧੌਂਸ ਨਾ ਛੱਡੇ। ਇਸ ਦੇ ਉਲਟ ਸਗੋਂ ਰੱਬ ਲੱਗਦੀ ਗੱਲ ਤਾਂ ਇਹ ਹੈ ਕਿ ਹੱਸਣ-ਹਸਾਉਣ ਜਾਂ ਮੁਸਕਰਾਉਣ ਦੀ ਕਲਾ ਤੋਂ ਅਣਭਿੱਜ ਰੋਂਦੂ ਤੇ ਮੁਰਝਾਏ ਚਿਹਰੇ ਖ਼ੁਦ ਕੁਦਰਤ ਤੇ ਕੁਦਰਤੀ ਫ਼ਿਜ਼ਾਵਾਂ ਦੀ ਉਲੰਘਣਾ ਕਰ ਰਹੇ ਹੁੰਦੇ ਹਨ।

ਸੰਸਾਰ ਭਰ ਦੇ ਲੋਕਾਂ ਦਾ ਇਹ ਮੰਨਣਾ ਹੈ ਕਿ ਖੁਸ਼ੀ ਵੰਡਣ ਨਾਲ ਵਧਦੀ ਹੈ ਤੇ ਦੁੱਖ ਸਾਂਝਾ ਕਰਨ ਨਾਲ ਘਟਦਾ ਹੈ। ਇਸ ਸਬੰਧ ਵਿਚ ਇਕ ਅਮਰੀਕਨ ਵਿਦਵਾਨ ਲੇਖਿਕਾ ਐਲਾ ਵੀਲਰ ਵਿਲਕੌਕਸ ਦਾ ਕਹਿਣਾ ਹੈ ਕਿ ਜਦੋਂ ਤੁਸੀਂ ਹੱਸਦੇ ਹੋ ਤਾਂ ਦੁਨੀਆਂ ਤੁਹਾਡੇ ਨਾਲ ਹਸਦੀ ਹੈ ਤੇ ਜਦੋਂ ਤੁਸੀਂ ਰੋਂਦੇ ਹੋ ਤਾਂ ਤੁਸੀਂ ਇਕੱਲੇ ਹੀ ਰੋਂਦੇ ਹੋ। ਲਿਉ ਟਾਲਸਟਾਏ ਜਿਹੇ ਵਿਦਵਾਨ ਚਿੰਤਕ ਦਾ ਕਹਿਣਾ ਹੈ ਕਿ "ਇਸ ਸੰਸਾਰ ਵਿਚ ਸਾਰੇ ਪਰਿਵਾਰ ਖੁਸ਼ ਤਾਂ ਇਕੋ ਜਿਹੇ ਹੀ ਤਰੀਕੇ ਨਾਲ ਹੁੰਦੇ ਹਨ, ਪਰ ਉਹ ਉਦਾਸ ਆਪੋ-ਆਪਣੇ ਢੰਗ-ਤਰੀਕੇ ਨਾਲ ਹੁੰਦੇ ਹਨ"। ਇਹ ਬਿਲਕੁਲ ਠੀਕ ਹੈ ਕਿ ਅਸੀਂ ਕਿਸੇ ਵੀ

ਖ਼ੁਸ਼ੀ ਦੇ ਸਬੱਬ ਨਾਲ ਖੁਸ਼ ਤੇ ਪ੍ਰਸੰਨ ਹੋ ਜਾਂਦੇ ਹਾਂ, ਪਰ ਸਾਡੀ ਉਦਾਸੀ ਤੇ ਗਮੀ ਦੇ ਸਾਡੇ ਆਪਣੇ ਹੀ ਕਾਰਣ ਹੁੰਦੇ ਹਨ। ਇਥੋਂ ਤੱਕ ਕਿ ਕਈ ਲੋਕ ਤਾਂ ਜ਼ਿੰਦਗੀ ਵਿਚ ਬੇਮਤਲਬ ਹੀ ਉਦਾਸੀ ਤੇ ਗਮਗੀਨੀ ਦਾ ਰਾਹ ਫੜ ਲੈਂਦੇ ਹਨ।

ਜ਼ਾਹਿਰ ਹੈ ਕਿ ਸਾਡੀਆਂ ਖੁਸ਼ੀਆਂ ਦੇ ਪਿਛੇ ਸਾਡੀ ਚੜ੍ਹਦੀ ਕਲਾ ਤੇ ਚਾਵਾਂ-ਉਮੰਗਾਂ ਦਾ ਪ੍ਰਗਟਾਵਾ ਹੁੰਦਾ ਹੈ। ਇਸ ਦੇ ਉਲਟ ਸਾਡੇ ਰੋਣਿਆਂ-ਧੋਣਿਆਂ ਪਿਛੇ ਸਾਡੀ ਢਹਿੰਦੀ ਕਲਾ ਤੇ ਦਿਲਗੀਰ ਮਾਨਸਿਕਤਾ ਹੁੰਦੀ ਹੈ। ਬੇਸ਼ੱਕ ਕੁਝ ਇਉਂ ਜਿਹੇ ਹੀ ਸਾਡੇ ਵਰਤਮਾਨ ਸਮਾਜ ਦੀ ਹਾਸੇ-ਖੇੜੇ ਪ੍ਰਤੀ ਉਦਾਸੀਨਤਾ ਅੱਜ-ਕੱਲ੍ਹ ਸਪਸ਼ਟ ਦਿਸਦੀ ਹੈ। ਤਕਰੀਬਨ ਤਕਰੀਬਨ ਹਰ ਆਦਮੀ ਕਿਸੇ ਨਾ ਕਿਸੇ ਮਾਨਸਿਕ ਪ੍ਰੇਸ਼ਾਨੀ ਕਰਕੇ ਕਿਸੇ ਤਣਾਅ ਵਿਚ ਗਰੱਸਿਆ ਹੋਇਆ ਨਜ਼ਰ ਆਉਂਦਾ ਹੈ। ਇਹ ਵੀ ਸੱਚ ਹੈ ਕਿ ਜਿਡਾ ਵੱਡਾ ਸਿਰ ਭਾਵ ਜਿਡਾ ਵੱਡਾ ਮੁਰਾਤਬਾ ਉਸ ਤੋਂ ਵੀ ਵੱਡੀ ਸਿਰਦਰਦੀ ਸਿਰ ’ਤੇ ਤਾਜ ਦੇ ਕੰਡਿਆਂ ਵਾਂਗੂੰ ਚੁਭਦੀ ਰਹਿੰਦੀ ਹੈ।

ਇਹ ਹੀ ਕਾਰਨ ਹੈ ਕਿ ਅੱਜ-ਕੱਲ੍ਹ ਬਾਹਰੀ ਰੂਪ ਵਿਚ ਚੰਗੇ ਭਲੇ ਖਾਂਦੇ-ਪੀਂਦੇ ਭੱਦਰ ਪੁਰਸ਼ ਡਾਕਟਰਾਂ ਨੂੰ ਅੰਦਰ ਵੜ ਕੇ ਆਪਣੀਆਂ ਸਾਈਕ ਸੋਮੈਟਿਕ ਬੀਮਾਰੀਆਂ ਦੇ ਲੱਛਣ ਇਉਂ ਗੁਪਤੀ ਜਿਹੇ ਤਰੀਕੇ ਨਾਲ ਦਸਦੇ ਹਨ ਕਿ ਜਿਵੇਂ ਕਿ ਕੋਈ ਗੁਪਤ-ਰੋਗ ਲੱਗਾ ਹੋਵੇ। ਸਾਡੀ ਅਜਿਹੀ ਪ੍ਰਸਿਥਤੀ ਦੇ ਪ੍ਰਥਾਇ ਥਾਮਸ ਹਾਰਡੀ ਦਾ ਕਹਿਣਾ ਹੈ ਕਿ ‘ਦਰਦ ਤੇ ਦੁਖਾਂਤ ਨਾਲ ਭਰੇ ਮਨੁੱਖੀ ਜੀਵਨ ਵਿਚ ਖੁਸ਼ੀ ਤਾਂ ਕਦੇ-ਕਦਾਈਂ ਵਾਪਰਣ ਵਾਲੀ ਘਟਨਾ ਹੈ’। ਅਜਿਹੀ ਉਦਾਸੀਨ ਬਿਰਤੀ ਵਾਲੇ ਲੋਕਾਂ ਦਾ ਮੰਨਣਾ ਹੈ ਕਿ ਆਦਮੀ ਸਾਰੀ ਉਮਰ ਰੋਂਦਾ ਰਹਿੰਦਾ ਹੈ ਅਤੇ ਕਿਤੇ ਭੁਲ-ਭੁਲੇਖੇ ਹੀ ਉਹ ਹਸਦਾ ਹੈ।

ਬੇਸ਼ੱਕ ਹਾਰਡੀ ਦੇ ਇਸ ਵਿਦਵਤਾ ਭਰਪੂਰ ਅਨੁਭਵ ਵਿਚ ਸ਼ੱਕ ਦੀ ਗੁੰਜਾਇਸ਼ ਬੜੀ ਘੱਟ ਹੈ, ਪਰ ਇਸ ਦੁਨਿਆਵੀ ਪ੍ਰਸਥਿਤੀ ਦਾ ਤੋੜ ਬਾਬੇ ਨਾਨਕ ਨੇ “ਅੰਜਣ ਮੇਂ ਨਿਰੰਜਣ ਰਹੀਏ” ਜਿਹੀ ਜੀਵਨ ਸੇਧ ਦੁਆਰਾ ਦਿੱਤਾ ਹੈ। ਇਸ ਬਰਕਤ ਭਰੀ ਬਖਸ਼ੀਸ਼ੀ ਨਸੀਹਤ ਦਾ ਭਾਵ ਇਹ ਹੈ ਕਿ ਦੁਨੀਆਂਦਾਰੀ ਦੇ ਝਗੜੇ-ਝਮੇਲਿਆਂ ਵਿਚ ਰਹਿੰਦੇ ਹੋਏ ਵੀ ਮਨੁੱਖ ਨੂੰ ਮਾਨਸਿਕ ਤੌਰ ’ਤੇ ਅਲਿਪਤ ਤੇ ਪ੍ਰਸੰਨ ਰਹਿਣਾ ਚਾਹੀਦਾ ਹੈ।

ਖ਼ੈਰ! ਦੁਨੀਆਂ ਦੀਆਂ ਸਿਰੇ ਦੀਆਂ ਅੰਤ ਦੀਆਂ ਤਹਿਜ਼ੀਬ ਯਾਫਤਾ ਕੌਮਾਂ ਹੰਸੂ-ਹੰਸੂ ਕਰਦੇ ਚਿਹਰਿਆਂ ਕਰਕੇ ਜ਼ਿਆਦਾ ਜਾਣੀਆਂ ਜਾਂਦੀਆਂ ਹਨ। ਉਨ੍ਹਾਂ ਦੀ ਖ਼ੁਸ਼ੀ ਦਾ ਮੁੱਢਲਾ ਸਰੋਤ ਆਰਥਿਕ ਖੁਸ਼ਹਾਲੀ ਦੀ ਬਜਾਏ ਉਨ੍ਹਾਂ ਦੀ ਮਾਨਸਿਕ ਅਵਸਥਾ ਹੁੰਦੀ ਹੈ। ਜਪਾਨ ਵਰਗੇ ਮੁਲਕ ਨੇ ਦੂਜੀ ਸੰਸਾਰ ਜੰਗ ਸਮੇਂ ਧਰਤੀ ਤੋਂ ਨੇਸਤੋ-ਨਾਬੂਦ ਹੋਣ ਦੀ ਹੱਦ ’ਤੇ ਪੁੱਜ ਕੇ ਵੀ ਮੁਸਕਰਾਉਣ ਦੀ ਰੱਬੀ ਦਾਤ ਨੂੰ ਨਹੀਂ ਭੁਲਾਇਆ। ਤਕਰੀਬਨ ਸਾਰੇ ਯੂਰਪ, ਕੈਨੇਡਾ, ਅਮਰੀਕਾ ਤੇ ਖਾਸ ਤੌਰ ’ਤੇ ਜਾਪਾਨ ਵਿਚ ਸੜਕ ’ਤੇ ਜਾਂਦਾ ਜੇ ਕੋਈ ਵਿਅਕਤੀ ਸਾਹਮਣੇ ਤੋਂ ਆਉਂਦੇ ਆਦਮੀ ਨੂੰ ਵੇਖ ਕੇ ਚਿਹਰੇ ’ਤੇ ਮੁਸਕਾਨ ਨਾ

ਲਿਆਵੇ ਜਾਂ ਮੁਸਕਰਾਹਟ ਦਾ ਜਵਾਬ ਮੁਸਕਰਾ ਕੇ ਨਾ ਦੇਵੇ ਤਾਂ ਇਸ ਨੂੰ ਬਦਸ਼ਗਨੀ ਮੰਨਿਆ ਜਾਂਦਾ ਹੈ।

ਜਦੋਂ ਕਿ ਅਸੀਂ ਆਪਣੇ ਪੁਰਾਤਨ ਸਭਿਆਚਾਰ ਅਤੇ ਵਿਰਸੇ ਦੀਆਂ ਟਾਹਰਾਂ ਮਾਰਨੋਂ ਤਾਂ ਨਹੀਂ ਥੱਕਦੇ, ਪਰ ਅੱਜ ਅਸੀਂ ਆਪਣੇ ਰੋਂਦੂ ਅਤੇ ਮੁਰਝਾਏ ਚਿਹਰਿਆਂ ਦੀ ਬਦੌਲਤ ਨਵੀਂ ਰੌਸ਼ਨੀ ਦੇ ਨਵੇਂ ਤਹਿਜ਼ੀਬ-ਯਾਫਤਾ ਬਸ਼ਰ ਕਹਾਉਂਦੇ ਹੋਏ, ਅਖੌਤੀ ਵਿਦਵਤਾ ਦੇ ਮਖੌਟੇ ਨੂੰ ਜ਼ਿਆਦਾ ਅਹਿਮੀਅਤ ਦਿੰਦੇ ਹਾਂ। ਜਦੋਂ ਕਿ ਸਾਡੀ ਸੰਸਕ੍ਰਿਤੀ ਦੀ ਅਮੀਰ ਵਿਰਾਸਤ ਦੀ ਤਰਜਮਾਨੀ ਤਾਂ ਇਸ ਤੋਂ ਉਲਟ, "ਹੱਸਦਿਆਂ ਦੇ ਘਰ ਵਸਦੇ" ਦੀ ਲਕੋਕਤੀ ਤੋਂ ਹੁੰਦੀ ਹੈ, ਪਰ ਅਸੀਂ ਤਾਂ ਹਾਸਿਆਂ-ਖੇੜਿਆਂ ਨੂੰ ਆਪਣੇ ਨੇੜੇ ਢੁੱਕਣ ਹੀ ਨਹੀਂ ਦਿੰਦੇ। ਇਸ ਵਾਸਤੇ ਸਾਨੂੰ ਆਪਣੇ ਪੰਜਾਬ ਦੇ ਅਮੀਰ ਸਭਿਆਚਾਰ ਤੇ ਹੰਸੂ-ਹੰਸੂ ਕਰਦੇ ਸਮਾਜ ਦੀ ਦੁਬਾਰਾ ਤੋਂ ਤਾਮੀਰ ਕਰਨ ਦੀ ਲੋੜ ਹੈ।

ਸ਼ਾਲਾ! ਅਸੀਂ ਆਪਣੇ ਚੌਗਿਰਦੇ ਵਿਚ ਹਾਸੇ-ਖੇੜਿਆਂ ਨੂੰ ਪਛਾਣ ਸਕੀਏ ਤੇ ਖ਼ੁਦ ਵੀ ਖੁਸ਼ੀ ਦੇ ਮਾਹੌਲ ਸਿਰਜ ਸਕੀਏ। ਇਸ ਪ੍ਰਥਾਇ ਹੀ ਸਾਡੀ ਪੁਰਾਣੀ ਸਭਿਆਚਾਰਕ ਧਾਰਨਾ 'ਹੱਸਦਿਆਂ ਦੇ ਘਰ ਵਸਦੇ' ਦੁਨੀਆਂ ਦਾ ਸੱਚ ਬਣ ਕੇ ਹਾਲੇ ਵੀ ਸਾਮਰਤੱਖ ਹੈ। ਇਸ ਦਾ ਭਾਵ ਇਹ ਹੈ ਕਿ ਜਿਹੜਾ ਹੱਸਦਾ ਹੈ, ਉਹ ਹੀ ਸੁਖੀ-ਵਸਦਾ ਹੈ। ਸਾਡੇ ਪੰਜਾਬੀ ਸਮਾਜ ਦੀ ਅਜਿਹੀ ਸੋਚ ਸਾਡੇ ਸਭਿਆਚਾਰ ਦੀ ਬਹੁਤ ਹੀ ਖੁਸ਼ਰੰਗ ਤੇ ਖ਼ੂਬਸੂਰਤ ਤਸਵੀਰ ਪੇਸ਼ ਕਰਦੀ ਹੈ। ਅੱਜ ਫਿਰ ਦੁਬਾਰਾ ਤੋਂ ਸਾਡੇ ਸਭਿਆਚਾਰ ਵਿਚ ਉਹ ਹੀ ਖ਼ੁਸ਼ਹਾਲੀ, ਹਾਸੇ-ਖੇੜੇ ਤੇ ਰਾਗ-ਰੰਗ ਦੇ ਮਾਹੌਲ ਨੂੰ ਪੁਨਰ ਸੁਰਜੀਤ ਕਰਨ ਦੀ ਬੇਹੱਦ ਜ਼ਰੂਰਤ ਹੈ। ਖ਼ੈਰ! ਰੱਬ ਮਿਹਰ ਕਰੇ।

ਗੌਰਤਲਬ ਹੈ ਕਿ ਰਾਜਨੀਤਿਕ ਤੇ ਸਮਾਜਿਕ ਉਤਰਾਵਾਂ-ਚੜ੍ਹਾਵਾਂ ਨੇ ਸਾਡੀ ਜੀਵਨਸ਼ੈਲੀ 'ਤੇ ਅਕਸਰ ਹੀ ਡੂੰਘਾ ਅਸਰ ਪਾਇਆ ਹੈ; ਪਰ ਇਸ ਦੇ ਬਾਵਜੂਦ ਵੀ ਭਾਰਤ ਦੀ ਸੰਸਕ੍ਰਿਤੀ ਤੇ ਸਭਿਆਚਾਰ ਨੇ ਮੇਲਿਆਂ, ਛਿੰਜਾਂ ਤੇ ਖੁਸ਼ੀ ਦੇ ਮੌਕਿਆਂ ਦੇ ਰੂਪ ਵਿਚ ਹਾਸਿਆਂ-ਖੇੜਿਆਂ ਦੇ ਪਿੜਾਂ ਨੂੰ ਬਹੁਤ ਲੰਮਾ ਸਮਾਂ ਸੰਭਾਲੀ ਰੱਖਿਆ ਹੈ। ਬਹਿਰਹਾਲ, ਇਹ ਇਕ ਵੱਖਰੀ ਸੱਚਾਈ ਹੈ ਕਿ ਹੁਣ ਅਜੋਕੇ ਸਮੇਂ ਦੀਆਂ ਪ੍ਰੇਸ਼ਾਨੀਆਂ ਦੇ ਅਸਰ ਤਹਿਤ ਇਹ ਮੇਲੇ-ਛਿੰਝਾਂ ਅਲੋਪ ਹੁੰਦੇ-ਹੁੰਦੇ; ਹੁਣ ਬੱਸ ਬੀਤੇ ਕੱਲ੍ਹ ਦੀ ਬਾਤ ਬਣ ਰਹੇ ਹਨ।

ਇਸ ਸਾਰੇ ਸਾਰ-ਵਿਸਥਾਰ ਦਾ ਸਿੱਧਾ-ਪੱਧਰਾ ਸਿੱਟਾ ਇਹ ਨਿਕਲਦਾ ਹੈ ਕਿ ਅੱਜ ਹਸਦੇ-ਵਸਦੇ ਪੰਜਾਬੀਆਂ ਨੂੰ ਫਿਰ ਦੁਬਾਰਾ ਤੋਂ ਸਮਾਜ ਵਿਚ ਖੁਸ਼ੀਆਂ-ਖੇੜੇ ਤੇ ਹਾਸੇ-ਖੇੜੇ ਸਿਰਜਣ ਦੀ ਲੋੜ ਹੈ। ਇਸ ਵਾਸਤੇ ਸਮੁੱਚੇ ਸਮਾਜ ਨੂੰ ਸਾਡੇ ਲੋਕ ਗੀਤ ਵਿਚਲੀ ਇਕ ਲੋਕ ਸਿਆਣਪ "ਹੱਸ ਲਓ ਨੀ ਕੁੜੀਓ, ਖੇਡ ਲਓ ਨੀ ਕੁੜੀਓ, ਹੱਸਣਾ ਖੇਡਣਾ ਰਹਿ ਜਾਊਗਾ, ਕੋਈ ਬੁੱਝੜ ਜਿਹਾ ਜੱਟ ਲੈ ਜਾਊਗਾ" 'ਤੇ ਕੰਨ ਧਰਨ ਤੇ ਅਮਲ ਕਰਨ ਦੀ ਜ਼ਰੂਰਤ ਹੈ। ਅਜਿਹੇ ਜਿਹੇ ਲੋਕਯਾਨ ਸਾਨੂੰ ਇਕ ਅਟੱਲ ਸੱਚਾਈ ਦੀ ਯਾਦ ਦਿਵਾਉਂਦੇ ਹਨ ਕਿ ਸਾਡਾ ਇਹ ਜੀਵਨ ਫ਼ਾਨੀ ਹੈ ਅਤੇ ਇਸ ਜੀਵਨ-ਪੰਧ ਵਿਚ ਜੇ ਕੁੱਝ ਚਿਰ-

ਸਥਾਈ ਹੈ ਤਾਂ ਉਹ ਸੁਚੱਜੀ ਜੀਵਨ-ਜੁਗਤ ਨਾਲ ਜੀਵਿਆ ਗਿਆ; ਜੀਵਨ ਹੀ ਹੈ। ਇਉਂ ਸਮਝਣ ਵਾਲੀ ਗੱਲ ਹੈ ਕਿ ਜੇ ਰਾਮ-ਸੱਤ ਤੋਂ ਬਾਅਦ ਕੁਝ ਬਾਕੀ ਬਚਦਾ ਹੈ ਤਾਂ ਉਹ ਸਾਡੇ ਨੇਕ ਕੰਮਾਂ ਦੀ ਯਾਦ ਹੀ ਬਚਦੀ ਹੈ। ਇਸ ਤਰ੍ਹਾਂ ਕਿਸੇ ਸਮਾਜ ਦੀ ਵਧੀਆ ਜੀਵਨਸ਼ੈਲੀ ਉਸ ਦਾ ਵਧੀਆ ਸਭਿਆਚਾਰ ਬਣ ਕੇ ਅਖੀਰ ਨੂੰ ਅਮਰ ਹੋ ਨਿਬੜਦੀ ਹੈ।

ਖ਼ੈਰ! ਰੱਬ ਲੱਗਦੀ ਗੱਲ ਇਹ ਹੈ ਕਿ 'ਹੱਸ-ਦੰਦਾਂ ਦੀ ਪ੍ਰੀਤ ਦੇ ਪਹਿਰੇਦਾਰ' ਆਪਣੀ ਜੀਵਨ-ਜਾਚ ਦੀਆਂ ਮੱਘਦੀਆਂ ਚੰਗਿਆੜੀਆਂ ਨੂੰ ਆਪਣੇ ਖੁਸ਼ੀ-ਖੇੜਿਆਂ ਨਾਲ ਭਖਾ ਕੇ ਆਪਣੀ ਹੋਂਦ ਤੇ ਹਸਤੀ ਦੀ ਸਦੀਵੀ ਛਾਪ ਲਾ ਜਾਂਦੇ ਹਨ। ਇਸ ਸੰਵੇਦਨਾ ਭਰਪੂਰ ਅਟਲਾਧੀ ਸਚਾਈ ਦੀ ਪ੍ਰੋੜ੍ਹਤਾ ਗੁਰਬਾਣੀ ਦੇ ਇਸ ਫ਼ੁਰਮਾਨ ਤੋਂ ਹੁੰਦੀ ਹੈ:

"ਨਾਨਕ ਸਤਿਗੁਰਿ ਭੇਟਿਐ, ਪੂਰੀ ਹੋਵੈ ਜੁਗਤਿ।
ਹਸੰਦਿਆ, ਖੇਲੰਦਿਆ, ਪੈਨੰਦਿਆ, ਖਾਵੰਦਿਆ ਵਿਚੇ ਹੋਵੈ ਮੁਕਤਿ"॥



## ਹਾਸਰਸ ਤੇ ਹਾਸ-ਵਿਅੰਗ

# ਮੁੱਢ ਕਦੀਮੀ ਪੰਜਾਬੀ ਸਮਾਜ ਦਾ ਵਿਰਸਾ

ਸਾਡੇ ਪੇਂਡੂ ਸਮਾਜ ਵਿਚ ਇਕ ਪੰਜਾਬੀ ਅਖਾਣ 'ਤਕੜੇ ਦਾ ਸੱਤੀਂ-ਵੀਹੀਂ ਸੌ' ਬੜਾ ਪ੍ਰਚਲਿਤ ਹੈ। ਇਸ ਦਾ ਮਤਲਬ ਇਹ ਹੈ ਕਿ ਅਜ ਤੋਂ ਕੋਈ ਸੱਠ-ਸੱਤਰ ਸਾਲ ਪਹਿਲਾਂ ਆਮ ਪੇਂਡੂ ਲੋਕਾਂ ਨੂੰ ਵੀਹ ਤੋਂ ਅੱਗੇ ਗਿਣਤੀ ਨਹੀਂ ਸੀ ਆਉਂਦੀ। ਉਦੋਂ ਲੋਕ ਇਕ ਸੈਂਕੜਾ ਗਿਣਨ ਲਈ ਪੰਜ ਵਾਰ ਵੀਹ ਤਕ ਗਿਣਤੀ ਕਰਦੇ ਸਨ, ਪਰ ਕਹਿੰਦੇ ਹਨ ਕਿ ਤਕੜੇ ਬੰਦੇ ਸੱਤ ਵਾਰ ਵੀਹ ਗਿਣ ਕੇ ਸੌ ਦੀ ਗਿਣਤੀ ਪੂਰੀ ਹੋਈ ਮੰਨਦੇ ਸਨ ਅਤੇ ਇਸ ਤਰ੍ਹਾਂ ਉਹ ਗਰੀਬਾਂ ਤੋਂ ਆਪਣੀਆਂ ਲੈਣਦਾਰੀਆਂ ਲੈਂਦੇ ਸਨ। ਇਸ ਲਈ 100 ਗਿਣਨ ਵਾਸਤੇ ਉਹ ਪੰਜ ਵਾਰ ਵੀਹ ਤਕ ਦੀ ਗਿਣਤੀ ਕਰਦੇ ਸਨ। ਇਕ ਵਾਰ ਕਿਸੇ ਸ਼ਾਹੂਕਾਰ ਨੇ ਕਿਸੇ ਗਰੀਬ ਆਦਮੀ ਨੂੰ100 ਰੁਪਇਆ ਕਰਜ਼ ਦਿਤਾ ਤੇ ਲੈਣ ਵੇਲੇ ਸੱਤ ਵੀਹਾਂ ਗਿਣ ਕੇ 140 ਰੁਪਏ ਦੀ ਥਾਂ 100 ਰੁਪਏ ਵਾਪਸ ਆਏ ਕਹਿ ਕੇ ਸਾਰ ਦਿਤਾ।

ਇਉਂ ਹੀ ਕਿਸੇ ਸੱਕਤੇ ਬੰਦੇ ਵਲੋਂ ਸੱਤੀਂ-ਵੀਹੀਂ ਸੌ ਗਿਣਨ-ਗਿਣਾਉਣ ਦੀ ਇਕ ਕਹਾਣੀ ਸਾਡੇ ਪੰਚਾਇਤੀ ਰਾਜ ਸਬੰਧੀ ਵੀ ਖਾਸੀ ਪ੍ਰਚਲਿਤ ਹੈ। ਆਮ ਤੌਰ 'ਤੇ ਸਾਡੀਆਂ ਪੰਚਾਇਤਾਂ ਵਿਚ ਪੰਚੀ-ਸਰਪੰਚੀ ਦੀ ਥਾਂ ਖੜਪੰਚੀ ਹੀ ਦ੍ਰਿਸ਼ਟਮਾਨ ਹੁੰਦੀ ਹੈ। ਇਹ ਗੱਲ ਸਾਡੇ ਬਾਬਿਆਂ ਦੇ ਸਮੇਂ ਦੀ ਹੈ ਕਿ ਕੋਈ ਰਾਹੀ ਇਕ ਵਾਰ ਰਾਤ ਕੱਟਣ ਦੀ ਗਰਜ਼ ਨਾਲ ਇਕ ਪਿੰਡ ਵਿਚ ਕਿਸੇ ਨਾਬਰ ਬੰਦੇ ਦੇ ਘਰ ਠਹਿਰ ਗਿਆ। ਉਥੇ ਉਸ ਦੀ ਘੋੜੀ ਸੂਅ ਪਈ ਤੇ ਦੇਵਨੇਤ ਉਸੇ ਰਾਤ ਹੀ ਖੜਪੰਚ ਬੰਦੇ ਦੀ ਮੱਝ ਨੇ ਵੀ ਕੱਟੀ ਦੇ ਦਿੱਤੀ। ਬਹਿਰਹਾਲ, ਉਸ ਬੰਦੇ ਦੇ ਮਨ ਵਿੱਚ ਬੇਈਮਾਨੀ ਆ ਗਈ ਤਾਂ ਉਹ ਸਵੇਰੇ ਉੱਠ ਕੇ ਮਹਿਮਾਨ ਨੂੰ ਕਹਿਣ ਲੱਗਾ ਕਿ ਭਾਈ ਤੇਰੀ ਘੋੜੀ ਤਾਂ ਸੂਈ ਹੈ, ਪਰ ਉਸ ਨੇ ਕੱਟੀ ਦਿੱਤੀ ਹੈ। ਇਸ ਅਲੋਕਾਰੀ ਜਿਹੀ ਗੱਲ 'ਤੇ ਦੋਹਾਂ ਵਿਚ ਤਕਰਾਰ ਵਧ ਗਈ ਤੇ ਮਸਲਾ ਪੰਚਾਇਤ ਵਿਚ ਪਹੁੰਚ ਗਿਆ। ਪੰਚਾਇਤ ਨੇ ਖੜਪੰਚ ਤੋਂ ਡਰਦੇ ਹੋਏ ਫੈਸਲਾ ਕੀਤਾ ਕਿ ਕੱਟੀ ਤਾਂ ਰਾਹੀ ਨੂੰ ਅਤੇ ਵਛੇਰੀ ਮੇਜ਼ਬਾਨ ਨਾਬਰ ਨੂੰ ਦੇ ਦਿਤੀ ਜਾਵੇ।

ਖੈਰ! ਪੰਚਾਇਤੀ ਬੰਦੇ ਇਸ ਫ਼ੈਸਲੇ ’ਤੇ ਦਿਲੀ-ਪਛਤਾਵੇ ਵਜੋਂ ਇਖਲਾਕੀ ਤੌਰ ’ਤੇ ਉਸ ਰਾਹੀ ਨੂੰ ਪਿੰਡ ਦੀ ਜੂਹ ਤਕ ਛੱਡਣ ਗਏ। ਜਦੋਂ ਉਹ ਵਾਪਸ ਮੁੜ ਕੇ ਆਏ ਤਾਂ ਖੜਪੰਚ ਬੰਦਾ ਬੈਠਾ ਰੋ ਰਿਹਾ ਸੀ। ਪੰਚਾਇਤ ਨੇ ਕਿਹਾ ਕਿ ਅਸੀਂ ਫੈਸਲਾ ਤਾਂ ਤੇਰੇ ਹੱਕ ਵਿੱਚ ਦਿੱਤਾ ਹੈ, ਪਰ ਤੂੰ ਹੁਣ ਰੋ ਕਿਉਂ ਰਿਹਾ ਹੈ। ਇਸ ’ਤੇ ਉਹ ਅੱਗੋਂ ਕਹਿਣ ਲੱਗਾ ਕਿ ਮੈਂ ਰੋਂਦਾ ਤਾਂ ਇਸ ਵਾਸਤੇ ਹਾਂ ਕਿ ਜਦੋਂ ਤੁਹਾਡੇ ਵਰਗੇ ਪੰਚਾਇਤੀ ਮਰ-ਮੁੱਕ ਗਏ ਤਾਂ ਫੇਰ ਅਜਿਹੇ ਵਧੀਆ ਫੈਸਲੇ ਕੌਣ ਕਰਿਆ ਕਰੂਗਾ।

ਇਉਂ ਹੀ ਗੈਰ-ਜ਼ਿੰਮੇਵਾਰ ਪੰਚਾਇਤੀ ਫੈਸਲਿਆਂ ਬਾਰੇ ਬੜੇ ਰੌਚਕ ਕਿਸੇ-ਕਹਾਣੀਆਂ ਪ੍ਰਚਲਿਤ ਹਨ। ਇਨ੍ਹਾਂ ਫੈਸਲਿਆਂ ਵਿਚ ਅੰਤ ਨੂੰ ‘ਨਾਲੇ ਗਧੀ ਖੇਤ ਚਰ ਗਈ ਤੇ ਨਾਲੇ ਮਾਰ ਗਈ ਦੁਲੱਤੀ’ ਜਾਂ ਫਿਰ ਅਕਸਰ ਹੀ ਸੌ ਗੰਢੇ ਖੁਆਉਣ ਤੇ ਨਾਲ ਹੀ ਸੌ ਛਿੱਤਰ ਮਾਰਨ ਜਿਹੀ ਧੱਕਾ-ਧੋਰੀ ਤੇ ਸੀਨਾ-ਜ਼ੋਰੀ ਦੇਖਣ ਨੂੰ ਮਿਲਦੀ ਹੈ। ਇਉਂ ਆਮ ਤੌਰ ’ਤੇ ਅਜਿਹੇ ਲਿਹਾਜੂ ਫੈਸਲਿਆਂ ਵਿਚ ‘ਕਿਥੇ ਬੁੱਢੀ ਦਾ ਮਰਨਾ ਤੇ ਕਿਥੇ ਹਲ ਓਕੜੂ’ ਜਿਹੀਆਂ ਵਿਸੰਗਤੀਆਂ ਸਪਸ਼ਟ ਦਿਸਦੀਆਂ ਹਨ।

ਇਸ ਚਲ ਰਹੇ ਪ੍ਰਸੰਗ ਵਿਚ ਗੌਰਤਲਬ ਹੈ ਕਿ ਇਕ ਵਾਰੀ ਇਕ ਖਾਨਦਾਨੀ ਸਰਦਾਰ ਹਜ਼ੂਰਾ ਸਿੰਘ ਆਪਣੇ ਸਾਥੀਆਂ ਨਾਲ ਆਪਣੇ ਸਰਦਾਰੀ ਸ਼ੌਕ ਵਿਚ ਸ਼ਿਕਾਰ ਖੇਡਣ ਗਿਆ। ਉਨ੍ਹਾਂ ਨੂੰ ਕੋਈ ਸ਼ਿਕਾਰ ਨਾ ਮਿਲਿਆ ਤੇ ਉਹ ਸਾਰੇ ਜਣੇ ਇਕ ਦਰੱਖਤ ਦੀ ਓਟ ਵਿਚ ਬਹਿ-ਸੌਂ ਕੇ ਵਕਤ ਕਟੀ ਕਰਨ ਲੱਗੇ। ਉਧਰ ਕਿਸੇ ਅਣਜੱਕੇ ਜਿਹੇ ਸਾਥੀ ਸ਼ਿਕਾਰੀ ਨੇ ਟਾਰਚ ਦੀ ਰੌਸ਼ਨੀ ਵਿਚ ਦਰੱਖਤ ’ਤੇ ਕਾਂ ਬੈਠੇ ਵੇਖੇ ਤੇ ਫਾਇਰ ਕਰਕੇ ਪੰਜ-ਸੱਤ ਕਾਂ ਮਾਰ ਲਏ।

ਬਹਿਰਹਾਲ, ਹਜ਼ੂਰਾ ਸਿੰਘ ਤੋਂ ਬਿਨਾਂ ਸਭ ਨੇ ਕੜਾਕੇ ਦੀ ਠੰਢ ਤੋਂ ਬਚਣ ਲਈ ਅਤੇ ਉਦਰਪੂਰਤੀ ਵਾਸਤੇ ਕਾਂ ਭੁੰਨ ਕੇ ਖਾ ਲਏ। ਸਿਰਫ਼ ਸ੍ਰ: ਹਜ਼ੂਰਾ ਸਿੰਘ ਕਾਂ ਖਾਣ ਲਈ ਰਜ਼ਾਮੰਦ ਨਾ ਹੋਇਆ ਕਿਉਂਕਿ ਉਹ ਖਾਨਦਾਨੀ ਕਦਰਾਂ-ਕੀਮਤਾਂ ਵਿਚ ਵਿਸ਼ਵਾਸ ਰੱਖਦਾ ਸੀ ਤੇ ਕਾਂ ਖਾਣ ਵਰਗੇ ਕਰਮ ਨੂੰ ਘਟੀਆ ਬੰਦਿਆਂ ਦਾ ਕੰਮ ਸਮਝਦਾ ਸੀ। ਜਦੋਂ ਅਗਲੇ ਦਿਨ ਸਵੇਰੇ ਸਾਰੇ ਘਰਾਂ ਨੂੰ ਪਰਤਣ ਲੱਗੇ ਤਾਂ ਹਜ਼ੂਰਾ ਸਿੰਘ ਦੇ ਸਾਥੀਆਂ ਨੂੰ ਖਿਆਲ ਆਇਆ ਕਿ ਕਿਤੇ ਹਜ਼ੂਰਾ ਸਿੰਘ ਪਿੰਡ ਜਾ ਕੇ ਦੱਸ ਹੀ ਨਾ ਦੇਵੇ ਕਿ ਉਨ੍ਹਾਂ ਨੇ ਕਾਂ ਖਾਧੇ ਸਨ।

ਇਸ ਸਬੰਧ ਵਿਚ ਉਨ੍ਹਾਂ ਵਿਚੋਂ ਇਕ ਬੋਲਿਆ ਕਿ ਆਪਣੀਆਂ ਵੋਟਾਂ ਬਹੁਤੀਆਂ ਹਨ, ਇਕੱਲਾ ਹਜ਼ੂਰਾ ਸਿੰਘ ਆਪਣਾ ਕੀ ਵਿਗਾੜ ਸਕਦਾ ਹੈ। ਸਗੋਂ ਆਪਾਂ ਸਾਰੇ ਪਹਿਲਾਂ ਹੀ ਪਿੰਡ ਵਿਚ ਗੱਲ ਫੈਲਾ ਦੇਵਾਂਗੇ ਕਿ ਹਜ਼ੂਰਾ ਸਿੰਘ ਨੇ ਰੋਕਣ-ਹੋੜਨ ਤੋਂ ਬਾਅਦ ਵੀ ਕਾਂ ਖਾ ਲਏ। ਇਸ ਤਰ੍ਹਾਂ ਬਾਕੀ ਸਾਰੇ ਦੋਸਤਾਂ ਨੇ ਵੀ ਇਸ ‘ਝੂਠ-ਤੁਫਾਨੀ’ ਮਤੇ ਦੀ ਪ੍ਰੋੜਤਾ ਕਰ ਦਿਤੀ। ਬਹਿਰਹਾਲ, ਜਦੋਂ ਹੀ ਉਹ ਪਿੰਡ ਪਹੁੰਚੇ ਤਾਂ ਉਨ੍ਹਾਂ ਨੇ ਇਹ ਗੱਲ ਫੈਲਾ ਦਿੱਤੀ ਕਿ ਹਜ਼ੂਰਾ ਸਿੰਘ ਕਾਂ ਖਾ ਗਿਆ ਹੈ। ਵਿਚਾਰੇ ਹਜ਼ੂਰਾ ਸਿੰਘ ਦੇ ਮਨ ਵਿਚ

ਕੋਈ ਪਾਪ ਨਹੀਂ ਸੀ; ਇਸ ਲਈ ਉਹ ਰਾਤ ਦੇ ਉਣੀਂਦੇ ਦਾ ਭੰਨਿਆ ਘਰ ਜਾ ਕੇ ਸੌਂ ਗਿਆ। ਲੌਢੇ ਵੇਲੇ ਜਦੋਂ ਪੰਚਾਇਤ ਵਿਚ ਹਜ਼ੂਰਾ ਸਿੰਘ ਦੀ ਪੁੱਛ-ਗਿੱਛ ਹੋਈ ਤਾਂ ਹਜ਼ੂਰਾ ਸਿੰਘ ਹੈਰਾਨ ਹੋਇਆ ਕਿ ਜਿਨ੍ਹਾਂ ਨੇ ਕਾਂ ਖਾਧੇ ਹਨ, ਉਨ੍ਹਾਂ ਦਾ ਤਾਂ ਕਿਸੇ ਨੂੰ ਪਤਾ ਹੀ ਨਹੀਂ ਲੱਗਾ, ਪਰ ਉਸ ਦੇ ਬਾਰੇ ਸਾਰੇ ਪਿੰਡ ਵਿਚ ਕਾਵਾਂ ਰੌਲੀ ਪਈ ਹੋਈ ਹੈ।

ਖੈਰ! ਪੰਚਾਇਤ ਨੂੰ ਹਜ਼ੂਰਾ ਸਿੰਘ ਕਹਿਣ ਲੱਗਾ ਕਿ ਇਸ ਬਾਰੇ ਉਸ ਦੇ ਸਾਥੀਆਂ ਨੂੰ ਹੀ ਪੁੱਛ ਲਿਆ ਜਾਵੇ ਕਿ ਉਸ ਨੇ ਕਾਂ ਖਾਧੇ ਸਨ ਜਾਂ ਨਹੀਂ। ਪਰ ਉਸ ਨੂੰ ਉਦੋਂ ਚਾਨਣਾ ਹੋਇਆ ਕਿ ਜਦੋਂ ਉਸ ਦੇ ਸਾਰੇ ਸਾਥੀ ਇਕੋ-ਵਾਗੇ ਇਕੋ ਹੀ ਬਿਆਨ ਦੇ ਗਏ ਕਿ ਹਜ਼ੂਰਾ ਸਿੰਘ ਤੋਂ ਬੜੀ ਭਾਰੀ ਭੁਲ ਹੋਈ ਹੈ ਕਿਉਂਕਿ ਉਹ ਸਾਥੀਆਂ ਦੇ ਰੋਕਣ-ਟੋਕਣ ਦੇ ਬਾਵਜੂਦ ਵੀ ਕਾਂ ਖਾਣ ਤੋਂ ਨਹੀਂ ਟਲਿਆ। ਇਉਂ ਜਦੋਂ ਹਜ਼ੂਰਾ ਸਿੰਘ ਨੂੰ ਵੋਟ ਰਾਜ ਦੀ ਤਾਕਤ ਦੀ ਸਮਝ ਆਈ ਤਾਂ ਉਹ ਹੱਥ ਜੋੜ ਕੇ ਪੰਚਾਇਤ ਨੂੰ ਕਹਿਣ ਲੱਗਾ ਕਿ ਹਾਂ ਭਾਈ! ਮੈਂ ਹੀ ਕਾਂ ਖਾਧੇ ਹਨ। ਇਸ 'ਤੇ ਪੰਚਾਇਤ ਨੇ ਵੀ ਆਪਣਾ ਅਖੌਤੀ ਜਿਹਾ ਫਤਵਾ-ਫ਼ੁਰਮਾਨ ਸੁਣਾ ਦਿਤਾ ਕਿ ਹਜ਼ੂਰਾ ਸਿੰਘ ਐਵੇਂ ਹੀ ਆਪਣੇ ਆਪ ਨੂੰ ਵੱਡਾ ਖਾਨਦਾਨੀ ਸਰਦਾਰ ਕਹਾਉਂਦਾ ਫਿਰਦਾ ਹੈ।

ਦਰਅਸਲ, ਅਜਕਲ੍ਹ ਦੇ ਫੈਸਲੇ ਵੀ ਤਾਂ ਸੱਚੇ-ਝੂਠੇ ਬਿਆਨਾਂ ਦੇ ਸਿਰ 'ਤੇ ਹੀ ਹੁੰਦੇ ਹਨ। ਇਸ ਵਾਸਤੇ ਹੀ ਕਿਹਾ ਜਾਂਦਾ ਹੈ ਕਿ ਹੁਣ ਇਨਸਾਫ ਤਾਂ ਕਿਤੇ ਰਹਿ ਹੀ ਨਹੀਂ ਗਿਆ, ਸਗੋਂ ਅਦਾਲਤਾਂ ਵਿਚ ਵੀ ਇਨਸਾਫ ਘੱਟ ਤੇ ਫੈਸਲੇ ਬਹੁਤੇ ਹੁੰਦੇ ਹਨ। ਸਗੋਂ ਹੁਣ ਹੱਕ, ਸੱਚ ਤੇ ਇਨਸਾਫ ਦੀ ਗੱਲ ਤਾਂ ਰਹਿ ਹੀ ਨਹੀਂ ਗਈ ਜਾਪਦੀ।

ਇਸ ਤਰ੍ਹਾਂ ਹੀ ਖਾਸ ਕਰਕੇ ਸਾਡਾ ਪੇਂਡੂ ਸਮਾਜ ਤਾਂ ਕਈ ਵਾਰ ਵੱਡੇ-ਵੱਡੇ ਲੋਕਾਂ ਤੇ ਸੰਸਥਾਵਾਂ ਨੂੰ ਵੀ ਟੁੱਕ ਭਾਵ ਰੋਟੀ 'ਤੇ ਡੇਲਾ ਹੀ ਸਮਝਦਾ ਹੈ। ਇਸ ਪ੍ਰਸੰਗ ਵਿਚ ਸਾਡੇ ਲੋਕਾਂ ਨੇ ਤਾਂ ਪੰਚਾਇਤੀ ਰਾਜ ਤਾਂ ਕੀ; ਸਗੋਂ ਦੁਨੀਆਂ ਦੀ ਪੰਚਾਇਤ ਭਾਵ ਯੂ.ਐੱਨ.ਓ. ਨੂੰ ਵੀ ਆਪਣੇ ਵਿਅੰਗ ਦਾ ਨਿਸ਼ਾਨਾ ਬਣਾਇਆ ਹੈ। ਇਸ ਸਬੰਧ ਵਿਚ ਕੁਝ ਸਮਾਂ ਪਹਿਲਾਂ ਜਦੋਂ ਕਿਤੇ ਹਿੰਦ-ਪਾਕਿਸਤਾਨ ਦੀਆਂ ਲੜਾਈਆਂ ਹੋਈਆਂ ਤਾਂ ਯੂ.ਐੱਨ.ਓ. ਦੇ ਵਿਚ ਅਕਸਰ ਹੀ ਬੇਨਤੀਜਾ ਗੱਲਬਾਤ ਹੁੰਦੀ ਰਹੀ। ਇਸ ਲਈ ਕਿਸੇ ਪਿੰਡ ਦੀ ਸੱਥ ਵਿਚ ਗੱਲ ਚੱਲੀ ਕਿ ਕਿਸੇ ਬੰਦੇ ਨੇ ਇਕ ਬਾਬੇ ਨੂੰ ਪੁੱਛਿਆ ਕਿ ਤੈਨੂੰ ਪਤਾ ਹੈ ਕਿ ਦੁਨੀਆਂ ਭਰ ਦੇ ਰਾਸ਼ਟਰਪਤੀ, ਪ੍ਰਧਾਨ ਮੰਤਰੀ ਤੇ ਨੇਤਾ ਯੂ.ਐੱਨ.ਓ. ਵਿੱਚ ਕਿਉਂ ਇੱਕਠੇ ਹੋ ਰਹੇ ਹਨ। ਇਹ ਵੱਡੇ ਲੋਕ ਉਥੇ ਐਡਾ ਵੱਡਾ ਇਕੱਠ ਕਰਕੇ ਕੀ ਕਰਨਗੇ? ਇਸ 'ਤੇ ਉਸ ਬਾਬੇ ਨੇ ਜੱਟ ਅੰਦਾਜ਼ ਵਿਚ ਸਿੱਧਾ-ਪੱਧਰਾ ਜਿਹਾ ਵਿਅੰਗ ਕਸਿਆ ਕਿ ਇਹ ਸਾਰੇ ਯੂ.ਐੱਨ.ਓ. ਵਿੱਚ ਇਕੱਠੇ ਹੋ ਕੇ 'ਵਿਸ਼ਵ ਸ਼ਾਂਤੀ ਲਈ ਘਮਸਾਣ ਦਾ ਯੁਧ' ਕਰਨਗੇ।

ਇਉਂ ਹੀ ਅੱਜ ਵੀ ਲੋਕਾਂ ਨੂੰ ਪਾਕਿਸਤਾਨ ਰੇਡੀਉ ਤੋਂ ਨਸ਼ਰ ਹੋਏ ਕਿੰਨੇ ਹੀ ਹਾਸਰਸੀ ਪ੍ਰਸੰਗ ਯਾਦ ਹੋਣਗੇ। ਇਸ ਸੰਦਰਭ ਵਿਚ ਇਕ ਵਾਰੀ ਪਾਕਿਸਤਾਨ ਰੇਡੀਉ 'ਤੇ ਦੋ ਬੁਲਾਰਿਆਂ ਵਿਚ ਆਪਸੀ ਵਾਰਤਾਲਾਪ ਚੱਲ ਰਿਹਾ ਸੀ ਕਿ ਭਾਰਤ ਹੁਣ ਐਟਮ ਬੰਬ ਬਣਾ

ਕੇ ਅੱਗੇ ਕੀ ਕਰੂਗਾ। ਇਸ ਦੇ ਜੁਆਬ ਵਿਚ ਉਸ ਦਾ ਦੂਜਾ ਸਾਥੀ ਕਹਿਣ ਲੱਗਾ ਕਿ ਹੁਣ 'ਭਾਰਤ ਦੀ ਸ਼ਾਂਤੀ' ਐਟਮ ਬੰਬ 'ਤੇ ਕੱਦੂ ਗਿੰਨਿਆਂ ਕਰੂਗੀ। ਫਿਰ ਉਨ੍ਹਾਂ ਦਿਨਾਂ ਦੀ ਗੱਲ ਹੀ ਹੈ ਕਿ ਆਦਮਪੁਰ ਬੰਬਾਰੀ ਹੋ ਰਹੀ ਸੀ ਤਾਂ ਬੰਤਾ ਸਿੰਘ ਆਪਣੀ ਘਰ ਵਾਲੀ ਨੂੰ ਬਾਹਰ ਸੱਦਿਆ ਕਿ ਭਾਗਵਾਨੇ ਆ ਕੇ ਦੇਖ ਬੰਬ ਗੜਿਆਂ ਵਾਂਗੂੰ ਵਰ ਰਹੇ ਹਨ। ਅੱਗੋ ਮਾਈ ਕਹਿੰਦੀ ਮੈਂ ਭੱਜ ਕੇ ਆਪਣਾ ਡੈਂਚਰ ਲਾ ਲਵਾਂ, ਤਾਂ ਬਾਬਾ ਉਸ ਨੂੰ ਕਹਿਣ ਲੱਗਾ ਕਿ ਸੌਹਰੀਏ! ਜਹਾਜ਼ ਬੰਬ ਵਰ੍ਹਾ ਰਿਹਾ ਹੈ ਕੋਈ ਕੁਰਕੁਰੇ ਨਹੀਂ ਸੁੱਟ ਰਿਹਾ।

ਇਸ ਤਰ੍ਹਾਂ ਹੀ ਜਦੋਂ ਸਾਡੇ ਤੱਤਕਾਲੀਨ ਪ੍ਰਧਾਨ ਮੰਤਰੀ ਸ੍ਰੀ ਲਾਲ ਬਹਾਦਰ ਸ਼ਾਸਤਰੀ ਜੀ ਨੇ ਦੇਸ਼ ਨੂੰ ਜੈ ਜਵਾਨ, ਜੈ ਕਿਸਾਨ ਦਾ ਨਾਅਰਾ ਦਿੰਦੇ ਹੋਏ ਪ੍ਰੇਰਣਾ ਕੀਤੀ ਕਿ ਵੱਧ ਤੋਂ ਵੱਧ ਫਸਲ ਪੈਦਾ ਕੀਤੀ ਜਾਵੇ। ਇਸ ਉਤੇ ਵਿਅੰਗ ਕਰਦੇ ਹੋਏ, ਪਾਕਿਸਤਾਨ ਰੇਡੀਉ ਵਾਲਿਆਂ ਨੇ ਕਿਹਾ ਕਿ ਹੁਣ ਤਾਂ ਭਾਰਤ ਵਾਲੇ ਕੋਠਿਆਂ ਤੋਂ ਲੈ ਕੇ ਆਪਣੀਆਂ ਟੋਪੀਆਂ ਤੱਕ ਕਣਕ ਬੀਜਣ ਲੱਗ ਪਏ ਹਨ। ਫਿਰ ਵਾਰਤਾਕਾਰ ਦੇ ਦੂਜੇ ਸਾਥੀ ਨੇ ਤੋੜਾ ਝਾੜਦੇ ਹੋਏ ਕਿਹਾ ਕਿ ਲੈ ਆਪਾਂ ਕਿਹੜਾ ਕਿਸੇ ਨਾਲੋਂ ਘੱਟ ਹਾਂ। ਹੁਣ ਪਾਕਿਸਤਾਨ ਵਾਲਿਆਂ ਨੇ ਵੀ ਮੁਰਗੀਆਂ ਪਾਲਣੀਆਂ ਸ਼ੁਰੂ ਕਰ ਦਿੱਤੀਆਂ ਹਨ ਤੇ ਕਈ ਕੁੱਕੜ ਤਾਂ ਹੁਣ ਬੰਦਿਆਂ ਜਿੱਡੇ ਹੋਏ ਫਿਰਦੇ ਹਨ।

ਇਸ ਤਰ੍ਹਾਂ ਹੀ ਪਾਰਲੀਮੈਂਟ ਤੱਕ ਦੀ ਅਕਸਰ ਹੀ ਹਾਸੇ-ਖੇਡੇ ਦਾ ਮਾਹੌਲ ਬਣਦਾ ਰਹਿੰਦਾ ਹੈ। ਸੰਨ 1962 ਵਿਚ ਚੀਨ ਦੀ ਲੜਾਈ ਤੋਂ ਬਾਅਦ ਤੱਤਕਾਲੀਨ ਪ੍ਰਧਾਨ ਮੰਤਰੀ ਨਹਿਰੂ ਜੀ ਨੇ ਅਕਸਾਈ-ਚੀਨ ਸਬੰਧੀ ਪਾਰਲੀਮੈਂਟ ਵਿਚ ਬਿਆਨ ਦਿੰਦੇ ਹੋਏ ਕਿਹਾ ਸੀ ਸਾਨੂੰ ਚੀਨ ਨਾਲ ਸਰਹੱਦਾਂ 'ਤੇ ਲੜ-ਮਰਨ ਦੀ ਲੋੜ ਨਹੀਂ ਹੈ ਕਿਉਂਕਿ ਇਸ ਇਲਾਕੇ ਵਿਚ ਘਾਹ ਦਾ ਇਕ ਵੀ ਤਿਣਕਾ ਪੈਦਾ ਨਹੀਂ ਹੁੰਦਾ। ਇਸ ਉਤੇ ਮਹਾਂਵੀਰ ਤਿਆਗੀ ਸ਼ਾਸਤਰੀ ਨੇ ਮੈਂਬਰ ਪਾਰਲੀਮੈਂਟ ਤਿੱਖਾ ਪ੍ਰਤੀਕਰਮ ਦਿੰਦੇ ਹੋਏ ਆਪਣੀ ਟੋਪੀ ਲਾ ਕੇ ਕਿਹਾ ਕਿ ਮੇਰੇ ਸਿਰ 'ਤੇ ਕੋਈ ਵਾਲ ਨਹੀਂ ਹੈ। ਕੀ ਇਸ ਵਾਸਤੇ ਮੈਂ ਵੀ ਆਪਣਾ ਸਿਰ ਕਲਮ ਕਰਵਾ ਦੇਵਾਂ। ਇਉਂ ਹੀ ਪਿਛੇ ਜਿਹੇ ਇਕ-ਦੋ ਸਾਲਾਂ ਦੀ ਗੱਲ ਹੈ ਕਿ ਲਾਲੂ ਪ੍ਰਸਾਦ ਪਾਰਲੀਮੈਂਟ ਵਿਚ ਬੋਲ ਰਿਹਾ ਸੀ ਕਿ ਚਾਰੇ ਘੁਟਾਲੇ ਸਬੰਧੀ ਮੱਝਾਂ-ਗਾਵਾਂ ਤਾਂ ਕੁਝ ਬੋਲਦੀਆਂ ਨਹੀਂ, ਪਰ ਪਤਾ ਨਹੀਂ ਸਾਡੇ ਮੈਂਬਰ ਕਿਉਂ ਰੌਲਾ ਪਾ ਰਹੇ ਹਨ।

### ਮਖੌਲਾਂ ਦੇ ਜਨਮਦਾਤੇ ਮਰਾਸੀਃ-

ਮਰਾਸੀ ਜਾਤ ਮੁਢ-ਕਦੀਮ ਤੋਂ ਹੀ ਪੰਜਾਬੀ ਸਮਾਜ ਦਾ ਬੜਾ ਅਹਿਮ ਅੰਗ ਰਹੀ ਹੈ। ਮਰਾਸੀ ਜਾਤ ਸ਼ੁਰੂ ਤੋਂ ਹੀ ਆਪਣੀਆਂ ਬੁਝਾਰਤੀ ਜਿਹੀਆਂ ਹਾਸਰਸੀ ਗੱਲਾਂ-ਬਾਤਾਂ ਕਰਕੇ ਪ੍ਰਸਿੱਧ ਰਹੇ ਹਨ। ਇਹ ਕੌਮ ਆਪਣੀਆਂ ਸ਼ਰਾਰਤੀ ਜਿਹੀਆਂ ਆਦਤਾਂ ਕਰਕੇ ਵੀ ਜਾਣੇ ਜਾਂਦੀ ਹੈ। ਮਰਾਸੀ ਕੌਮ ਲਈ ਇਹ ਬੜੇ ਫ਼ਖਰ ਵਾਲੀ ਗੱਲ ਹੈ ਕਿ ਸ਼ੁਰੂ ਤੋਂ ਹੀ 'ਗੁਰੂ ਘਰ' ਨਾਲ ਇਹ ਲੋਕ ਰਬਾਬੀਆਂ ਤੇ ਰਾਗੀਆਂ ਦੇ ਰੂਪ ਵਿਚ ਜੁੜੇ ਰਹੇ ਹਨ। ਗੁਰੂ ਨਾਨਕ ਦੇਵ

ਜੀ ਦੇ ਸਭ ਤੋਂ ਪਹਿਲੇ ਤੇ ਉਨ੍ਹਾਂ ਨਾਲ ਲੰਮੇ ਪੈਂਡਿਆਂ ਵਿਚ ਪੂਰਨ ਤੌਰ ’ਤੇ ਨਿਭੇ ਭਾਈ ਮਰਦਾਨਾ ਜੀ ਤੋਂ ਅਜ ਕੌਣ ਵਾਕਿਫ਼ ਨਹੀਂ ਹੈ। ਦਰਅਸਲ, ਭਾਈ ਮਰਦਾਨਾ ਆਪ ਵੀ ਇਕ ਪਹੁੰਚਿਆ ਹੋਇਆ ਸਿਆਣਾ-ਪੁਰਖ ਸੀ। ਅਜ ਇਤਿਹਾਸ ਗਵਾਹ ਹੈ ਕਿ ਬਾਬਾ ਨਾਨਕ ਜਿਹੇ ਮਹਾਨ ਦਾਰਸ਼ਨਿਕ ਤੇ ਯੁਗ ਪੁਰਸ਼ ਨਾਲ ਕੋਈ ਭਾਈ ਮਰਦਾਨੇ ਵਰਗਾ ਦਾਨਾ-ਪੁਰਸ਼ ਹੀ ਨਿਭ ਸਕਦਾ ਸੀ। ਭਾਈ ਮਰਦਾਨਾ ਜੀ ਮਰਾਸੀ ਜਾਤ ਨਾਲ ਸਬੰਧ ਰੱਖਦੇ ਸਨ ਤੇ ਰਬਾਬੀ ਸਨ। ਉਨ੍ਹਾਂ ਦੇ ਜੀਵਨ ਪ੍ਰਸੰਗਾਂ ਵਿਚ ਸਿਰੇ ਦੀ ਸੋਝੀ ਤੇ ਹਾਸਰਸ ਸ਼ਾਮਲ ਹੈ। ਸਗੋਂ ਬਾਬੇ ਨਾਨਕ ਸਬੰਧੀ ਜਨਮ ਜੀਵਨ ਸਾਖੀਆਂ ਵਿਚ ਜਿਥੇ ਵੀ ਬਾਬਾ ਨਾਨਕ ਤੇ ਭਾਈ ਮਰਦਾਨੇ ਦਾ ਕੋਈ ਵਾਰਤਾਲਾਪ ਆਉਂਦਾ ਹੈ ਤਾਂ ਭਾਈ ਮਰਦਾਨੇ ਦੇ ਭੋਲੇਪਣ ਦੁਆਰਾ ਜ਼ਾਹਿਰਾ ਤੌਰ ’ਤੇ ਮਨੁੱਖੀ ਜਿਗਿਆਸਾ, ਸਪੱਸ਼ਟਵਾਦੀ ਸੁਭਾਅ ਤੇ ਹਾਜ਼ਰ ਜੁਆਬੀ ਦ੍ਰਿਸ਼ਟੀਗੋਚਰ ਹੁੰਦੀ ਹੈ।

ਫਿਰ ਜਦੋਂ ਵੀ ਬਾਬੇ ਨਾਨਕ ਨੂੰ ਧੁਰ ਕੀ ਬਾਣੀ ਆਉਂਦੀ ਸੀ ਤਾਂ ਹਮੇਸ਼ਾਂ ਹੀ ਭਾਈ ਮਰਦਾਨੇ ਨੂੰ ਰਬਾਬ ਵਜਾਉਣ ਦਾ ਆਦੇਸ਼ ਹੁੰਦਾ ਸੀ। ਸੋ ਜ਼ਾਹਿਰ ਹੈ ਕਿ ਮਰਾਸੀ ਕੌਮ ਪੰਜਾਬੀ ਸਮਾਜ ਦੀ ਸਪੱਸ਼ਟਵਾਦਤਾ, ਸੋਝੀ-ਸਿਆਣਪ ਤੇ ਹਾਜ਼ਰ ਜੁਆਬੀ ਦੀ ਪ੍ਰਤੀਕ ਰਹੀ ਹੈ। ਇਸ ਤਰ੍ਹਾਂ ਨਿਰਸੰਦੇਹ ਮਰਾਸੀਆਂ ਨੇ ਜਿਥੇ ਪੰਜਾਬੀ ਸਮਾਜ ਦਾ ਦਿਲ-ਪ੍ਰਚਾਵਾ ਤੇ ਮਨੋਰੰਜਨ ਕੀਤਾ ਹੈ, ਉਥੇ ਇਸ ਦੇ ਨਾਲ ਹੀ ਪੰਜਾਬੀ ਸਭਿਆਚਾਰ ਦੇ ਭੰਡਾਰਿਆਂ ਵਿਚ ਬੜਾ ਵੱਡਾ ਯੋਗਦਾਨ ਪਾਇਆ ਹੈ।

ਇਉਂ ਸਾਡੇ ਸਮਾਜ ਵਿਚ ਮਰਾਸੀਆਂ ਦੀਆਂ ਟਿਚਰਾਂ-ਮਸ਼ਕਰੀਆਂ ਤਾਂ ਮੁੱਢ ਤੋਂ ਹੀ ਮਸ਼ਹੂਰ ਹਨ। ਇਕ ਆਮ ਜਿਹੀ ਧਾਰਨਾ ਹੈ ਕਿ ਕਦੇ ਵੀ ਮਰਾਸੀ ਜਾਤ ਨੂੰ ਟਿਚਰ ਨਾ ਕਰੋ ਕਿਉਂਕਿ ਪਤਾ ਨਹੀਂ ਅੱਗੋਂ ਇਹ ਤਬਕਾ ਕਿਹੜੀ ਮਸ਼ਕਰੀ ਨਾਲ ‘ਇੱਕੀ ਨੂੰ ਇੱਕਤੀ’ ਦੀ ਭਾਜੀ ਪਾ ਕੇ ਤੁਹਾਨੂੰ ਲਾਜਵਾਬ ਕਰ ਦੇਵੇ। ਇਸ ਪ੍ਰਥਾਇ ਗੁਰਦਿੱਤ ਸਿੰਘ ਗੰਗਾ-ਨਥਾਣਾ ਦਾ ਇਕ ਛੰਦ ‘ਜੁੱਤੀ ਸੋਟੀ ਬਿਨਾਂ ਨਾ ਤੁਰੀਏ ਰਾਤ ਨੂੰ, ਟਿਚਰ ਨਾ ਕਰੀਏ ਮਰਾਸੀ ਜਾਤ ਨੂੰ’ ਬੜਾ ਮਕਬੂਲ ਹੈ। ਪਿੰਡਾਂ ਵਿਚ ਮਰਾਸੀ ਭਾਈਚਾਰਾ ਤਾਂ ਖੁਸ਼ੀ ਦੇ ਮੌਕਿਆਂ ਤੇ ਖਾਸ ਕਰਕੇ ਵਿਆਹ-ਸ਼ਾਦੀਆਂ ’ਤੇ ਦਿਲ-ਪ੍ਰਚਾਵੇ ਲਈ ਹੀ ਹੁੰਦਾ ਸੀ। ਫਿਰ ਭੰਡ ਤਾਂ ਅਜ ਤਕ ਵੀ ਸਮਾਜ ਦੇ ਮਨ-ਪ੍ਰਚਾਵੇ ਦੀ ਕਿਤੇ ਨਾ ਕਿਤੇ ਆਪਣੀ ਰਾਸ-ਲੀਲਾ ਰਚਾਈ ਰੱਖਦੇ ਹਨ।

ਕਹਿੰਦੇ ਹਨ ਕਿ ਚਾਰ-ਪੰਜ ਮਰਾਸੀ ਇਕ ਘਰ ਵਿਚ ਚੋਰੀ ਕਰਨ ਗਏ ਘਿਰ ਗਏ। ਜਿਹੜਾ ਮਰਾਸੀ ਮੰਜੇ ਥੱਲੇ ਸੀ, ਜਦੋਂ ਉਸ ਨੂੰ ਫੜਿਆ ਗਿਆ ਤਾਂ ਉਹ ਕਹਿਣ ਲੱਗਾ, “ਮੈਨੂੰ ਇਸ ਚੋਰੀ ਦੀ ਸਕੀਮ ਬਾਰੇ ਨਹੀਂ ਪਤਾ ਇਹ ਤਾਂ ਜਿਹੜਾ ਭੜੋਲੀ ਵਿਚ ਬੈਠਾ ਹੈ, ਉਹ ਜਾਣਦਾ ਹੈ।” ਜੋ ਭੜੋਲੀ ਵਿਚ ਬੈਠਾ ਸੀ, ਉਹ ਕਹਿੰਦਾ, “ਇਹ ਸਕੀਮ ਤਾਂ ਉਤਲੇ ਨੇ ਬਣਾਈ ਸੀ, ਜੋ ਪੜਛੱਤੀ ’ਤੇ ਲੁਕਿਆ ਬੈਠਾ ਹੈ।” ਜਦੋਂ ਸਾਰੇ ਫੜੇ ਗਏ ਤਾਂ ਉਨ੍ਹਾਂ ਨੂੰ ਪੁੱਛਿਆ ਗਿਆ ਕਿ ਚੋਰੀ ਦੀ ਸਕੀਮ ਕਿਸ ਨੇ ਬਣਾਈ ਸੀ ਤਾਂ ਉਹ ਕਹਿਣ ਲੱਗੇ ਕਿ

"ਬਈ ਅਸਲੀ ਸਕੀਮ ਤਾਂ ਉਪਰਲਾ ਹੀ ਜਾਣਦਾ ਹੈ ਅਸੀਂ ਸਾਰੇ ਤਾਂ ਮਾੜੇ ਚੋਰ ਹੀ ਹਾਂ।"

ਇਕ ਹੋਰ ਪ੍ਰਚਲਤ ਕਹਾਣੀ ਹੈ ਕਿ ਇਕ ਵਾਰੀ ਮਰਾਸੀ ਕਿਸੇ ਦੇ ਘਰ ਚੋਰੀ ਕਰਨ ਜਾ ਵੜੇ। ਉਥੇ ਖੀਰ ਬਣੀ ਪਈ ਸੀ ਤੇ ਮਰਾਸੀ ਖੀਰ ਛੱਕਣ ਬੈਠ ਗਏ। ਐਨੇ ਨੂੰ ਸੁੱਤੀ ਪਈ ਬੁੜ੍ਹੀ ਨੇ ਪਾਸਾ ਪਰਤਿਆ ਤਾਂ ਉਸ ਦਾ ਇਕ ਹੱਥ ਥੱਲੇ ਲਮਕ ਗਿਆ। ਮਰਾਸੀ ਨੇ ਤੱਤੀ-ਤੱਤੀ ਖੀਰ ਉਸ ਦੇ ਹੱਥ 'ਤੇ ਪਾ ਦਿੱਤੀ। ਰੌਲਾ ਪੈ ਗਿਆ। ਮਰਾਸੀ ਫੜੇ ਗਏ। ਲੋਕਾਂ ਨੇ ਪੁੱਛਿਆ ਕਿ, "ਤੁਸੀਂ ਬੁੜ੍ਹੀ ਦੇ ਹੱਥ 'ਤੇ ਤੱਤੀ ਖੀਰ ਕਿਉਂ ਪਾਈ?" ਤਾਂ ਇਕ ਮਰਾਸੀ ਕਹਿਣ ਲੱਗਾ ਕਿ "ਵਿਚਾਰੀ ਬੁੜ੍ਹੀ ਖੀਰ ਮੰਗਦੀ ਸੀ ਤੇ ਮੈਂ ਘਰ ਦੀ ਮਾਲਕ ਨੂੰ ਖੀਰ ਕਿਵੇਂ ਨਾ ਦਿੰਦਾ?"

ਇਕ ਵਾਰੀ ਦੀ ਗੱਲ ਹੈ ਕਿ ਇਕ ਮਰਾਸੀ ਨੇ ਜੱਟ ਨਾਲ ਸੀਰ ਕਰ ਲਿਆ। ਸਾਰੇ ਸਾਲ ਦੀ ਮਿਹਨਤ-ਮਜ਼ਦੂਰੀ ਦੇ ਇਵਜ਼ਾਨੇ ਵਜੋਂ ਸਾਲ ਵਿਚ ਸਿਰਫ਼ ਇਕ ਵਾਰੀ ਝੂਠ ਬੋਲਣ ਦੀ ਇਜਾਜ਼ਤ ਮੰਗੀ। ਜੱਟ ਬੜਾ ਖੁਸ਼ ਹੋਇਆ। ਸਾਲ ਭਰ ਕੰਮ ਠੀਕ-ਠਾਕ ਚਲਦਾ ਰਿਹਾ। ਇਕ ਦਿਨ ਮਰਾਸੀ ਦੀ ਵਾਰੀ ਆ ਗਈ। ਉਸ ਨੇ ਜੱਟ ਦੀ ਘਰਵਾਲੀ ਨੂੰ ਕਿਹਾ ਕਿ 'ਤੇਰੇ ਘਰ ਵਾਲੇ ਨੂੰ ਤਾਂ ਕੋਹੜ ਹੋ ਗਿਆ ਹੈ। ਅਜ ਜਦੋਂ ਤੂੰ ਭੱਤਾ ਲੈ ਕੇ ਜਦੋਂ ਖੇਤ ਆਵੇਂਗੀ ਤਾਂ ਤੂੰ ਉਸ ਦਾ ਪਿੰਡਾ ਉਸ ਦੀ ਕਮੀਜ਼ ਚੁੱਕ ਕੇ ਆਪ ਵੇਖ ਲਵੀਂ।' ਉੱਧਰ ਉਸ ਨੇ ਜੱਟ ਨੂੰ ਕਹਿ ਦਿੱਤਾ ਕਿ 'ਤੇਰੀ ਘਰ ਵਾਲੀ ਹਲਕ ਗਈ ਹੈ ਤੇ ਅਜ ਤੈਨੂੰ ਵੱਢਣ ਲਈ ਤੇਰੇ ਮਗਰ ਪਊਗੀ।'

ਖ਼ੈਰ! ਦੋਨੋਂ ਪਾਸੇ ਗਲਤਫਹਿਮੀ ਨੇ ਨਜ਼ਾਰਾ ਵਿਖਾਇਆ। ਜੱਟੀ ਜੱਟ ਦੇ ਪਿੱਛੇ ਭੱਜੀ ਫਿਰੇ ਤੇ ਜੱਟ ਨਾਲੇ ਭੱਜਿਆ ਜਾਵੇ ਤੇ ਨਾਲੇ ਉਸ ਨੂੰ ਕੁੱਟਦਾ ਜਾਵੇ। ਖ਼ੈਰ! ਮਰਾਸੀ ਨੇ ਛੱਡ-ਛਡਾਈ ਕਰਾ ਦਿੱਤੀ। ਘਰ ਜਾ ਕੇ ਸ਼ਾਮ ਤੱਕ ਜੱਟੀ ਨੇ ਆਪਣੇ ਪੇਕੇ ਸੱਦ ਲਏ। ਜਦੋਂ ਸ਼ਾਮ ਨੂੰ ਜੱਟ ਘਰ ਆਇਆ ਤਾਂ ਜੱਟੀ ਦੇ ਭਰਾਵਾਂ ਤੇ ਦੂਜੇ ਪਾਸੇ ਜੱਟ ਦੇ ਭਰਾਵਾਂ ਵਿਚ ਖੂਬ ਡਾਂਗ ਵਰਨ ਲੱਗੀ। ਮਰਾਸੀ ਇਕ ਕੰਧੋਲੀ ਤੇ ਲਾਲਟੈਣ ਲੈ ਕੇ ਬੈਠ ਗਿਆ। ਕਿਸੇ ਨੇ ਰਾਮ-ਰੌਲੇ ਵਿਚ ਪੁੱਛਿਆ ਕਿ 'ਮਰਾਸੀਆ ਤੂੰ ਲਾਲਟੈਣ ਲੈ ਕੇ ਕੀ ਵੇਖਦਾ ਹੈਂ।' 'ਮਰਾਸੀ ਕਹਿਣ ਲੱਗਾ ਕਿ ਮੈਂ ਆਪਣੇ ਸਾਰੇ ਸਾਲ ਦੀ ਕਮਾਈ ਇਕ ਝੂਠ ਦਾ ਨਜ਼ਾਰਾ ਲੈ ਰਿਹਾ ਹੈ।' ਖ਼ੈਰ! ਇਹ ਪੁੱਛਣ-ਦੱਸਣ ਵਾਲੀ ਗੱਲ ਨਹੀਂ ਕਿ ਬਾਅਦ ਵਿਚ ਝੂਠੇ ਮਰਾਸੀ ਨਾਲ ਕੀ ਭਾਣਾ ਵਰਤਿਆ।

ਇਸ ਤਰ੍ਹਾਂ ਹੀ ਇਕ ਮਰਾਸੀ ਦੀ ਰਜ਼ਾਈ ਨੂੰ ਅੱਗ ਲੱਗ ਗਈ। ਅੱਗ ਧੁਖਦੀ-ਧੁਖਦੀ ਪੈਰਾਂ ਤੋਂ ਗੋਡਿਆਂ ਤੇ ਅੱਗੇ ਸਿਰ ਵੱਲ ਨੂੰ ਆਈ ਜਾਵੇ ਤੇ ਮਰਾਸੀ ਰੌਲਾ ਪਾਈ ਜਾਵੇ ਕਿ ਗੁਆਂਢੀਆਂ ਦੇ ਅੱਗ ਲੱਗ ਗਈ ਹੈ, ਭਾਈ! ਕੋਈ ਬੁਝਾਉਂਦਾ ਕਿਉਂ ਨਹੀਂ? ਇੰਨੇ ਨੂੰ ਜਦੋਂ ਅੱਗ ਦਾ ਸੇਕ ਬਿਲਕੁਲ ਦਾੜ੍ਹੀ ਨੂੰ ਲੱਗਣ ਲੱਗਾ ਤਾਂ ਮਰਾਸੀ ਨੂੰ ਸੁਰਤ ਆਈ ਕਿ ਅੱਗ ਤਾਂ ਆਪਣੇ ਘਰ ਹੀ ਲੱਗੀ ਹੈ ਤਾਂ ਉਸ ਨੇ ਹੋਰ ਹਾਲ-ਪਾਰ੍ਹਿਆ ਮਚਾਈ ਤਾਂ ਜਾ ਕੇ ਕਿਤੇ ਉਸ ਦੇ ਟੱਬਰ ਨੇ ਅੱਗ ਬੁਝਾਉਣ ਦਾ ਕੋਈ ਔਹੜ-ਪੌਹੜ ਕੀਤਾ।

ਮਰਾਸੀਆਂ ਬਾਰੇ ਇਕ ਹੋਰ ਮਸ਼ਹੂਰ ਕਹਾਣੀ ਹੈ ਕਿ ਚੋਰ ਕਿਸੇ ਗਰੀਬ ਮਰਾਸੀ ਦੇ ਘਰ ਚੋਰੀ ਕਰਨ ਗਏ ਤਾਂ ਮਰਾਸੀ ਨੂੰ ਜਾਗ ਆ ਗਈ। ਮਰਾਸੀ ਚੋਰਾਂ ਨੂੰ ਮਲਕੜੇ ਜਿਹੇ ਕਹਿਣ ਲੱਗਾ ਕਿ, "ਭਾਈ ਮੈਨੂੰ ਤਾਂ ਇਥੇ ਕਦੇ ਦਿਨ ਵੇਲੇ ਕੁਝ ਨਹੀਂ ਲੱਭਿਆ। ਖੈਰ! ਜੇ ਤੁਹਾਨੂੰ ਹਨ੍ਹੇਰੇ ਵਿਚ ਕੁੱਝ ਲੱਭ ਜਾਵੇ ਤਾਂ ਨੇਕ-ਨੀਤ ਨਾਲ ਮੇਰਾ ਹਿੱਸਾ ਛੱਡ ਜਾਇਓ, ਬਾਕੀ ਮੈਂ ਤਾਂ ਹੁਣ ਸੌਣ ਲੱਗਾ ਹਾਂ ਤੇ ਤੁਸੀਂ ਆਪਣੀ ਕਾਰਵਾਈ ਨਿਸਚਿੰਤ ਹੋ ਕੇ ਕਰੀ ਚੱਲੋ।

ਇਉਂ ਮਰਾਸੀ ਕੌਮ ਆਪਣੀ ਗੱਲਬਾਤ ਵਿਚ ਹਾਸਰਸੀ ਚੋਭ ਲਾਉਣ ਦਾ ਕਦੇ ਵੀ ਮੌਕਾ ਨਹੀਂ ਖੁੰਝਾਉਂਦੀ। ਇਨ੍ਹਾਂ ਦੇ ਸੁਭਾਅ ਦੀ ਬੜੀ ਢੁੱਕਵੀਂ ਤਰਜਮਾਨੀ ਤਾਂ ਇਕ ਤੇਲੀ ਤੇ ਇਕ ਜਾਟ ਦੇ ਵਾਰਤਾਲਾਪ ਤੋਂ ਹੁੰਦੀ ਹੈ। ਇਕ ਪੁਰਾਣੀ ਕਹਾਣੀ ਹੈ ਕਿ ਇਕ ਜਾਟ ਤੇ ਤੇਲੀ ਆਪਸ ਵਿਚ ਲੜ ਪਏ। ਤੇਲੀ ਉਸ ਨੂੰ ਕਹਿਣ ਲੱਗਾ, 'ਜਾਟ ਰੇ ਜਾਟ ਤੇਰੇ ਸਿਰ ਪੇ ਖਾਟ'। ਜਾਟ ਵੀ ਪੂਰਾ ਗੁੱਸੇ ਵਿਚ ਸੀ ਤੇ ਉਹ ਵੀ ਕਵੀਸ਼ਰੀ ਕਰਨ ਦੇ ਅੰਦਾਜ਼ ਵਿਚ ਤੇਲੀ ਨੂੰ ਕਹਿਣ ਲੱਗਾ ਕਿ 'ਤੇਲੀ ਰੇ ਤੇਲੀ ਤੇਰੇ ਸਿਰ ਪਰ ਕੋਹਲੂ'। ਇਸ 'ਤੇ ਤੇਲੀ ਨੇ ਕਿਹਾ ਕਿ ਜਾਟ ਤੇਰੀ ਕਵਿਤਾ ਕੀ ਕੋਈ ਤੁਕ ਤੋ ਬਣੀ ਨਹੀਂ ਤਾਂ ਅੱਗੋਂ ਜਾਟ ਨੇ ਜਵਾਬ ਦਿੱਤਾ ਕਿ ਮੈਂ ਤੁਕ ਬਣਾ ਕੇ ਕੀ ਲੈਣਾ ਸੈ। ਤੂ ਸੁਸਰੇ! ਕੋਹਲੂ ਕੇ ਭਾਰ ਕੇ ਨੀਚੇ ਤੋ ਦਬੇਗਾ।

ਇਹ ਵੀ ਕੁਦਰਤ ਦੀ ਇਕ ਗੰਭੀਰ ਵਿਡੰਬਣਾ ਹੈ ਕਿ ਖੁਸਰੇ ਮਨੁੱਖੀ ਸਮਾਜ ਦਾ ਇਕ ਅਵੱਲਾ ਜਿਹਾ ਅੰਗ ਰਹੇ ਹਨ। ਸਮਾਜ ਨੇ ਹੀਜੜਿਆਂ ਨੂੰ ਅਜ ਤਕ ਵੀ ਕਦੇ ਸਵੀਕਾਰਿਆ ਨਹੀਂ ਹੈ। ਫਿਰ ਇਹ ਵੀ ਇਕ ਸਮਾਜਿਕ ਵਿਡੰਬਣਾ ਹੈ ਕਿ ਸ਼ਾਹੀ ਹਰਮਾਂ ਵਿਚ ਹਮੇਸ਼ਾਂ ਤੋਂ ਖੁਸਰੇ-ਹੀਜੜੇ ਗੋਪਨੀਅਤਾ, ਇਜ਼ਤ, ਸ਼ਿਸ਼ਟਾਚਾਰ ਤੇ ਰਾਜ਼ਦਾਰੀ ਦੇ ਭਾਈਵਾਲ ਰਹੇ ਹਨ। ਬਹਿਰਹਾਲ, ਇਨ੍ਹਾਂ ਦਾ ਆਪਣਾ ਹੀ ਤਬਕਾ ਹੁੰਦਾ ਹੈ, ਜਿਸ ਵਿਚ ਇਨ੍ਹਾਂ ਦਾ ਆਪਣਾ ਹੀ ਕਾਨੂੰਨ ਵਿਧਾਨ ਹੁੰਦਾ ਹੈ। ਇਹ ਸ਼ੁਰੂ ਤੋਂ ਹੀ ਮਰਾਸੀਆਂ, ਭੰਡਾਂ ਤੇ ਢਾਡੀਆਂ ਵਾਂਗੂੰ ਗਾਉਣ-ਵਜਾਉਣ ਨਾਲ ਲੋਕਾਂ ਦਾ ਮਨ-ਪ੍ਰਚਾਵਾ ਕਰਦੇ ਰਹੇ ਹਨ। ਸਾਡੇ ਸਮਾਜ ਵਿਚ ਹੁਣ ਤਕ ਵੀ ਖੁਸਰੇ ਖਾਸ ਕਰਕੇ ਮੁੰਡੇ ਦੇ ਜਨਮ ਸਮੇਂ ਵਧਾਈ ਲੈਣ ਆਉਂਦੇ ਹਨ। ਫਿਰ ਇਹ ਉਸ ਪਰਿਵਾਰ ਦੀ ਹੈਸੀਅਤ ਤੋਂ ਵੀ ਵੱਧ ਵਧਾਈ ਲੈ ਕੇ ਉਠਦੇ ਹਨ। ਇਨ੍ਹਾਂ ਨੂੰ ਨਾਂਹ-ਨੁੱਕਰ ਕਰਨਾ ਕੋਈ ਖਾਲਾ ਜੀ ਦਾ ਵਾੜਾ ਨਹੀਂ। ਸਗੋਂ ਇਨ੍ਹਾਂ ਨੂੰ ਨਰਾਜ਼ ਕਰਨਾ ਜਾਂ ਛੇੜਨਾ ਭਰਿੰਡਾਂ ਦੇ ਖੱਖਰ ਨੂੰ ਛੇੜਨ ਵਾਂਗੂੰ ਮਾੜਾ ਹੀ ਹੁੰਦਾ ਹੈ।

ਸਾਡੇ ਸਮਾਜ ਵਿਚ ਜਦੋਂ ਕੋਈ ਬੰਦਾ ਕਿਸੇ ਆਮ ਗੱਲਬਾਤ ਤੋਂ ਲੈ ਕੇ ਕਿਸੇ ਸੰਜੀਦਾ ਮਸਲੇ ਵਿਚ ਬੇਮਤਲਬ ਹੀ ਸ਼ਾਮਲ ਹੋ ਜਾਵੇ ਤਾਂ ਕਿਹਾ ਜਾਂਦਾ ਹੈ ਕਿ ਇਹ ਵਿਅਰਥ ਹੀ ਧੂੜ ਵਿਚ ਟੱਟੂ ਭਜਾਈ ਜਾਂਦਾ ਹੈ। ਇਸ ਪ੍ਰਸੰਗ ਵਿਚ ਮੈਨੂੰ ਧੂੜ ਵਿਚ ਟੱਟੂ ਭਜਾਈ ਜਾਂਦੇ ਇਕ ਮਰਾਸੀ ਦੀ 'ਪਾਂਚਵੇਂ ਸਵਾਰ' ਵਾਲੀ ਕਹਾਣੀ ਯਾਦ ਆਈ ਹੈ। ਇਕ ਵਾਰੀ ਦੀ ਗੱਲ ਹੈ ਕਿ ਮੁਗਲ ਸ਼ਾਸਨ ਸਮੇਂ ਦਿੱਲੀ ਦਰਬਾਰ ਵਿਚ ਸੂਬੇ ਦੀ ਨੁਮਾਇੰਦਗੀ ਕਰਨ ਵਾਸਤੇ ਸਰਹਿੰਦ ਤੋਂ ਚਾਰ ਘੋੜ ਸਵਾਰ ਜਾ ਰਹੇ ਸਨ। ਉਨ੍ਹਾਂ ਨੂੰ ਰਸਤੇ ਵਿਚ ਕੋਈ ਮਰਾਸੀ ਟੱਟੂ

ਸਵਾਰ ਵੀ ਮਿਲ ਗਿਆ। ਗੌਰਤਲਬ ਹੈ ਕਿ ਮਰਾਸੀ ਗੱਲਬਾਤ ਕਰਨ ਦਾ ਮਾਹਿਰ ਸੀ। ਇਸ ਲਈ ਦਰਬਾਰੀ ਸ਼ਾਹ-ਸਵਾਰਾਂ ਨੇ ਮਰਾਸੀ ਦੀ ਬੇਨਤੀ-ਬੇਨਤਾ ਪ੍ਰਵਾਨ ਕਰਦੇ ਹੋਏ, ਉਸਨੂੰ ਵੀ ਆਪਣੇ ਨਾਲ ਰਲਾ ਲਿਆ ਅਤੇ ਉਹ ਵੀ ਸ਼ਾਹੀ ਦਰਬਾਰ ਵਿਚ ਪਹੁੰਚ ਗਿਆ। ਜਦੋਂ ਬਾਦਸ਼ਾਹ ਸਲਾਮਤ ਨੇ ਦੇਖਿਆ ਕਿ ਚਾਰ ਸਵਾਰ ਤਾਂ ਸਰਹਿੰਦ ਰਿਆਸਤ ਦੇ ਵੱਡੇ ਅਹਿਲਕਾਰ ਹਨ, ਪਰ ਪੰਜਵਾਂ ਟੱਟੂ ਸਵਾਰ ਐਂਵੇ ਹੀ 'ਸਿਰ ਕੱਢ ਲੀਡਰਾਂ ਵਾਂਗ' ਅੱਗੇ-ਪਿੱਛੇ ਹੁੰਦਾ ਫਿਰ ਰਿਹਾ ਹੈ ਤਾਂ ਬਾਦਸ਼ਾਹ ਨੇ ਸ਼ੱਕ ਜ਼ਾਹਿਰ ਕੀਤਾ। ਬਾਦਸ਼ਾਹ ਨੇ ਉਨ੍ਹਾਂ ਨੂੰ ਪੁੱਛਿਆ ਕਿ ਸਰਹਿੰਦ ਤੋਂ ਕਿੰਨੇ ਸ਼ਾਹ-ਸਵਾਰ ਆਏ ਹੋ ਤਾਂ ਦੂਜਿਆਂ ਦੇ ਬੋਲਣ ਤੋਂ ਪਹਿਲਾਂ ਹੀ ਉਹ ਟੱਟੂ ਸਵਾਰ ਆਪਣੇ ਵੱਲ ਨੂੰ ਇਸ਼ਾਰਾ ਕਰਕੇ ਤੜੱਕ ਦੇਣੇ ਬੋਲਿਆ, "ਹਜ਼ੂਰ! ਹਮ ਪਾਂਚੋਂ ਸਵਾਰ ਸਰਹਿੰਦ ਸੇ ਆਏ ਹੈਂ"। ਇਹ ਮਰਾਸੀਆਂ ਦੀ ਹਾਜ਼ਰ ਜੁਆਬੀ ਦੀ ਇਕ ਉਦਾਹਰਣ ਹੈ।

ਇਸ ਸੰਦਰਭ ਵਿਚ ਬਾਦਸ਼ਾਹ ਅਕਬਰ ਦੇ ਨੌਂ ਰਤਨਾਂ ਵਿਚੋਂ ਇਕ ਪ੍ਰਸਿੱਧ ਨਾਮ ਬੀਰਬਲ ਦਾ ਹੈ ਜੋ ਕਿ ਆਪਣੀ ਹਾਜ਼ਰ-ਜੁਆਬੀ ਲਈ ਜਾਣਿਆ ਜਾਂਦਾ ਹੈ। ਇਕ ਵਾਰ ਅਕਬਰ ਨੇ ਉਸ ਨੂੰ ਪੁਛਿਆ ਕਿ ਮੈਨੂੰ ਕੋਈ ਚਾਰ ਵੱਡੇ ਮੂਰਖ ਮਿਲਾ। ਉਸ ਸਮੇਂ ਕੋਈ ਬੰਦਾ ਗਧੇ 'ਤੇ ਚੜ੍ਹਿਆ ਜਾ ਰਿਹਾ ਸੀ ਤੇ ਉਸ ਨੇ ਆਪਣੇ ਸਿਰ 'ਤੇ ਗੰਢੜੀ ਚੁੱਕੀ ਹੋਈ ਸੀ। ਬੀਰਬਲ ਨੇ ਉਸ ਨੂੰ ਪੁਛਿਆ ਕਿ ਤੂੰ ਗੰਢੜੀ ਕਿਉਂ ਚੁੱਕੀ ਹੋਈ ਹੈ ਤਾਂ ਉਹ ਅੱਗੋਂ ਕਹਿਣ ਲੱਗਾ ਕਿ ਮੈਂ ਆਪਣੇ ਗਧੇ ਨੂੰ ਭਾਰ ਨਾਲ ਤਾਂ ਨਹੀਂ ਮਾਰਨਾ। ਉਹ ਦੋਨੋਂ ਹੋਰ ਅੱਗੇ ਚੱਲੇ ਤਾਂ ਇਕ ਬੰਦਾ ਘਰ ਦੇ ਬਾਹਰ ਕੋਈ ਚੀਜ਼ ਲੱਭ ਰਿਹਾ ਸੀ। ਬੀਰਬਲ ਨੇ ਉਸ ਨੂੰ ਪੁਛਿਆ ਕਿ ਤੂੰ ਕੀ ਲੱਭ ਰਿਹਾ ਹੈਂ ਤਾਂ ਜੁਆਬ ਮਿਲਿਆ ਕਿ ਮੇਰੀ ਮੁੰਦਰੀ ਘਰ ਦੇ ਅੰਦਰ ਡਿੱਗ ਪਈ ਹੈ। ਬੀਰਬਲ ਨੇ ਉਸ ਨੂੰ ਕਿਹਾ ਕਿ ਤੂੰ ਫਿਰ ਮੁੰਦਰੀ ਅੰਦਰ ਕਿਉਂ ਨਹੀਂ ਲੱਭਦਾ ਤਾਂ ਅੱਗੋਂ ਫਿਰ ਉਹ ਕਹਿਣ ਲੱਗਾ ਕਿ ਮੇਰੇ ਘਰ ਅੰਦਰ ਹਨੇਰਾ ਬਹੁਤ ਹੈ।

ਬੀਰਬਲ ਨੇ ਕਿਹਾ ਕਿ ਹਜ਼ੂਰ ਸਾਡੀ ਭਾਲ ਪੂਰੀ ਹੋ ਚੁੱਕੀ ਹੈ ਤਾਂ ਅਕਬਰ ਨੇ ਕਿਹਾ ਕਿ ਹਾਲੇ ਦੋ ਮੂਰਖ ਹੋਰ ਭਾਲਣੇ ਬਾਕੀ ਹਨ। ਅੱਗੋਂ ਬੀਰਬਲ ਨੇ ਜੁਆਬ ਦਿੱਤਾ ਕਿ ਉਹ ਦੋ ਮੂਰਖ ਆਪਾਂ ਹੀ ਹਾਂ। ਤੁਸੀਂ ਅਜਿਹਾ ਸਵਾਲ ਕਰਕੇ ਮੂਰਖ ਬਣੇ ਹੋ ਅਤੇ ਮੈਂ ਇਸ ਲਈ ਮੂਰਖ ਹਾਂ ਕਿ ਇਸ ਫ਼ਜ਼ੂਲ ਕੰਮ ਵਾਸਤੇ ਤੁਹਾਡੇ ਨਾਲ ਆਪਣਾ ਸਮਾਂ ਬਰਬਾਦ ਕਰ ਰਿਹਾ ਹਾਂ। ਇਸ ਤਰ੍ਹਾਂ ਹੀ ਕਹਿੰਦੇ ਹਨ ਕਿ ਅਕਬਰ ਨੇ ਇਕ ਵਾਰੀ ਬੀਰਬਲ ਨੂੰ ਫਤਿਹਪੁਰ ਸੀਕਰੀ ਵਿਚ ਅੰਨ੍ਹਿਆਂ ਦੀ ਗਿਣਤੀ ਪੁਛ ਲਈ। ਦੂਜੇ ਦਿਨ ਬੀਰਬਲ ਮਹਿਲ ਦੇ ਬਾਹਰ ਵਾਣ ਵੱਟਣ ਬਹਿ ਗਿਆ। ਅਕਬਰ ਨੇ ਉਸ ਨੂੰ ਪੁਛਿਆ ਕਿ ਤੂੰ ਇਹ ਕੀ ਕਰ ਰਿਹਾ ਹੈਂ। ਬੀਰਬਲ ਨੇ ਜੁਆਬ ਦਿੱਤਾ ਕਿ ਜਨਾਬ ਇਸ ਸ਼ਹਿਰ ਵਿਚ ਸਾਰੇ ਹੀ ਅੰਨ੍ਹੇ ਹਨ ਕਿਉਂਕਿ ਬਾਦਸ਼ਾਹ ਨੂੰ ਵੀ ਨਹੀਂ ਦਿਸ ਰਿਹਾ ਕਿ ਮੈਂ ਕੀ ਕਰ ਰਿਹਾ ਹਾਂ।

ਇਉਂ ਹੀ ਦਰਬਾਰ ਵਿਚ ਇਕ ਵਾਰੀ ਗੱਲ ਚਲੀ ਕਿ ਆਪਣੀ ਘਰਵਾਲੀ ਤੋਂ ਕੌਣ

ਨਹੀਂ ਡਰਦਾ। ਸਾਰਿਆਂ ਨੇ ਕਿਹਾ ਕਿ ਅਸੀਂ ਤਾਂ ਸਾਰੇ ਡਰਦੇ ਹਾਂ, ਪਰ ਬੀਰਬਲ ਕਹਿਣ ਲੱਗਾ ਕਿ ਹਜ਼ੂਰ ਮੈਂ ਨਹੀਂ ਡਰਦਾ। ਅਕਬਰ ਨੇ ਖੁਸ਼ ਹੋ ਕੇ ਉਸ ਨੂੰ ਇਕ ਕਾਲਾ ਘੋੜਾ ਦੇ ਦਿਤਾ। ਅਗਲੇ ਦਿਨ ਬੀਰਬਲ ਘੋੜਾ ਮੋੜ ਲਿਆਇਆ ਤੇ ਕਹਿਣ ਲੱਗਾ ਕਿ ਮੇਰੀ ਪਤਨੀ ਕਹਿੰਦੀ ਹੈ ਕਿ ਚਿੱਟਾ ਘੋੜਾ ਲੈ ਕੇ ਆ। ਜ਼ਾਹਿਰ ਸੀ ਕਿ ਬੀਰਬਲ ਵੀ ਘਰਵਾਲੀ ਤੋਂ ਡਰਦਾ ਸੀ। ਇਸ 'ਤੇ ਬਾਦਸ਼ਾਹ ਨੇ ਕਾਲਾ ਘੋੜਾ ਵੀ ਉਸ ਤੋਂ ਵਾਪਸ ਲੈ ਲਿਆ।

ਇਸ ਤਰ੍ਹਾਂ ਹੀ ਬੀਰਬਲ ਨੇ ਇਕ ਵਾਰੀ ਅਕਬਰ ਨੂੰ ਖੁਸ਼ ਕਰਨ ਵਾਸਤੇ ਬੈਂਗਣ ਖਾਣ ਦੇ ਗੁਣ ਦਸ ਕੇ ਬੈਂਗਣਾਂ ਨੂੰ ਹੀ ਅਸਮਾਨੀਂ ਚੜ੍ਹਾ ਦਿਤਾ। ਅਗਲੇ ਦਿਨ ਜਦੋਂ ਬਾਦਸ਼ਾਹ ਦੇ ਢਿਡ ਵਿਚ ਘੁਰਲੂ ਫਿਰਿਆ ਤਾਂ ਬੀਰਬਲ ਬੈਂਗਣਾਂ ਨੂੰ ਕਾਲੇ-ਕਲੂਟੇ ਕਹਿਣ ਲਗ ਗਿਆ। ਜਦੋਂ ਉਸ ਨੂੰ ਬੈਂਗਣਾਂ ਦੀ ਸਿਫਤ ਵਿਚ ਆਪਣੀ ਬਿਆਨਬਾਜ਼ੀ ਬਦਲਣ ਬਾਰੇ ਪੁਛਿਆ ਗਿਆ ਤਾਂ ਬੀਰਬਲ ਨੇ ਜੁਆਬ ਦਿਤਾ ਕਿ ਮੈਂ ਬਾਦਸ਼ਾਹ ਸਲਾਮਤ ਦੀ ਚਾਕਰੀ ਕਰਦਾ ਹਾਂ ਕਿ ਨਾ ਕਿ ਬੈਂਗਣ ਦੀ। ਖੈਰ! ਅਜੋਕੇ ਸਮੇਂ ਵਿਚ ਕਿਸੇ ਵੱਡੇ ਬੰਦੇ ਦੀ ਖੁਸ਼ਨੂਦੀ ਹਾਸਲ ਕਰਨ ਲਈ ਸਾਡਾ ਵੀ ਹਾਲ ਬੀਰਬਲ ਵਾਲਾ ਹੀ ਬਣਿਆ ਹੋਇਆ ਹੈ। ਅਸੀਂ ਵੀ ਆਪਣੀ ਗਰਜ਼ਮੰਦੀ ਦੀ ਖਾਤਿਰ ਵੱਡੇ ਅਹੁਦੇਦਾਰਾਂ ਦਾ ਰੁਖ-ਰਵੱਈਆ ਦੇਖ ਕੇ 'ਹਵਾ ਕੁਕੜ' ਵਾਂਗੂੰ ਹਵਾ ਦੇ ਨਾਲ ਹੀ ਦਿਸ਼ਾ ਬਦਲ ਲੈਂਦੇ ਹਾਂ।

ਬਹਿਰਹਾਲ, ਬਾਦਸ਼ਾਹ ਅਕਬਰ ਅੰਬ ਚੂਪਣ ਦਾ ਬਹੁਤ ਸ਼ੌਕੀਨ ਸੀ। ਇਕ ਦਿਨ ਅਕਬਰ ਤੇ ਬੀਰਬਲ ਅੰਬ ਚੂਪ ਰਹੇ ਸਨ ਕਿ ਅਕਬਰ ਚੂਪੇ ਅੰਬ ਬੀਰਬਲ ਵਾਲੇ ਪਾਸੇ ਰੱਖੀ ਜਾਂਦਾ ਸੀ। ਅਖੀਰ ਵਿਚ ਅਕਬਰ ਫਿਰ ਬੀਰਬਲ ਨੂੰ ਕਹਿਣ ਲੱਗਾ ਕਿ ਬੀਰਬਲ ਅੰਬ ਤਾਂ ਗਧੇ ਵੀ ਨਹੀਂ ਖਾਂਦੇ ਤੇ ਤੂੰ ਇੰਨੇ ਅੰਬ ਖਾ ਗਿਆ ਹੈਂ। ਅੱਗੋਂ ਬੀਰਬਲ ਨੇ ਜੁਆਬ ਦਿਤਾ ਕਿ 'ਹਾਂ ਜੀ ਹਜ਼ੂਰ! ਗਧੇ ਹੀ ਤਾਂ ਅੰਬ ਨਹੀਂ ਖਾਂਦੇ'। ਇਸ ਦਾ ਮਤਲਬ ਇਹ ਸੀ ਕਿ ਅਕਬਰ ਅੱਗੇ ਕੋਈ ਵੀ ਅੰਬ ਦਾ ਛਿਲਕਾ ਨਹੀਂ ਸੀ ਤੇ ਬੀਰਬਲ ਤਰੀਕੇ ਨਾਲ ਬਾਦਸ਼ਾਹ ਨੂੰ ਗਧਾ ਕਹਿ ਗਿਆ।

ਇਸ ਤਰ੍ਹਾਂ ਹੀ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਦੀਆਂ ਵੀ ਕਈ ਗੱਲਾਂ ਬਹੁਤ ਹੀ ਮਨੋਰੰਜਨ ਭਰਪੂਰ ਹਨ। ਇਸ ਪ੍ਰਸੰਗ ਵਿਚ ਦਰਬਾਰੀਆਂ ਨੇ ਇਕ ਮਰਾਸੀ ਨੂੰ ਮਨਾ ਲਿਆ ਕਿ ਜੇ ਉਹ ਮਹਾਰਾਜੇ ਨੂੰ ਕਾਣਾ ਕਹਿ ਦੇਵੇ ਤਾਂ ਉਸ ਨੂੰ ਸੋਨੇ ਦੀ ਮੋਹਰ ਮਿਲੇਗੀ। ਮਰਾਸੀ ਨੇ ਰਣਜੀਤ ਸਿੰਘ ਨੂੰ ਕਾਣਾ ਕਹਿਣ ਦੀ ਬਜਾਏ ਆਪਣੇ ਲਹਿਜੇ ਵਿਚ 'ਤੇਰੀ ਇਕੋ ਅੱਖ ਸੁਲੱਖਣੀ; ਜੋ ਡਲਕਾਂ ਮਾਰੇ, ਤੈਨੂੰ ਝੁਕ-ਝੁਕ ਕਰਨ ਸਲਾਮਾਂ ਦੋ ਅੱਖਾਂ ਵਾਲੇ' ਕਹਿ ਦਿਤਾ। ਇਸ 'ਤੇ ਮਹਾਰਾਜਾ ਰਣਜੀਤ ਸਿੰਘ ਨੇ ਉਸ ਨੂੰ ਇਕ ਟੱਟੂ ਇਨਾਮ ਵਿਚ ਦੇ ਦਿਤਾ। ਅਗਲੇ ਦਿਨ ਮਰਾਸੀ 'ਮਾੜਾ ਟੱਟੂ ਸਵਖਤੇ ਸਵਾਰੀ' ਦੇ ਅਖਾਣ ਅਨੁਸਾਰ ਟੱਟੂ ਮੋੜਨ ਤੁਰ ਪਿਆ ਤੇ ਟੱਟੂ ਦੇ ਗਲ ਵਿਚ ਪਾਣੀ ਦੀ ਤੌੜੀ ਬੰਨ ਲਈ। ਮਹਾਰਾਜਾ ਉਸ ਨੂੰ ਪੁਛਣ ਲੱਗਾ ਕਿ ਤੂੰ ਆਹ ਕੀ ਕਰੀਂ ਫਿਰਦਾ ਹੈਂ ਤਾਂ ਮਰਾਸੀ ਨੇ ਕਿਹਾ ਕਿ ਹਜ਼ੂਰ ਇਹ ਟੱਟੂ

ਤਾਂ ਉਲਾਰ ਹੈ, ਇਸ ਲਈ ਮੈਂ ਇਸ ਦਾ ਭਾਰ ਸਾਵਾਂ ਕੀਤਾ ਹੈ।

ਇਉਂ ਹੀ ਅਕਾਲੀ ਫੂਲਾ ਸਿੰਘ ਬਾਰੇ ਪ੍ਰਸਿੱਧ ਹੈ ਕਿ ਉਹ ਬਹੁਤ ਹੀ ਬਹਾਦਰ ਤੇ ਬੇਬਾਕ ਸੀ। ਮਹਾਰਾਜਾ ਰਣਜੀਤ ਸਿੰਘ ਉਸ ਦਾ ਬਹੁਤ ਸਤਿਕਾਰ ਕਰਦਾ ਸੀ ਤੇ ਉਸ ਦੀ ਕਿਸੇ ਗੱਲ ਦਾ ਬੁਰਾ ਨਹੀਂ ਸੀ ਮਨਾਉਂਦਾ। ਇਕ ਵਾਰੀ ਮਹਾਰਾਜਾ ਹਾਥੀ ’ਤੇ ਸਵਾਰ ਹੋ ਕੇ ਅਕਾਲੀ ਫੂਲਾ ਸਿੰਘ ਦੇ ਘਰ ਦੇ ਅੱਗੋਂ ਦੀ ਲੰਘਿਆ ਤਾਂ ਅਕਾਲੀ ਫੂਲਾ ਸਿੰਘ ਨੇ ਟਾਂਚ ਮਾਰੀ ਕਿ ਤੂੰ ਸੰਢੇ ’ਤੇ ਕਿੱਧਰ ਚੜ੍ਹਿਆ ਫਿਰਦਾ ਹੈਂ। ਅੱਗੋਂ ਮਹਾਰਾਜੇ ਨੇ ਜੁਆਬ ਦਿਤਾ ਕਿ ਚਾਚਾ ਜੀ ਇਹ ਸੰਢਾ ਵੀ ਤਾਂ ਤੁਹਾਡਾ ਹੀ ਬਖਸ਼ਿਆ ਹੋਇਆ ਹੈ।

ਇਕ ਵਾਰ ਅਕਬਰ ਨੇ ਆਪਣੇ ਦਰਬਾਰੀਆਂ ਨੂੰ ਪੁਛਿਆ ਕਿ ਸਭ ਤੋਂ ਵਧੀਆ ਹਥਿਆਰ ਕਿਹੜਾ ਹੈ। ਕਿਸੇ ਨੇ ਤਲਵਾਰ, ਕਿਸੇ ਨੇ ਤੀਰ ਤੇ ਕਿਸੇ ਨੇ ਬਰਛੇ ਨੂੰ ਬਹੁਤ ਹੀ ਵਧੀਆ ਹਥਿਆਰ ਦੱਸਿਆ। ਇੰਨੇ ਨੂੰ ਇਕ ਭੂਤਰਿਆ ਹਾਥੀ ਉਧਰ ਆ ਗਿਆ। ਸਾਰਿਆਂ ਨੇ ਆਪਣੇ-ਆਪਣੇ ਹਥਿਆਰ ਵਰਤੇ, ਪਰ ਹਾਥੀ ਨਾ ਮੁੜਿਆ। ਬੀਰਬਲ ਨੇ ਕੋਲ ਖਲੋਤਾ ਇਕ ਕਤੂਰਾ ਚੁਕ ਕੇ ਹਾਥੀ ਦੇ ਸਿਰ ਵਿਚ ਮਾਰ ਦਿਤਾ। ਇਸ ’ਤੇ ਕੁੱਤੇ ਦੇ ਚਿਆਂ-ਚਿਆਂ ਕਰਨ ਨਾਲ ਹਾਥੀ ਭੱਜ ਗਿਆ ਕਿ ਇਹ ਤਾਂ ਕੋਈ ਨਵਾਂ ਹੀ ਹਥਿਆਰ ਹੈ। ਬਹਿਰਹਾਲ, ਬੀਰਬਲ ਦੀ ਇਹ ਗੱਲ ਅਜ ਤਕ ਵੀ ਪ੍ਰਸਿੱਧ ਹੈ ਕਿ ‘ਹਥਿਆਰ ਉਹ ਹੀ ਵਧੀਆ ਹੈ ਜੋ ਵੇਲੇ ਸਿਰ ਕੰਮ ਆ ਜਾਵੇ’।

## ਅਮਲੀਆਂ ਦੇ ਹਾਸੇ ਠੱਠੇ

ਇਉਂ ਹੀ ਹਾਸੇ-ਠੱਠੇ ਦੇ ਚੰਗੇ-ਮਾੜੇ ਸਮਾਜਿਕ ਪ੍ਰਚੱਲਣ ਵਿਚ ਗੌਰਤਲਬ ਹੈ ਕਿ ਸ਼ੁਰੂ ਤੋਂ ਹੀ ਸਾਡੇ ਸਮਾਜ ਵਿਚ ਅਮਲੀਆਂ ਤੇ ਨਸ਼ੇੜੀਆਂ ਦਾ ਇਕ ਵੱਖਰਾ ਹੀ ਵਰਗ ਰਿਹਾ ਹੈ। ਬੇਸ਼ੱਕ ਜਾਤ-ਗੋਤ ਦੇ ਪੱਖੋਂ ਅਮਲੀਆਂ ਦਾ ਕੋਈ ਸਮਾਜਿਕ ਤਬਕਾ ਨਹੀਂ ਹੁੰਦਾ, ਸਗੋਂ ਅਫ਼ੀਮ ਤੇ ਭੁੱਕੀ ਦਾ ਅਮਲ ਕਰਨ ਦੇ ਆਦੀ ਲੋਕਾਂ ਨੂੰ ਆਮ ਤੌਰ ’ਤੇ ਅਮਲੀ ਕਿਹਾ ਜਾਂਦਾ ਹੈ। ਫਿਰ ਬਦਕਿਸਮਤੀ ਇਹ ਹੈ ਕਿ ਅਮਲੀ ਲੋਕ ਨਸ਼ੇ ਦੀ ਲਤ ਵਿਚ ਇੰਨੇ ਘੋਰੀ, ਘੌਲੀ ਤੇ ਆਲਸੀ ਹੋ ਜਾਂਦੇ ਹਨ ਕਿ ਨਸ਼ਾ-ਪੱਤਾ ਛਕਣ ਤੋਂ ਬਿਨਾਂ ਇਨ੍ਹਾਂ ਦੇ ਹੱਡ-ਪੈਰ ਹੀ ਨਹੀਂ ਜੁੜਦੇ। ਇਸ ਵਾਸਤੇ ਅਮਲੀ ਬੰਦੇ ਸਵੇਰੇ ਉੱਠਣ ਸਾਰ ਨਸ਼ੇ ਦੀ ਭਾਲ ਵਿਚ ਤੁਰ ਪੈਂਦੇ ਹਨ। ਜਦੋਂ ਅਮਲੀ ਨੂੰ ਨਸ਼ਾ ਮਿਲ ਜਾਂਦਾ ਹੈ ਤਾਂ ਸਮਝੋ ਕਿ ਉਸ ਦਾ ਦਿਨ ਸਕਾਰਥ ਹੋ ਗਿਆ ਹੈ। ਫਿਰ ‘ਨਸ਼ਾ ਖਿੜਨ’ ਉਪਰੰਤ ਅਮਲੀ ਤੇ ਨਸ਼ੇੜੀ ਬੰਦੇ ਸਾਰਾ ਦਿਨ ਨਸ਼ੇ ਦੀ ਲੋਰ ਵਿਚ ਬਾਗੋ-ਬਾਗ ਰਹਿੰਦੇ ਹਨ। ਫਿਰ ਉਨ੍ਹਾਂ ਦੀ ਹਰ ਗੱਲ ਇਕ ਹਾਸਰਸੀ ਜਿਹੀ ਵਹਿਵਤ ਦੀ ਪ੍ਰਤੀਕ ਬਣ ਜਾਂਦੀ ਹੈ।

ਇਸ ਪ੍ਰਥਾਇ ਦੋ ਅਫ਼ੀਮੀਆਂ ਦੀ ਗੱਲ ਹੈ ਕਿ ਉਹ ਨਸ਼ਾ-ਪੱਤਾ ਕਰਕੇ ਇਕੋ ਮੰਜੇ ’ਤੇ ਸੌਂ ਗਏ। ਜਦੋਂ ਅੱਧੀ ਕੁ ਰਾਤ ਨੂੰ ਇਕ ਅਮਲੀ ਦੀ ਪੀਨਕ ਟੁੱਟੀ ਤਾਂ ਉਹ ਕਹਿਣ ਲੱਗਾ ਕਿ ਬਾਈ ਸਿਆਂ; ਮੇਰੇ ਨਾਲ ਤਾਂ ਕੋਈ ਹੋਰ ਬੰਦਾ ਸੁੱਤਾ ਪਿਆ ਹੈ। ਉਸ ਦਾ ਬੇਲੀ ਕਹਿਣ

ਲੱਗਾ ਕਿ ਸਾਲੇ ਨੂੰ ਧੱਕਾ ਮਾਰ ਕੇ ਥੱਲੇ ਸੁਟ ਦੇ। ਇਉਂ ਦੋਨੋਂ ਲਗਦੇ ਹੱਥ ਲਟਾ-ਪੀਂਘ ਹੋ ਗਏ। ਪਹਿਲਾ ਅਮਲੀ ਧੱਕਮ-ਧੱਕੀ ਵਿਚ ਥੱਲੇ ਡਿੱਗ ਪਿਆ ਤਾਂ ਦੂਜਾ ਅਮਲੀ ਪੁਛਣ ਲੱਗਾ ਕਿ ਤੇਰੇ ਨਾਲ ਦਾ ਬੰਦਾ ਥੱਲੇ ਡਿੱਗਿਆ ਹੈ ਕਿ ਨਹੀਂ। ਇਸ 'ਤੇ ਪਹਿਲਾ ਅਮਲੀ ਕਹਿਣ ਲੱਗਾ ਕਿ ਨਹੀਂ ਬਾਈ ਮੇਰੇ ਨਾਲ ਦਾ ਤਾਂ ਖਾਸਾ ਤਕੜਾ ਹੈ। ਇਸ ਲਈ ਸਾਲੇ ਨੇ ਮੈਨੂੰ ਹੀ ਭੁੰਜੇ ਸੁਟ ਦਿੱਤਾ ਹੈ।

ਇਸ ਪ੍ਰਥਾਇ ਮੇਰੇ ਪਿੰਡੋਂ ਤਾਇਆ ਜੀ ਮੁਕੰਦ ਸਿੰਘ ਸਵੇਰੇ ਹੀ ਅਫ਼ੀਮ ਉਰਫ਼ 'ਕਾਲੀ ਨਾਗਣੀ' ਦਾ ਮੋਟਾ ਮਾਵਾ ਛਕ ਕੇ ਸਾਰਾ ਦਿਨ ਤਰਾਰੇ ਵਿਚ ਰਹਿੰਦੇ ਸਨ ਤੇ ਜ਼ਿਆਦਤਰ "ਘੁੱਗੀ ਦੰਦ-ਘੁੱਗੀ ਦੰਦ; ਫੀਮ ਖਾ ਗਿਆ ਵਿਚਾਰਾ ਮੁਕੰਦ। ਕੱਸੀ ਚੱਲੇ ਤੇ ਸੂਆ ਬੰਦ; ਕੀ ਕਰੂਗਾ ਵਿਚਾਰਾ ਮੁਕੰਦ" ਜਿਹਾ ਰਾਗ ਅਲਾਪਦੇ ਰਹਿੰਦੇ ਸਨ।

ਨਸ਼ੇ ਤੇ ਨਸ਼ੇੜੀਆਂ ਦੇ ਪ੍ਰਸੰਗ ਵਿਚ ਕਈ ਹੋਰ ਵੀ ਅਵੱਲੀਆਂ ਜਿਹੀਆਂ ਬਾਤਾਂ ਪ੍ਰਚਲਿਤ ਹਨ। ਕਹਿੰਦੇ ਹਨ ਕਿ ਕੋਈ ਵੀ ਨਸ਼ਈ ਆਪਣਾ ਆਰ-ਪਰਿਵਾਰ ਤਾਂ ਛੱਡ ਸਕਦਾ ਹੈ, ਪਰ ਨਸ਼ਾ ਛੱਡਣਾ ਉਸ ਲਈ ਮਰਨ ਦੇ ਬਰਾਬਰ ਹੈ। ਸਗੋਂ ਅਮਲੀਆਂ-ਭੰਗੀਆਂ ਨੇ ਭੰਗ, ਪੋਸਤ, ਅਫੀਮ ਤੇ ਸ਼ਰਾਬ ਸਬੰਧੀ ਕਿੰਨੇ ਹੀ ਵਿਸ਼ੇਸ਼ਣ ਤੇ ਲਕਬ ਘੜੇ ਹਨ। ਜਿਵੇਂ ਕਿ

ਭੰਗ ਕਹੇ ਮੈਂ ਰੰਗ-ਬਰੰਗੀ; ਪੋਸਤ ਕਹੇ ਮੈਂ ਸ਼ਾਹਜਹਾਨ
ਅਮੀਰ ਕਹੇ ਮੈਂ ਚਿਮਨੀ ਬੇਗਮ; ਮੈਨੂੰ ਛਡ ਕੇ ਤੂੰ ਜਾਊ ਕਹਾਂ।

'ਮੇਰਾ ਪਿੰਡ' ਪੁਸਤਕ ਵਿਚ ਗਿਆ ਨੀ ਗੁਰਦਿਤ ਸਿੰਘ ਨੇ ਇਸ ਪ੍ਰਥਾਇ ਇਕ ਪ੍ਰਸੰਗ ਲਿਖਿਆ ਹੈ ਕਿ ਅਫ਼ੀਮੀ ਕਹਿੰਦੇ ਹਨ ਕਿ ਅਫ਼ੀਮ ਵਰਗਾ ਕਿਹੜਾ ਨਸ਼ਾ ਹੈ। ਬੰਦਾ ਅਫ਼ੀਮ ਦਾ ਇਕ ਮਾਵਾ ਖਾ ਲਵੇ ਤਾਂ 'ਕੁੱਤੀਆਂ ਅਸਮਾਨ ਨੂੰ ਭੌਂਕਣ ਲਗ ਜਾਂਦੀਆਂ' ਹਨ। ਫਿਰ ਬੰਦੇ ਦੀ ਅਵਾਜ਼ ਟੱਲੀ ਵਾਂਗ ਟੁਣਕਦੀ ਹੈ ਤੇ ਸਰੀਰ ਵਿਚ ਚਰੜ੍ਹ-ਭੂੰਡੀਆਂ ਭਾਵ ਚਿੰਗੀਆੜੀਆਂ ਨਿਕਲਣ ਲਗ ਪੈਂਦੀਆਂ ਹਨ।

ਬਹਿਰਹਾਲ, ਨਸ਼ੇੜੀ ਮੰਨਦੇ ਹਨ ਕਿ ਨਸ਼ਾ ਕੋਈ ਵੀ ਹੋਵੇ, ਇਕ ਵਾਰ ਤਾਂ ਨਸ਼ੇ ਦਾ ਜਾਦੂ ਸੁਰਗਾਂ ਦੇ ਝੂਟੇ ਦੇ ਦਿੰਦਾ ਹੈ। ਫਿਰ ਸਾਈਕਲ ਦੀ ਗਰਾਰੀ ਦੇ ਫੇਲ ਹੋਏ ਕੁੱਤਿਆਂ ਦੇ ਦੁਬਾਰਾ ਰਵਾਂ ਹੋਣ ਵਾਂਗੂ ਬੰਦੇ ਦੇ ਦਿਮਾਗ ਦੇ ਕੁੱਤੇ ਵੀ ਕੰਮ ਕਰਨ ਲਗ ਪੈਂਦੇ ਹਨ। ਮੁੱਕਦੀ ਗੱਲ! ਇਉਂ ਫਿਰ ਬੰਦੇ ਦੀਆਂ ਸੋਚ ਦੀਆਂ ਕੁੱਤੀਆਂ ਘਰਾਂ ਦੇ ਗੰਦੇ ਪਾਣੀ ਦੇ ਨਿਕਾਸੀ ਅਨਾਰਦਾਨਿਆਂ ਭਾਵ ਮੋਘਰਿਆਂ ਵਿਚੋਂ ਦੀ ਲੰਘ ਕੇ ਛੱਤਣੀਂ ਜਾ ਚੜ੍ਹਾਉਂਦਾ ਹੈ।

ਇਸ ਤਰ੍ਹਾਂ ਹੀ ਪੁਰਾਣੇ ਜਗੀਰਦਾਰ ਤੇ ਸਰਦਾਰ ਆਪਣੀ ਸਰਦਾਰੀ ਦੀ ਪੈਂਠ ਬੰਨਣ ਲਈ ਅਫ਼ੀਮ ਦਾ ਮੋਟਾ ਮਾਵਾ ਛਕਦੇ ਸਨ। ਇਹ ਉਦੋਂ ਦੀ ਗੱਲ ਹੈ ਜਦੋਂ ਲੋਕਾਂ ਨੂੰ ਚਾਂਦੀ ਦੀ ਮੁੰਦਰੀ ਨਸੀਬ ਨਹੀਂ ਸੀ ਹੁੰਦੀ, ਉਦੋਂ ਇਨ੍ਹਾਂ ਚੌਧਰੀਆਂ ਦੀਆਂ ਅਫ਼ੀਮ ਵਾਲੀਆਂ

ਡੱਬੀਆਂ ਵੀ ਚਾਂਦੀ ਦੀਆਂ ਹੁੰਦੀਆਂ ਸਨ। ਨਸ਼ਿਆਂ ਸਬੰਧੀ ਇਨ੍ਹਾਂ ਸਰਦਾਰਾਂ ਨੇ ਆਪਣੀ ਹੀ ਕਿਸਮ ਦੇ ਟੋਟਕੇ ਘੜੇ ਹੁੰਦੇ ਸਨ। ਇਨ੍ਹਾਂ ਦਾ ਮੰਨਣਾ ਸੀ ਕਿ 'ਜਿਸ ਨੇ ਖਾਧੀ ਅਫ਼ੀਮ ਦੀ ਡਲੀ; ਉਸ ਬੰਦੇ ਨਾਲੋਂ ਬੇਟੀ ਭਲੀ' ਜਾਂ ਜਿਥੇ ਅਫ਼ੀਮ ਨਹੀਂ ਉਥੇ ਤਾਜ਼ੀਮ ਭਾਵ ਸਭਿਆਚਾਰ ਨਹੀਂ ਜਾਂ ਫਿਰ ਜਿਥੇ ਚਰਸ ਨਹੀਂ ਉਥੇ ਕੋਈ ਤਰਸ ਨਹੀਂ। ਬਹਿਰਹਾਲ, ਜਿਥੋਂ ਤਕ ਨਸ਼ਈ ਜਗੀਰਦਾਰੀ ਸਮਾਜ ਵਲੋਂ ਤਰਸ ਦਾ ਸਵਾਲ ਹੈ, ਉਹ ਤਾਂ ਇਹ ਹੈ ਕਿ ਇਹ ਲੋਕ ਆਪਣੇ ਸ਼ਰੀਕਾਂ ਤੇ ਖਾਸ ਕਰਕੇ ਉਨ੍ਹਾਂ ਦੇ ਬੱਚਿਆਂ ਨੂੰ ਅਫ਼ੀਮ-ਸ਼ਰਾਬ ਦੀ ਇੱਲਤ ਦਾ ਇਹੋ-ਜਿਹਾ ਕੋਹੜ ਲਾ ਦਿੰਦੇ ਸਨ ਕਿ ਉਹ ਨਾ ਜਿਉਂਦਿਆਂ ਵਿਚ ਤੇ ਨਾ ਮਰਿਆਂ ਵਿਚ ਰਹਿੰਦਾ ਸੀ।

ਇਉਂ ਇਹ ਜਗੀਰਦਾਰੀ ਸੋਚ ਦੇ ਲੋਕ ਆਪਣੇ ਹੀ ਭੈਣ-ਭਰਾਵਾਂ ਤੇ ਸ਼ਰੀਕੇ ਤੋਂ ਸਿਰ-ਵੱਢਵਾਂ ਬਦਲਾ ਲੈਂਦੇ ਸਨ। ਇਨ੍ਹਾਂ ਲੋਕਾਂ ਦੀ ਇਕ ਪੁੱਠੀ ਸਿੱਖਿਆ ਇਹ ਹੁੰਦੀ ਸੀ ਕਿ ਨਸ਼ਿਆਂ-ਪੱਤਿਆਂ ਬਾਰੇ ਬਹੁਤਾ ਸੋਚਣਾ ਫਜ਼ੂਲ ਹੈ। ਸਗੋਂ ਜੀਵਨ ਵਿਚ ਨਸ਼ਿਆਂ ਦੇ ਬਹਿਸ਼ਤੀ-ਬਾਗਾਂ ਦੇ ਬੁੱਲੇ ਵੱਢਣੇ ਚਾਹੀਦੇ ਹਨ। ਇਸ ਲਈ ਇਨ੍ਹਾਂ ਲੋਕਾਂ ਦੀ ਸੋਚ-ਸਮਝ ਅਨੁਸਾਰ 'ਸੋਚ ਕਹੇ ਮੈਂ ਸੁਘੜ-ਨਾਰ; ਪਰ ਜੋ ਕਰਕੇ ਸੋਚੇ ਸੋ ਮੂੜ' ਜਿਹੇ ਟੋਟਕਿਆਂ ਦੀ ਬੜੀ ਗਲਤ ਜਿਹੀ ਮਾਨਤਾ ਬਣੀ ਹੋਈ ਸੀ।

ਖੈਰ! ਇਸ ਪੱਖੋਂ ਸਾਡੇ ਸਮਾਜ ਦਾ ਇਹ ਜਗੀਰਦਾਰੀ ਅਮਲੀ ਤਬਕਾ ਦਰਅਸਲ, ਛਿੱਤਰਾਂ ਦਾ ਹੱਕਦਾਰ ਸੀ ਕਿਉਂਕਿ ਇਹ ਆਪ ਤਾਂ ਖਰਾਬ ਹੁੰਦੇ ਹੀ ਸਨ, ਸਗੋਂ ਆਪਣੇ ਸ਼ਰੀਕੇ ਨੂੰ ਵੀ ਖੱਜਲ-ਖੁਆਰ ਕਰਦੇ ਸੀ। ਇਨ੍ਹਾਂ ਨਸ਼ੇੜੀਆਂ ਦੀ ਜੁੰਡਲੀ ਦੀ ਸੋਹਬਤ ਦਾ ਸਾਰਾ ਸਾਰ ਬਸ 'ਜਿਹੋ-ਜਿਹੀ ਨੰਦੋ ਬਾਹਮਣੀ; ਓਹੋ ਜਿਹਾ ਘੁੱਦੂ ਜੇਠ' ਅਨੁਸਾਰ ਇਕ ਅਖਾਣ ਦੁਆਰਾ ਹੀ ਹੋ ਜਾਂਦਾ ਹੈ। ਅਮਲੀ ਲੋਕ ਇਕ-ਦੂਜੇ ਨੂੰ ਖੁਸ਼ੀ-ਖੁਸ਼ੀ ਨਸ਼ੇ ਵੰਡਦੇ ਫਿਰਦੇ ਹਨ ਕਿ ਜਿਵੇਂ ਵਿਆਹ-ਸ਼ਾਦੀ 'ਤੇ ਸ਼ੀਰਨੀ ਵੰਡਦੇ ਹੋਣ। ਸਗੋਂ ਨਸ਼ੇੜੀ ਬੰਦੇ ਇਸ ਪੱਖੋਂ ਯਾਰੀ ਪੁਗਾਉਣ ਵਜੋਂ ਨਸ਼ੇ ਦੀ ਲੋਰ ਵਿਚ ਇਕ ਪੰਜਾਬੀ ਲੋਕ ਬੋਲੀ 'ਤੇਰੇ ਅੱਗੇ ਥਾਨ ਸੁਟਿਆ; ਤੂੰ ਸੁੱਥਣ ਸੁਆ ਭਾਵੇਂ ਲਹਿੰਗਾ' ਦਾ ਵਿਖਿਆਨ ਹਿਕ ਠੋਕ ਕੇ ਕਰਦੇ ਹਨ।

ਬਹਿਰਹਾਲ, ਨਸ਼ਿਆਂ ਸਬੰਧੀ ਸਾਡੀਆਂ ਇਨ੍ਹਾਂ ਗਲਤ ਜਿਹੀਆਂ ਧਾਰਨਾਵਾਂ ਦੇ ਸਬੰਧ ਵਿਚ ਕਿੱਸਾਕਾਰ ਮਾਘੀ ਸਿੰਘ ਗਿੱਲ ਦਾ ਕਥਨ 'ਦਾਰੂ ਦਿਲ ਨੂੰ ਛਾਣਦੀ, ਫ਼ੀਮ ਸੁਕਾਵੇ ਰੱਤ, ਸੁਲਫ਼ਾ ਖਈ ਖਰੀਦਦਾ, ਸੁੱਖਾ ਮਾਰੇ ਮੱਤ' ਸੱਚਾਈ ਦੇ ਪੱਖੋਂ 'ਸਾਗਰ ਨੂੰ ਗਾਗਰ' ਵਿਚ ਬੰਨ੍ਹ ਦਿੰਦਾ ਹੈ। ਇਉਂ ਹੀ ਸਾਡੇ ਮਿੱਤਰ ਬਾਈ ਮਹਿਤਾਬ ਸਿੰਘ ਅਕਸਰ ਹੀ ਆਪਣੇ ਪਿਤਾ ਜੀ ਸ੍ਰ. ਅਗੰਮ ਸਿੰਘ ਵਰਗੇ ਸਿਆਣੇ ਬੰਦਿਆਂ ਦੇ 'ਸੋਚ ਤੋਂ ਸਰੀਰ ਜਾਵੇ ਤੇ ਮੱਤ ਜਾਵੇ ਭੰਗ ਤੋਂ" ਜਿਹੇ ਕਿੰਨੇ ਹੀ ਅਨੁਭਵੀ ਕਥਨਾਂ ਦਾ ਜ਼ਿਕਰ ਇਕੋ-ਸਾਹੇ ਕਰ ਜਾਂਦੇ ਹਨ। ਸਗੋਂ ਉਹ ਇਕ ਤਾਰ ਆਪਣੀ ਗੱਲ ਤਾੜੇ ਲਾ ਕੇ ਹੀ ਹਟਦੇ ਹਨ। ਫਿਰ ਜਦੋਂ ਸਾਡੇ ਬਾਈ ਜੀ ਮਹਿਤਾਬ ਕਿਤੇ ਜੋਸ਼ ਵਿਚ ਬੋਲ ਰਹੇ ਹੋਣ ਤਾਂ ਕਿਸੇ ਦੀ ਕੀ ਤਾਕਤ ਹੈ ਕਿ ਉਨ੍ਹਾਂ

ਦੇ ਹੱਥੋਂ ਕੋਈ ਦੂਜਾ ਗੱਲ ਦੀ ਤਾਰ ਫੜ ਜਾਵੇ। ਕਈ ਵਾਰੀ ਕਿਸੇ ਨਾ ਕਿਸੇ ਮੰਚ 'ਤੇ ਇਹ ਵੀ ਹੋਇਆ ਹੈ ਕਿ ਜੇ ਬਾਈ ਜੀ ਸਟੇਜ 'ਤੇ ਬੋਲ ਰਹੇ ਹੋਣ ਤਾਂ ਉਨ੍ਹਾਂ ਨੇ ਛੇਤੀ ਕਿਤੇ ਕਿਸੇ ਦੂਜੇ ਬੁਲਾਰੇ ਨੂੰ ਮਾਈਕ ਹੀ ਨਹੀਂ ਫੜਾਇਆ।

ਖੈਰ! ਮੈਂ ਇਸ ਨੂੰ ਆਪਣੀ ਖੁਸ਼ੀ ਦਾ ਬਾਇਸ ਸਮਝਦਾ ਹਾਂ ਕਿ ਸੰਜੋਗਵਸ ਸਰਵਿਸ ਦੇ ਦੌਰਾਨ ਭਰਾਵਾਂ ਵਰਗੇ ਮਿਲੇ ਕਈ ਮਿੱਤਰਾਂ ਵਿਚੋਂ ਰੁੜਕੀ ਹੀਰਾਂ ਵਾਲੇ ਸ੍ਰ. ਮਹਿਤਾਬ ਸਿੰਘ ਭੰਗੂ ਤੇ ਫੇਰੂ ਸ਼ਹਿਰ ਨਜ਼ਦੀਕ ਪਿੰਡ ਇੱਟਾਂ ਵਾਲੀ ਦਾ ਮੇਰਾ ਛੋਟਾ ਵੀਰ ਸ੍ਰ. ਇਕਬਾਲ ਸਿੰਘ ਅਜਿਹੇ ਬੰਦੇ ਹਨ ਕਿ ਜਿਹੜੇ ਆਪਣੀ ਰੋਮਾਂਚਿਕ ਤੇ ਹਾਸਰਸੀ ਤਬੀਅਤ ਕਾਰਨ ਜ਼ਿੰਦਗੀ ਦਾ ਭਰਪੂਰ ਅਨੰਦ ਮਾਣਦੇ ਹਨ; ਜਦੋਂ ਕਿਤੇ ਸਾਡੀ ਤਿਕੜੀ ਜੁੜਦੀ ਹੈ ਤਾਂ ਅਨੰਦ ਹੀ ਬੱਝ ਜਾਂਦਾ ਹੈ।

ਖੈਰ! ਹਾਸਰਸ ਦੇ ਇਸ ਚਲ ਰਹੇ ਪ੍ਰਸੰਗ ਵਿਚ ਇਕ ਵਾਰੀ ਦੀ ਗੱਲ ਹੈ ਕਿ ਕੋਈ ਜੱਟ-ਅਮਲੀ ਫਿਰੋਜ਼ਪੁਰ ਤੋਂ ਦਿੱਲੀ ਜਾਣ ਵਾਲੀ ਗੱਡੀ 'ਤੇ ਚੜ੍ਹ ਗਿਆ। ਜਦੋਂ ਬਠਿੰਡੇ ਜੰਕਸ਼ਨ 'ਤੇ ਜਾ ਕੇ ਦਿੱਲੀ ਤੋਂ ਫਿਰੋਜ਼ਪੁਰ ਜਾਣ ਵਾਲੀ ਗੱਡੀ ਨਾਲ ਕਰਾਸ ਹੋਇਆ ਤਾਂ ਪਲੇਟਫਾਰਮ ਤੋਂ ਉਹ ਅਮਲੀ ਨਸ਼ੇ-ਪੱਤੇ ਦੀ ਲੋਰ ਵਿਚ ਫਿਰੋਜ਼ਪੁਰ ਨੂੰ ਵਾਪਸ ਜਾ ਰਹੀ ਗੱਡੀ 'ਤੇ ਚੜ੍ਹ ਗਿਆ ਅਤੇ ਅਰਾਮ ਨਾਲ ਪਹਿਲਾਂ ਵਾਂਗੂੰ ਉਤਲੀ ਸੀਟ 'ਤੇ ਲੰਮਾ ਪੈ ਗਿਆ। ਜਦੋਂ ਗੱਡੀ ਤੁਰਨ ਲੱਗੀ ਤਾਂ ਉਹ ਥੱਲੇ ਬੈਠੀਆਂ ਸਵਾਰੀਆਂ ਨੂੰ ਪੁੱਛਣ ਲੱਗਾ ਕਿ, "ਬਾਈ ਤੁਸੀਂ ਕਿਥੇ ਜਾਣਾ ਹੈ?" ਉਨ੍ਹਾਂ ਨੇ ਕਿਹਾ ਕਿ ਅਸੀਂ 'ਫਿਰੋਜ਼ਪੁਰ' ਜਾ ਰਹੇ ਹਾਂ। ਇਸ 'ਤੇ ਅਮਲੀ ਕਹਿਣ ਲੱਗਾ, "ਵਾਰੇ-ਵਾਰੇ ਜਾਈਏ! ਸਾਲੇ ਅੰਗਰੇਜ਼ਾਂ ਦੀ ਅਕਲ ਤੋਂ ਕਿ ਜਿਨ੍ਹਾਂ ਨੇ ਕਿ ਗੱਡੀ ਬਣਾਈ। ਫਿਰ ਅਮਲੀ ਹੈਰਾਨ ਹੋ ਕੇ ਕਹਿਣ ਲੱਗਾ ਕਿ ਅੰਗਰੇਜ਼ ਕਿੰਨਾਂ ਦਿਮਾਗੀ ਬੰਦਾ ਸੀ ਕਿ ਉਸ ਨੇ ਐਡੀ ਵੱਡੀ ਅਲੋਕਾਰੀ ਵਾਲੀ ਗੱਲ ਕੀਤੀ ਹੈ ਕਿ ਥੱਲੇ ਵਾਲੀਆਂ ਸਵਾਰੀਆਂ ਤਾਂ ਫਿਰੋਜ਼ਪੁਰ ਜਾ ਰਹੀਆਂ ਹਨ ਤੇ ਉਤਲੀਆਂ ਸੀਟਾਂ ਵਾਲੇ ਮੇਰੇ ਵਾਂਗੂੰ ਦਿੱਲੀ ਨੂੰ ਜਾ ਰਹੇ ਹਨ।

ਵੈਸੇ ਤਾਂ ਹਰ ਨਸ਼ਾ ਹੀ ਦਿਮਾਗ ਨੂੰ ਘੁੰਮਾ ਦਿੰਦਾ ਹੈ, ਪਰ ਸ਼ਰਾਬ ਦੀ ਇੱਲਤ ਬੰਦੇ ਦੀ ਅਕਲ 'ਤੇ ਪਰਦਾ ਪਾਉਣ ਲਈ ਹੋਰ ਨਸ਼ਿਆਂ ਤੋਂ ਮੂਹਰੇ ਹੈ ਅਤੇ ਇਹ ਤਕਰੀਬਨ ਹਰ ਫੌਜਦਾਰੀ ਕੇਸ ਵਿਚ ਆਪਣਾ ਜਲਵਾ ਦਿਖਾਉਂਦੀ ਹੈ। ਫਿਰੋਜ਼ਪੁਰ ਰੇਲਵੇ ਸਟੇਸ਼ਨ ਤੇ ਦੋ ਸੱਜਣ, ਇੱਕ ਮੱਖੂ ਦਾ ਮਝੈਲ ਭਾਊ ਤੇ ਇੱਕ ਅਬੋਹਰ ਦਾ ਬਿਸ਼ਨੋਈ ਇਕੱਠੇ ਹੋ ਗਏ। ਗੱਡੀ ਦੀ ਉਡੀਕ ਵਿਚ ਜਦੋਂ ਇਨ੍ਹਾਂ ਨੂੰ ਬੈਠਿਆਂ ਨੂੰ ਕਾਫੀ ਸਮਾਂ ਹੋ ਗਿਆ ਤਾਂ ਇਨ੍ਹਾਂ ਨੇ ਸਟੇਸ਼ਨ ਮਾਸਟਰ ਨੂੰ ਪੁੱਛਿਆ ਕਿ ਭਾਈ ਬਠਿੰਡੇ ਨੂੰ ਗੱਡੀ ਕਦੋਂ ਜਾਊਗੀ? ਫਿਰੋਜ਼ਪੁਰ ਹੁਣ ਦੇਸ਼ ਦੀ ਵੰਡ ਤੋਂ ਬਾਅਦ ਅਖੀਰਲਾ ਸਟੇਸ਼ਨ ਬਣ ਗਿਆ ਹੈ। ਇਸ ਲਈ ਸਟੇਸ਼ਨ ਮਾਸਟਰ ਨੇ ਕਿਹਾ ਕਿ ਵੀਰ ਜਦੋਂ ਬਠਿੰਡੇ ਤੋਂ ਗੱਡੀ ਆਊਗੀ ਤਾਂ ਉਦੋਂ ਦੱਸ ਸਕਦਾਂ ਹਾਂ ਕਿ ਵਾਪਸ ਕਦੋਂ ਜਾਵੇਗੀ। ਖ਼ੈਰ! ਦੋਨਾਂ ਨੇ ਰਸ ਭਰੀ ਦਾਰੂ ਦੀ ਬੋਤਲ ਦਾ ਜੁਗਾੜ ਕਰ ਲਿਆ।

ਜਦੋਂ ਉਹ ਦੋਨੋਂ ਹਵਾ-ਪਿਆਜ਼ੀ ਜਿਹੇ ਹੋ ਗਏ ਤਾਂ ਭਾਊ ਸੱਜਣ ਕਹਿਣ ਲੱਗਾ ਕਿ ਸਾਹਮਣੇ ਸੂਰਜ ਛਿਪਣ ਦਾ ਨਜ਼ਾਰਾ ਕਿੰਨਾ ਸੋਹਣਾ ਹੈ ਅਤੇ ਬਿਸ਼ਨੋਈ ਕਹੇ ਕਿ ਇਹ ਤਾਂ ਪੂਰਨਮਾਸ਼ੀ ਦਾ ਚੰਦ ਚੜ੍ਹ ਰਿਹਾ ਹੈ। ਬਹਿਰਹਾਲ, ਦੋਵਾਂ ਵਿੱਚ ਜਦੋਂ ਬਹਿਸ ਭਖ ਗਈ ਤਾਂ ਉਨ੍ਹਾਂ ਨੇ ਪਲੇਟਫਾਰਮ 'ਤੇ ਜਾਂਦੇ ਇਕ ਸੱਜਣ ਨੂੰ ਪੁੱਛਿਆ ਕਿ ਭਾਈ ਤੂੰ ਹੀ ਸਾਡਾ ਕੋਈ ਨਿਰਣਾ ਕਰ। ਖੈਰ! ਉਹ ਸੱਜਣ ਵੀ ਸਮਝ ਗਿਆ ਕਿ ਹੁਣ ਇਹ ਹਵਾ ਦੇ ਘੋੜੇ 'ਤੇ ਚੜ੍ਹੇ ਹੋਏ ਹਨ ਤੇ ਬੇਮਤਲਬ ਹੀ ਇਹ ਜਾਭਾਂ ਦੇ ਭੇੜ ਵਿਚ ਪਏ ਹੋਏ ਹਨ। ਇਸ ਲਈ ਉਹ ਕਹਿਣ ਲੱਗਾ ਕਿ ਭਰਾਵੋ ਇਹ ਤਾਂ ਤੁਹਾਡੀ ਆਪੋ-ਆਪਣੇ ਇਲਾਕੇ ਦੀ ਗੱਲ ਹੈ। ਕਿਉਂਕਿ ਮੈਂ ਤਾਂ ਬਠਿੰਡੇ ਤੋਂ ਆਇਆਂ ਹਾਂ; ਇਸ ਵਾਸਤੇ ਮੇਰੇ ਲਈ ਇਹ ਨਿਰਣਾ ਕਰਨਾ ਖਾਸਾ ਔਖਾ ਹੈ ਕਿ ਇਹ ਸੂਰਜ ਹੈ ਕਿ ਚੰਦ ਹੈ।

ਇਸ ਤਰ੍ਹਾਂ ਹੀ ਨਸ਼ਿਆਂ-ਪਤਿਆਂ ਦੇ ਮਾਰੇ ਅਮਲੀ ਵੀ ਨਸ਼ੇ ਦੀ ਲੋਰ ਵਿਚ ਅਕਾਸ਼ ਤੇ ਪਤਾਲ ਮਿਲਾਉਂਦੇ ਰਹਿੰਦੇ ਹਨ। ਇਕ ਵਾਰੀ ਅਮਲੀਆਂ ਨੇ ਸੋਚਿਆ ਕਿ ਆਪਾਂ ਜਦੋਂ ਭੰਗ ਦਾ ਗਫਾ ਰਗੜਦੇ ਹਾਂ ਤਾਂ ਉਦੋਂ ਖੂਹ 'ਤੇ ਧੁਪ ਆ ਜਾਂਦੀ ਹੈ। ਇਸ ਲਈ ਉਨ੍ਹਾਂ ਨੇ ਖੂਹ ਛਾਵੇਂ ਕਰਨ ਦੀ ਸਕੀਮ ਬਣਾਈ। ਬਸ ਫਿਰ ਕੀ ਸੀ, ਅਮਲੀਆਂ ਨੇ ਚੰਗੀ ਰੱਜ ਕੇ ਭੰਗ ਛਕੀ ਅਤੇ ਖੂਹ ਨੂੰ ਰੱਸਿਆਂ ਨਾਲ ਖਿੱਚ ਕੇ ਛਾਵੇਂ ਕਰਨ ਲਗੇ। ਨਸ਼ੇ ਦੀ ਲੋਰ ਵਿਚ ਹਈ-ਸ਼ਾਃ ਹਈ-ਸ਼ਾ ਕਰਦਿਆਂ ਉਨ੍ਹਾਂ ਦੀ ਪੀਨਕ ਲੱਗ ਗਈ। ਇਸ ਤਰ੍ਹਾਂ ਉਨ੍ਹਾਂ ਨੂੰ ਖੂਹ ਖਿਚਦਿਆਂ-ਖਿਚਦਿਆਂ ਤਰਕਾਲਾਂ ਪੈ ਗਈਆਂ ਤੇ ਦਰਖਤਾਂ ਦੇ ਪਰਛਾਵੇਂ ਖੂਹ ਉਤੇ ਆ ਗਏ। ਜਦੋਂ ਕਿਸੇ ਅਮਲੀ ਦੀ ਪੀਨਕ ਟੁਟੀ ਤਾਂ ਉਹ ਰੌਲਾ ਪਾਉਣ ਲੱਗ ਪਿਆ ਕਿ ਬਸ ਭਰਾਵੋ ਰੁਕ ਜਾਉ, ਹੁਣ ਖੂਹ ਛਾਵੇਂ ਆ ਗਿਆ ਹੈ; ਕਿਤੇ ਆਪਾਂ ਇਸ ਨੂੰ ਦੁਬਾਰਾ ਧੁਪੇ ਹੀ ਨਾ ਲੈ ਜਾਈਏ।

ਇਸ ਤਰ੍ਹਾਂ ਅਮਲੀਆਂ ਦੀ ਨਸ਼ੇ ਦੀ ਲੋਰ ਤੇ ਪੀਨਕ ਮੰਨੀ-ਪ੍ਰਮੰਨੀ ਹੈ। ਇਕ ਵਾਰੀ ਕਰਤਾਰਾ ਤੇ ਭਜਨਾ ਅਮਲੀ ਅਫੀਮ ਛਕ ਕੇ ਨਸ਼ੇ ਦੀ ਲੋਰ ਵਿਚ ਸਾਈਕਲ 'ਤੇ ਚੜ੍ਹੇ ਜਾਂਦੇ ਸੀ। ਥੋੜ੍ਹੇ ਚਿਰ ਪਿਛੋਂ ਕੈਰੀਅਰ 'ਤੇ ਪਿਛੇ ਬੈਠਾ ਭਜਨਾ ਅਮਲੀ ਡਿਗ ਪਿਆ, ਜਦੋਂ ਕਰਤਾਰ ਸਿੰਘ ਨੇ ਦੇਖਿਆ ਕਿ ਭਜਨਾ ਕਿਸੇ ਗੱਲ ਦਾ ਕੋਈ ਹੁੰਗਾਰਾ ਨਹੀਂ ਭਰ ਰਿਹਾ ਤਾਂ ਉਹ ਸਾਈਕਲ ਨੂੰ ਮੋੜ ਕੇ ਪਿਛਾਂਹ ਆਇਆ। ਜਦੋਂ ਵਾਪਸ ਆ ਕੇ ਉਸ ਨੇ ਭਜਨੇ ਨੂੰ ਉਠਾਇਆ ਤਾਂ ਅਗੋਂ ਭਜਨਾ ਕਹਿਣ ਲੱਗਾ ਕਿ ਬਾਈ ਕਰਤਾਰ ਸਿੰਹਾਂ ਮੈਂ ਤਾਂ ਮੌਜ 'ਚ ਬੈਠਾ ਹਾਂ; ਬਸ ਤੂੰ ਸੈਕਲ ਦੱਬੀ ਚਲ।

ਇਕ ਪਿੰਡ ਵਿਚ ਭੇਡਾਂ ਦੇ ਵਾੜੇ ਵਿਚ ਬਘਿਆੜ ਦਾ ਫਿਰਕਾ ਹੋ ਗਿਆ, ਜੋ ਕਿ ਗਾਹੇ-ਬਗਾਹੇ ਭੇਡਾਂ ਖਾ ਜਾਂਦਾ ਸੀ। ਇਸ ਵਾਸਤੇ ਇਕ ਅਮਲੀ ਨੂੰ ਵਾੜੇ ਦੀ ਰਾਖੀ ਬਿਠਾ ਦਿਤਾ ਤੇ ਉਸ ਦਾ ਨਸ਼ਾ-ਪੱਤਾ ਫੁੱਲ ਕਰ ਦਿੱਤਾ। ਜਦੋਂ ਬਘਿਆੜ ਆਇਆ ਤਾਂ ਅਮਲੀ ਦੀ ਪੀਨਕ ਲੱਗੀ ਹੋਈ ਸੀ। ਇਸ ਵਾਸਤੇ ਬਘਿਆੜ ਉਸ ਦੇ ਕੋਲੋਂ ਦੀ ਲੰਘ

ਗਿਆ ਤੇ ਇਕ ਭੇਡ ਮਾਰ ਦਿਤੀ। ਇਧਰ ਜਦੋਂ ਅਮਲੀ ਦੀ ਪੀਨਕ ਟੁੱਟੀ ਤਾਂ ਬਘਿਆੜ ਉਦੋਂ ਵਾੜੇ ਤੋਂ ਬਾਹਰ ਜਾ ਰਿਹਾ ਸੀ। ਬਸ ਫਿਰ ਕੀ ਸੀ, ਅਮਲੀ ਨੇ ਬਘਿਆੜ ਨੂੰ ਜੱਫਾ ਮਾਰ ਲਿਆ। ਅਗੋਂ ਬਘਿਆੜ ਨੇ ਉਸ ਦੀ ਬਾਂਹ ਫੜ ਲਈ ਤਾਂ ਅਮਲੀ ਨਸ਼ੇ ਦੀ ਲੋਰ ਵਿਚ ਕਹੀ ਜਾਵੇ ਕਿ ਸਾਲੀਏ ਭੇਡੇ! ਨਾਲੇ ਤਾਂ ਮੈਂ ਤੈਨੂੰ ਬਘਿਆੜ ਤੋਂ ਬਚਾਉਂਦਾ ਹਾਂ ਤੇ ਤੂੰ ਮੇਰੇ ਦੰਦੀਆਂ ਵੱਢੀ ਜਾਂਦੀ ਹੈਂ।

ਅਮਲੀਆਂ ਦੀ ਇਕ ਗੱਲ ਹੋਰ ਵੀ ਮਸ਼ਹੂਰ ਹੈ। ਇਕ ਅਮਲੀ ਰਾਤ ਨੂੰ ਗਲੀ ਵਿਚੋਂ ਲੰਘ ਰਿਹਾ ਸੀ, ਕੋਈ ਬੰਦਾ ਘਰਵਾਲੀ ਨਾਲ ਲੜ ਪਿਆ। ਘਰ ਵਾਲੀ ਨੂੰ ਗੁੱਸੇ ਵਿਚ ਕਹਿਣ ਲੱਗਾ, "ਮੈਂ ਤੈਨੂੰ ਹੁਣੇ ਹੀ ਨੰਦੂ ਅਮਲੀ ਨੂੰ ਫੜਾ ਦੇਣਾ ਹੈ।" ਬਸ ਅਮਲੀ ਉਥੇ ਹੀ ਬੈਠ ਗਿਆ ਕਿ ਹੁਣ ਕੋਈ ਬਖਸ਼ਿਸ਼ ਹੋਣ ਵਾਲੀ ਹੈ ਤੇ ਉਸ ਦੀ ਝੋਕ ਲੱਗ ਗਈ। ਸਵੇਰੇ ਘਰ ਦੀ ਸੁਆਣੀ ਨੇ ਚੁੱਲ੍ਹਾ-ਚੌਂਕਾ ਸੰਭਰਿਆ-ਸੰਭਾਲਿਆ ਤੇ ਸੁਆਹ ਕੰਧੋਂ ਬਾਹਰ ਵਗਾਹ ਮਾਰੀ। ਉਧਰ ਨੰਦੂ ਅਮਲੀ ਵੀ ਸਾਰੀ ਰਾਤ ਕੁਝ ਮਿਲਣ ਦੀ ਉਮੀਦ ਵਿਚ ਕੰਧ ਦੇ ਸਹਾਰੇ ਬਾਹਰ ਬੈਠਾ ਸੀ। ਜਦੋਂ ਸੁਆਹ ਉਸ ਦੇ ਸਿਰ 'ਤੇ ਪਈ ਤਾਂ ਉਹ ਅੱਭੜਵਾਹੇ ਉਠਿਆ ਤੇ ਕਹਿਣ ਲੱਗਾ 'ਸਾਲੇ ਲੰਡੇ ਦੇ; ਵਾਹ! ਓਏ ਹੁਣੇ ਤਾਂ ਕਹਿੰਦੇ ਸੀ, ਬਈ ਪ੍ਰਤਾਪੀ ਅਮਲੀ ਨੂੰ ਫੜਾ ਦੇਣੀ ਹੈ'। ਪਰ ਹੁਣ ਰੱਬਾ ਜੇ ਇਨ੍ਹਾਂ ਨੇ ਮੁਕਰਨਾ ਹੀ ਹੈ ਤਾਂ ਬੇਸ਼ੱਕ ਮੁਕਰ ਜਾਣ, ਘੱਟੋ-ਘੱਟ ਹੁਣ ਆਹ ਜੱਗੋਂ ਤੇਰਵੀਂ ਕਰਕੇ ਮੇਰੇ ਸਿਰ ਸੁਆਹ ਤਾਂ ਨਾ ਪਾਉਣ।

ਅਮਲੀ ਨਸ਼ੇ ਦੀ ਲੋਰ ਵਿਚ ਗੱਪ ਮਾਰਨ ਲੱਗੇ ਅੱਗਾ-ਪਿੱਛਾ ਨਹੀਂ ਵੇਖਦੇ। ਇਕ ਅਮਲੀ ਆਪਣੇ ਸਾਥੀ ਅਮਲੀ ਨੂੰ ਦੱਸਣ ਲੱਗਾ ਕਿ ਸਾਡੇ ਨੌਹਰੇ ਵਿਚ ਉੱਤਰ ਤੋਂ ਦੱਖਣ ਤਕ ਲੰਮੀ ਖੁਰਲੀ ਹੈ। ਅੱਗੋਂ ਦੂਜਾ ਅਮਲੀ ਕਹਿਣ ਲੱਗਾ ਸਾਡੇ ਵੀ ਇਕ ਮੱਝ ਹੈ, ਜਿਸ ਦੇ ਸਿੰਗ ਪੂਰਬ ਤੋਂ ਪੱਛਮ ਤਕ ਲੰਮੇ ਹਨ। ਪਹਿਲਾ ਅਮਲੀ ਪੁੱਛਣ ਲੱਗਾ ਕਿ ਤੁਸੀਂ ਉਸ ਨੂੰ ਕਿੱਥੇ ਬੰਨ੍ਹਦੇ ਹੋ। ਤਾਂ ਉਸ ਨੂੰ ਜਵਾਬ ਮਿਲਿਆ ਕਿ ਹੋਰ ਕਿੱਥੇ; ਤੁਹਾਡੀ ਖੁਰਲੀ 'ਤੇ ਬੰਨ੍ਹਦੇ ਹਾਂ।

ਇਉਂ ਹੀ ਦੋ ਅਮਲੀਆਂ ਨੇ ਸਕੀਮ ਬਣਾਈ ਕਿ ਜੇ ਆਪਾਂ ਕਿਤੇ ਝੂਠ ਮਾਰਦੇ ਕਿਤੇ ਹੱਦ-ਬੰਨ੍ਹਾਂ ਪਾਰ ਕਰ ਜਾਈਏ ਤਾਂ ਦੂਜਾ ਜਣਾ ਖੰਘੂਰਾ ਮਾਰ ਦਿਆ ਕਰੇ। ਖੈਰ! ਪਹਿਲਾ ਅਮਲੀ ਇਕ ਦਿਨ ਕਹਿਣ ਲੱਗਾ ਕਿ ਉਸ ਨੇ ਪੰਜਾਹ ਫੁਟ ਲੰਮਾ ਸੱਪ ਵੇਖਿਆ। ਇਸ 'ਤੇ ਦੂਜੇ ਅਮਲੀ ਨੇ ਖੰਘੂਰਾ ਮਾਰਿਆ ਤਾਂ ਉਸ ਨੇ ਕਿਹਾ ਕਿ ਸੱਪ ਤੀਹ ਫੁਟ ਲੰਮਾ ਸੀ। ਦੂਜੇ ਅਮਲੀ ਨੇ ਫਿਰ ਦੋ-ਤਿੰਨ ਖੰਘੂਰੇ ਮਾਰ ਦਿੱਤੇ; ਤਾਂ ਪਹਿਲਾ ਅਮਲੀ ਕਹਿਣ ਲੱਗਾ ਕਿ ਹੁਣ ਤੂੰ ਜਿੰਨੇ ਖੰਘੂਰੇ ਮਰਜ਼ੀ ਮਾਰੀ ਚਲ, ਪਰ ਮੈਂ ਸੱਪ ਨੂੰ ਪੰਜ ਫੁਟ ਤੋਂ ਛੋਟਾ ਨਹੀਂ ਕਰ ਸਕਦਾ।

ਸਾਡੇ ਸਮਾਜ ਵਿਚ ਪੁਲਿਸ ਦੀਆਂ ਥਾਣੇਦਾਰੀ ਵਧੀਕੀਆਂ ਪ੍ਰਸਿੱਧ ਹਨ। ਇਕ ਵਾਰ ਕਿਸੇ ਦੇ ਘਰ ਚੋਰੀ ਹੋ ਗਈ। ਥਾਣੇਦਾਰ ਪੁੱਛ-ਪੜਤਾਲ ਕਰਨ ਲਈ ਪਿੰਡ ਆਇਆ। ਜਿਸ ਦੇ ਘਰ ਚੋਰੀ ਹੋਈ ਸੀ ਉਸ ਨੇ ਘਰ ਦਾ ਗਹਿਣਾ-ਗੱਟਾ, ਭਾਂਡੇ-ਟੀਂਡੇ ਤੇ ਹੋਰ ਨਿਕ-

ਸੁਕ, ਜੋ ਚੋਰੀ ਹੋਇਆ ਸੀ; ਸਭ ਲਿਖਵਾ ਦਿੱਤਾ। ਇੰਨੇ ਨੂੰ ਉੱਧਰੋਂ ਉਨ੍ਹਾਂ ਦਾ ਇਕ ਕੁੱਕੜ ਲੰਘਿਆ। ਉਹ ਗਰੀਬ ਬੰਦਾ ਕਹਿਣ ਲੱਗਾ 'ਥਾਣੇਦਾਰ ਸਾਹਿਬ ਆਹ ਕੁੱਕੜ ਵੀ ਲਿਖ ਲਵੋ ਕਿਉਂਕਿ ਇਹ ਤੁਸੀਂ ਸੇਵਾ-ਪਾਣੀ ਵਿਚ ਰਗੜ ਜਾਣਾ ਹੈ।'

ਇਸ ਤਰ੍ਹਾਂ ਹੀ ਇਕ ਪਿੰਡ ਵਿਚ ਥਾਣੇਦਾਰ ਦੇ ਮਿੱਤਰ ਦੇ ਘਰ ਚੋਰੀ ਹੋ ਗਈ। ਥਾਣੇ ਦਾਰ ਤਫਤੀਸ਼ ਕਰਨ ਆਇਆ। ਉਸ ਨੇ ਆਸੇ-ਪਾਸੇ ਰਹਿੰਦੇ ਲੋਕਾਂ 'ਤੇ ਕੁਟਾਪਾ ਚਾੜ੍ਹ ਦਿੱਤਾ। ਇੰਨੇ ਨੂੰ ਲਾਗਲੇ ਖੂਹ 'ਤੇ ਸੁੱਤਾ ਇਕ ਅਮਲੀ ਅੜਿੱਕੇ ਚੜ੍ਹ ਗਿਆ। ਜਦੋਂ ਉਸ ਨੂੰ ਕੁੱਟ ਪੈਣ ਲੱਗੀ ਤਾਂ ਉਹ ਕਹਿਣ ਲੱਗਾ ਕਿ 'ਮੈਨੂੰ ਕੁੱਟੋ ਨਾ ਚੋਰ ਤਾਂ ਮੈਂ ਭਾਲ ਦਿਆਂਗਾ।' ਉਹ ਥਾਣੇਦਾਰ ਨੂੰ ਲੈ ਕੇ ਹਵੇਲੀ ਦੇ ਦੁਆਲੇ ਗੇੜ ਲਾਉਣ ਲੱਗ ਪਿਆ। ਥਾਣੇਦਾਰ ਬਹੁਤ ਮੋਟਾ ਸੀ। ਉਸ ਦਾ ਸਾਹ ਫੁੱਲਣ ਲੱਗਾ ਤਾਂ ਉਹ ਅਮਲੀ ਨੂੰ ਕਹਿੰਦਾ 'ਬਈ ਚੋਰ ਦੱਸੇਗਾ ਵੀ ਕਿ ਸਾਨੂੰ ਐਵੇਂ ਤੋਰੀਂ ਫਿਰੇਂਗਾ।' ਅਮਲੀ ਕਹਿੰਦਾ 'ਬੱਸ ਛੱਤਾਂ ਦੇ ਖਣ ਵਾਲੀਆਂ ਰਹਿ ਗਈਆਂ।' ਸੋ ਲੱਕੜ ਦੀ ਪੌੜੀ ਨਾਲ ਥਾਣੇਦਾਰ ਤੇ ਅਮਲੀ ਦੋ-ਚਾਰ ਵਾਰੀ ਚੋਰਾਂ ਦੀਆਂ ਪੈੜਾਂ ਦੇਖਣ ਲਈ ਛੱਤ 'ਤੇ ਚੜ੍ਹੇ। ਜਦੋਂ ਥਾਣੇਦਾਰ ਹਫ ਕੇ ਮੰਜੇ 'ਤੇ ਡਿੱਗ ਪਿਆ ਤਾਂ ਅਮਲੀ ਨੇ ਹਿਸਾਬ ਲਾਇਆ ਕਿ ਹੁਣ ਥਾਣੇਦਾਰ ਕੁੱਟਣ ਜੋਗਾ ਨਹੀਂ ਰਿਹਾ। ਇਸ ਮੌਕੇ ਅਮਲੀ ਕਹਿਣ ਲੱਗਾ ਕਿ 'ਥਾਣੇਦਾਰ ਸਾਹਿਬ ਤੁਸੀਂ ਆਪ ਹੀ ਸਿਆਣੇ ਹੋ। ਇਹ ਕੰਮ ਛੋਟੇ-ਮੋਟੇ ਚੋਰ ਦਾ ਨਹੀਂ ਹੈ ਸਗੋਂ ਇਹ ਕੰਮ ਕਿਸੇ ਪੱਕੇ ਚੋਰ ਦਾ ਹੈ।'

ਇਕ ਗੱਲ ਜੋ ਮੈਂ ਹੁਣ ਦੱਸਣ ਲੱਗਾ ਹਾਂ; ਇਹ ਕੋਈ ਕਹਾਣੀ ਨਹੀਂ ਸਗੋਂ ਆਪ ਬੀਤੀ ਖਰੀ-ਖਰੀ ਗੱਲ ਹੈ। ਸੰਨ 1974 ਵਿਚ ਮੈਂ ਫਰੀਦਕੋਟ ਵਿਖੇ ਪਹਿਲੀ ਨਿਯੁਕਤੀ ਵਜੋਂ ਮੈਜਿਸਟ੍ਰੇਟ ਲੱਗਾ। ਇਕ ਦਿਨ ਮੈਂ ਮੋਟਰ ਸਾਈਕਲ 'ਤੇ ਕਚਹਿਰੀ ਜਾ ਰਿਹਾ ਸੀ। ਕੋਤਵਾਲੀ ਦੇ ਸਾਹਮਣੇ ਉਸ ਵਕਤ ਦੇ ਨਾਮੀ ਥਾਣੇਦਾਰ ਸ੍ਰ: ਅਜੀਤ ਸਿੰਘ ਕੂਨਰ ਨਾਲ ਇਕ ਅਮਲੀ ਖਹਿਬੜ ਰਿਹਾ ਸੀ। ਮੈਂ ਪੁੱਛਿਆ ਕਿ ਕੀ ਮਾਜਰਾ ਹੈ। ਥਾਣੇਦਾਰ ਸਾਹਿਬ ਕਹਿਣ ਲੱਗੇ ਕਿ ਸਾਹਿਬ ਤੁਸੀਂ ਚੱਲੋਂ ਇਸ ਦੀ ਸਮੱਸਿਆ ਮੈਂ ਹੱਲ ਕਰ ਦਿੰਦਾ ਹਾਂ। ਪਰ ਮੈਨੂੰ ਦੂਜੇ ਬੰਦੇ ਦੇ ਹਾਵਾ-ਭਾਵਾਂ ਤੋਂ ਲੱਗਿਆ ਕਿ ਉਹ ਕੋਈ ਠੀਕ ਗੱਲ ਕਰ ਰਿਹਾ ਹੈ। ਸੋ ਮੈਂ ਥਾਣੇਦਾਰ ਸਾਹਿਬ ਨੂੰ ਆਦੇਸ਼ ਦਿੱਤਾ ਕਿ ਇਸ ਦਾ ਮਸਲਾ ਮੇਰੇ ਸਾਹਮਣੇ ਹੀ ਹੱਲ ਕਰ। ਖ਼ੈਰ! ਅਜੀਤ ਸਿੰਘ ਉਸ ਨੂੰ ਘੰਟਾ ਘਰ ਦੇ ਸਾਹਮਣੇ ਫਰੀਦਕੋਟ ਦੇ ਹਾਥੀ ਦਰਵਾਜ਼ੇ ਵੱਲ ਨੂੰ ਲੈ ਗਿਆ ਤੇ ਉਥੇ ਉਸ ਨੇ ਆਪਣੀ ਪਿਸ਼ਾਵਰੀ ਚੱਪਲ ਲਾਹ ਕੇ ਉਸ ਬੰਦੇ ਦੀ ਮੁਰੰਮਤ ਕਰ ਦਿੱਤੀ।

ਜਦੋਂ ਥਾਣੇਦਾਰ ਸਾਹਿਬ ਨੇ ਆ ਕੇ ਮੈਨੂੰ ਰਿਪੋਰਟ ਕੀਤੀ ਤਾਂ ਮੈਨੂੰ ਪਤਾ ਚੱਲਿਆ ਕਿ ਉਸ ਆਦਮੀ ਨੇ ਅਮਲ ਕੀਤਾ ਹੋਇਆ ਸੀ ਤੇ ਮਹਾਰਾਜਾ ਫਰੀਦਕੋਟ ਨੂੰ ਇਸ ਲਈ ਗਾਲ੍ਹਾਂ ਕੱਢ ਰਿਹਾ ਸੀ ਕਿ ਰਾਜੇ ਨੇ ਫਰੀਦਕੋਟ ਦਾ ਹਾਥੀ ਦਰਵਾਜ਼ਾ ਛੋਟਾ ਬਣਾਇਆ ਹੈ। ਜਦੋਂ ਉਹ ਦਰਵਾਜ਼ੇ ਦੇ ਥੱਲੇ ਜਾਂਦਾ ਹੈ ਤਾਂ ਉਸ ਦਾ ਸਿਰ ਦਰਵਾਜ਼ੇ ਨਾਲ ਲੱਗ ਜਾਂਦਾ ਹੈ। ਖ਼ੈਰ! ਮੈਨੂੰ ਸਮਝ ਆਈ ਕਿ ਵਿਗੜਿਆਂ-ਤਿਗੜਿਆਂ ਦਾ ਯਾਰ ਡੰਡਾ ਹੀ ਹੁੰਦਾ ਹੈ।

ਖੈਰ! ਹਾਸੇ-ਮਖੌਲ ਦੀਆਂ ਗੱਲਾਂ ਤਾਂ ਇਕ ਪਾਸੇ ਰਹੀਆਂ, ਅਜ ਸਮੁੱਚੇ ਪੰਜਾਬ ਦੀ

ਜਵਾਨੀ ਨੂੰ ਨਸ਼ਿਆਂ ਨੇ ਖਾ ਲਿਆ ਹੈ। ਪੰਜਾਬ ਦੀ ਆਰਥਿਕਤਾ ਵੀ ਖੋਖਲੀ ਹੋ ਚੁੱਕੀ ਹੈ। ਕੋਈ ਭਾਗਾਂ ਵਾਲਾ ਘਰ ਹੀ ਬਚਿਆ ਹੋਣਾ ਹੈ ਕਿ ਜਿਸ ਵਿਚ ਨਸ਼ਿਆਂ ਨੇ ਮੰਜਾ ਨਾ ਡਾਹ ਰੱਖਿਆ ਹੋਵੇ। ਸਗੋਂ ਅਜਿਹੇ ਬਦਕਿਸਮਤ ਮਾਂ-ਬਾਪ ਤਾਂ ਅਣਗਿਣਤ ਹਨ, ਜਿਨ੍ਹਾਂ ਦੇ ਸਾਹਮਣੇ ਉਨ੍ਹਾਂ ਦੇ ਬੱਚੇ ਨਸ਼ਿਆਂ ਖੁਣੋਂ ਅੱਡੀਆਂ ਰਗੜਦੇ ਹਨ। ਫਿਰ ਜਦੋਂ ਉਹ ਨਸ਼ਿਆਂ ਤੋਂ ਬਗੈਰ ਰਹਿ ਨਹੀਂ ਸਕਦੇ ਤਾਂ ਹਜ਼ਾਰਾਂ ਰੁਪਏ ਦੀ ਗ੍ਰਾਮਾਂ ਵਿਚ ਮਿਲਣ ਵਾਲੇ ਹੈਰੋਇਨ-ਕੋਕੀਨ ਵਰਗੇ ਨਸ਼ਿਆਂ ਨੂੰ ਖਰੀਦਣ ਵਾਸਤੇ ਘਰਾਂ ਦੇ ਘਰ ਕਰਜ਼ਾਈ ਹੋ ਰਹੇ ਹਨ ਅਤੇ ਸਾਡੀ ਬਜ਼ੁਰਗ ਪੀੜ੍ਹੀ ਜਿਉਂਦੇ-ਜੀਅ ਖੁਦਕੁਸ਼ੀਆਂ ਦਾ ਸੰਤਾਪ ਭੋਗ ਰਹੀ ਹੈ।

ਬੇਸ਼ੱਕ ਪੰਜਾਬ ਵਿਚ ਹੁਣ ਜਦੋਂ ਨਸ਼ਿਆਂ ਦੇ ਹੜ੍ਹ ਨੂੰ ਰੇਤੇ ਨਾਲ ਬੰਨਣ ਤੇ ਠੱਲਣ ਦੇ ਔਹੜ-ਪੌਹੜ ਹੋ ਰਹੇ ਹਨ ਅਤੇ ਨਸ਼ਿਆਂ ਦੇ ਵਿਰੋਧ ਵਿਚ 'ਪੋਸਤ ਮੰਗੇ ਰਿਉੜੀਆਂ, ਅਫ਼ੀਮ ਮੰਗੇ ਗੰਨੇ; ਭੰਗ ਨਿਮਾਣੀ ਆਲੀ-ਭੋਲੀ, ਜੋ ਆਵੇ ਸੋ ਬੰਨੇ' ਜਿਹੀਆਂ ਹੁਣ ਪੁਰਾਣੀਆਂ ਲੋਕ ਸਿਆਣਪਾਂ ਵੀ ਉਜਾਗਰ ਹੋ ਰਹੀਆਂ ਹਨ। ਇਸ ਪ੍ਰਥਾਇ ਸਾਡੇ ਸਮਾਜ ਵਿਚ ਨਸ਼ੇੜੀਆਂ ਦੇ ਵਲ-ਵੱਧਰ ਕੱਢ ਕੇ ਉਨ੍ਹਾਂ ਨੂੰ 'ਤਕਲੇ ਦੇ ਵਲ' ਵਾਂਗੂੰ ਸਿੱਧਾ ਤੇ ਸੂਤ ਕਰਨ ਦੇ ਆਪਣੇ ਹੀ ਅਜ਼ਮੂਦਾ ਨੁਸਖੇ ਤੇ ਟੋਟਕੇ ਹਨ ਜਿਵੇਂ ਕਿ 'ਭੰਗ ਮੰਗੇ ਰਿਉੜੀਆਂ, ਅਫੀਮ ਮੰਗੇ ਘੀ; ਸ਼ਰਾਬ ਮੰਗੇ ਜੁੱਤੀਆਂ ਸੋਚ-ਸਮਝ ਕੇ ਪੀ'। ਫਿਰ ਸ਼ਰਾਬੀਆਂ ਤੇ ਲੁਚੇ-ਲਫੰਗੇ ਤੇ ਕੰਜਰ ਜਿਹੇ ਬੰਦਿਆਂ ਬਾਰੇ ਤਾਂ ਪੇਂਡੂ ਲੋਕਾਂ ਦੀ ਠੀਕ ਹੀ ਧਾਰਨਾ ਹੈ ਕਿ ਇਹ ਮਾੜੇ ਲੋਕ ਤਾਂ 'ਛਿੱਤਰਾਂ ਦੀ ਛੋਤ' ਤੇ 'ਡਾਂਗ-ਸੋਟੇ ਦੀ ਸੋਟ' ਤੋਂ ਬਿਨਾਂ ਪੱਧਰ ਨਹੀਂ ਹੁੰਦੇ।

ਪਰ ਅਫ਼ਸੋਸ ਇਸ ਗੱਲ ਦਾ ਹੈ ਕਿ ਸਾਡੇ ਟਰੱਕਾਂ ਤੇ ਟਰਾਲੀਆਂ ਵਾਲੇ ਬਾਈਆਂ ਨੇ ਤਾਂ ਆਪਣੇ ਟਰੱਕਾਂ-ਟਰੈਕਟਰਾਂ ਦੇ ਡਾਲਿਆਂ 'ਤੇ ਇਹ ਲੋਕ ਸਿਆਣਪਾਂ ਲਿਖਵਾ ਲਈਆਂ ਹਨ, ਪ੍ਰੰਤੂ ਸਰਕਾਰ ਜਾਂ ਪ੍ਰਸ਼ਾਸਨਿਕ ਅਧਿਕਾਰੀਆਂ ਨੂੰ ਪਬਲਿਕ ਵਿਚ ਨਸ਼ਿਆਂ ਸਬੰਧੀ ਜਾਗਰੂਕਤਾ ਜਾਂ ਡਰ ਪੈਦਾ ਕਰਨ ਲਈ ਅਜਿਹੀ ਕੋਈ ਇਬਾਰਤ ਜਾਂ ਤਰਕੀਬ ਨਹੀਂ ਸੁਝ ਰਹੀ।

ਖੈਰ! ਮੁਕਦੀ ਗੱਲ ਅਸੀਂ ਆਪ ਸਭ ਨੇ ਤੇ ਖਾਸ ਕਰਕੇ ਸਾਡੇ ਆਗੂਆਂ ਨੇ ਪਹਿਲਾਂ ਆਪਣੇ ਸੋਹਣੇ ਜਿਹੇ ਪੁਰਾਣੇ ਸਭਿਆਚਾਰ ਦੀਆਂ ਕਦਰਾਂ-ਕੀਮਤਾਂ ਨੂੰ ਆਪ ਹੀ ਅੱਗ ਦੀ ਚੁਆਤੀ ਲਾਈ ਹੈ। ਇਹ ਗੱਲ ਹੁਣ ਜੱਗ ਜ਼ਾਹਿਰ ਹੈ ਕਿ ਅਸੀਂ ਅਜ਼ਾਦੀ ਤੋਂ ਬਾਅਦ ਖਾਸ ਕਰਕੇ ਚਰਿੱਤਰ ਨਿਰਮਾਣ ਤੇ ਆਪਣੇ ਸੋਹਣੇ ਸਮਾਜ ਦੇ ਨਿਰਮਾਣ ਦੀ ਗੱਲ ਤਾਂ ਭੁਲ-ਭੁਲਾ ਹੀ ਗਏ। ਫਿਰ ਇਸ ਪ੍ਰਥਾਇ ਅਸੀਂ ਕਦੇ ਪੱਛਮੀ ਸਭਿਅਤਾ ਦੀ ਹਵਾ ਦੇ ਸਿਰ ਦੋਸ਼ ਮੜ੍ਹਿਆ ਤੇ ਕਦੇ ਗੁਆਂਢੀ ਮੁਲਕਾਂ ਦੇ ਸਿਰ ਗਲਤ ਦਖਲਅੰਦਾਜ਼ੀ ਦਾ ਘੜਾ ਭੰਨਿਆ। ਪਰ ਅਸਲ ਵਿਚ 'ਸੋਲਾਂ ਆਨੇ' ਖਰੀ ਗੱਲ ਤਾਂ ਇਹ ਕਿ ਅਸੀਂ ਕਦੇ ਆਪਣੀਆਂ ਹੀ ਕਮਜ਼ੋਰੀਆਂ, ਅਲਗਰਜ਼ੀਆਂ ਤੇ ਸੁਆਰਥੀ ਸੋਚ ਦੇ ਹਨੇਰੀ-ਝੱਖੜਾਂ ਦੇ ਤਹਿਤ ਕੋਈ ਕੌਮੀ ਨਿਰਮਾਣ ਨਹੀਂ ਕਰ ਸਕੇ।

ਪਹਿਲਾਂ ਇਸ ਸਬੰਧ ਵਿਚ ਸਾਰ ਵਜੋਂ ਮੰਨਣਾ ਪਵੇਗਾ ਕਿ ਪਹਿਲਾਂ ਪੰਜਾਬ ਵਿਚ

ਅੱਤਵਾਦ ਤੇ ਫਿਰ ਹੁਣ ਨਸ਼ਿਆਂ ਦੇ ਅੱਤਵਾਦ ਨੇ ਪੰਜਾਬ ਦੀ ਸਿਰਫ਼ ਜੁਆਨੀ ਹੀ ਨਹੀਂ; ਸਗੋਂ ਸਾਡੇ ਸੋਹਣੇ ਪੰਜਾਬ ਨੂੰ ਹੀ ਸਾਡੇ ਵਹਿੰਦੇ-ਵਹਿੰਦੇ ਹੀ ਖਾ ਲਿਆ ਹੈ। ਫਿਰ ਸਿਤਮ ਇਹ ਹੈ ਕਿ ਪੰਜਾਬ ਤੇ ਪੰਜਾਬੀਅਤ ਨੂੰ ਹੁਣ ਬਚਾਉਣ ਵਾਸਤੇ ਕੋਈ ਠੋਸ ਪਹਿਲ-ਕਦਮੀਂ ਦੀ ਬਜਾਏ ਬਸ 'ਗੋਂਗਲੂਆਂ ਤੋਂ ਮਿੱਟੀ ਝਾੜਨ' ਜਿਹੀ ਖੋਖਲੀ ਜਿਹੀ ਬਿਆਨਬਾਜ਼ੀ ਤੇ 'ਅੱਖਾਂ ਪੂੰਝਣ' ਜਿਹੇ ਖੋਖਲੇ ਜਿਹੇ ਢਕੌਂਸਲੇ ਹੀ ਦਿਸ ਰਹੇ ਹਨ। ਬਹਿਰਹਾਲ, ਇਸ ਸਭ ਕਾਸੇ ਦੇ ਮਾੜੇ ਨਤੀਜੇ ਵੀ ਸਾਡੇ ਸਾਹਮਣੇ ਹੀ ਹਨ ਕਿ ਹੁਣ ਅਸੀਂ ਹੱਥਾਂ ਨਾਲ ਪਾਈਆਂ ਇਨ੍ਹਾਂ ਅਨੈਤਿਕ ਤੇ ਗੈਰ-ਸਮਾਜਿਕ ਪੀਢੀਆਂ-ਗੰਢਾਂ ਨੂੰ ਦੰਦਾਂ ਨਾਲ ਖੋਲ੍ਹ ਰਹੇ ਹਾਂ। ਖ਼ੈਰ! ਅਸੀਂ ਆਪਣੀ ਇਸ ਤਰ੍ਹਾਂ ਦੀ ਬੇਦਿਲ ਤੇ ਅਧੂਰੀ ਜਿਹੀ ਕਮਜ਼ੋਰ ਕਾਰਵਾਈ ਸਦਕਾ ਇਸ ਕੌਮੀ ਕਾਰਜ ਵਿਚ ਸਫ਼ਲ ਹੋਵਾਂਗੇ ਵੀ ਕਿ ਨਹੀਂ, ਇਹ ਤਾਂ ਬਸ ਹੁਣ ਰੱਬ ਹੀ ਜਾਣਦਾ ਹੈ।

ਖ਼ੈਰ! ਅਸੀਂ ਸਾਡੇ ਜੀਵਨ ਵਿਚ ਹਾਸੇ-ਖੁਸ਼ੀਆਂ, ਮਖੌਲੀਆ ਸੁਭਾਅ ਤੇ ਮਜ਼ਾਕੀਆ ਮਾਹੌਲ ਦੀ ਗੱਲ-ਕਥ ਕਰ ਰਹੇ ਸੀ। ਇਸ ਪ੍ਰਥਾਇ ਸਭ ਤੋਂ ਪਹਿਲਾਂ ਤਾਂ ਸਾਡੀ ਮਾਂ-ਬੋਲੀ ਪੰਜਾਬੀ ਦੀ ਦੁਰਦਸ਼ਾ ਦੇ ਸਬੰਧ ਵਿਚ ਸਾਡੀ ਬੋਲਬਾਣੀ ਵਿਚ ਇਕ ਵੱਡਾ ਬੋਲ-ਵਿਗਾੜ ਆਇਆ ਹੈ। ਇਸ ਸੁਨਾਮੀ ਜਿਹੀ ਸਥਿਤੀ ਦਾ ਮੁਖ ਕਾਰਨ ਸਾਡੀ ਅਜੋਕੀ ਤਹਿਜ਼ੀਬ ਤੇ ਭਾਸ਼ਾ ਦਾ ਲੋੜ ਨਾਲੋਂ ਵਧ ਸ਼ਹਿਰੀਕਰਨ ਹੀ ਜਾਪਦਾ ਹੈ, ਜਿਸ ਕਰਕੇ ਸਾਡੀ ਟਕਸਾਲੀ ਪੰਜਾਬੀ ਭਾਸ਼ਾ ਬਿਗੜ ਰੂਪ ਹੋ ਰਹੀ ਹੈ।

ਇਸ ਪ੍ਰਥਾਇ ਸ਼ਹਿਰੀ ਬੋਲਬਾਣੀ ਤੇ ਲਹਿਜੇ ਵਿਚ (ਣ) ਅਨਾਣੇ ਦੀ ਥਾਂ (ਨ) ਨੱਨਾ ਅਤੇ ਕਨੌੜੇ ਦੀ ਥਾਂ ਹੋੜਾ ਵਰਤਣਾ ਨਵੀਂ ਤਹਿਜ਼ੀਬ ਦਾ ਸੂਚਕ ਬਣ ਗਿਆ ਹੈ। ਇਸ ਸਬੰਧ ਵਿਚ ਤਕਰੀਬਨ ਸਾਰੇ ਸ਼ਹਿਰੀ ਬੰਦੇ ਪਾਣੀ ਨੂੰ ਪਾਨੀ, ਖਾਣੇ ਨੂੰ ਖਾਨਾ ਤੇ ਸੌਣਾ ਨੂੰ ਸੋਨਾ ਕਹਿੰਦੇ ਹਨ। ਇਸ ਤਰ੍ਹਾਂ ਹੀ ਹੋੜੇ-ਕਨੌੜੇ ਦੇ ਫਰਕ ਸਬੰਧੀ ਇਕ ਪ੍ਰਸਿੱਧ ਟੋਟਕਾ ਵੀ ਹੈ ਕਿ 'ਅਸੀਂ ਸਾਰਾ ਟੱਬਰ ਕੋਲੀ-ਕੋਲੀ ਚੋਲ ਖਾ ਕੇ ਪੋੜੀ ਚੜ੍ਹ ਗਏ'। ਦਰਅਸਲ, ਸਾਡੀ ਟਕਸਾਲੀ ਪੰਜਾਬੀ ਦੀ ਬਦਲ ਰਹੀ ਇਸ ਨੁਹਾਰ ਪਿਛੇ ਸਾਡੀ ਆਪਣੀ ਮਾਂ-ਬੋਲੀ ਪ੍ਰਤੀ ਅਗਿਆਨਤਾ ਤੇ ਹਿੰਦੀ ਭਾਸ਼ਾ ਦਾ ਪ੍ਰਤੱਖ ਪ੍ਰਭਾਵ ਨਜ਼ਰ ਆਉਂਦਾ ਹੈ।

ਇਸ ਪ੍ਰਸੰਗ ਵਿਚ ਗੌਰਤਲਬ ਹੈ ਕਿ ਸਾਡੀਆਂ ਕਈ ਲੋਕ ਬੋਲੀਆਂ, ਅਖਾਣ-ਮੁਹਾਵਰੇ ਅਤੇ ਕੁਝ ਕੁ ਨਾਮ ਤੇ ਕੁਝ ਕੁ ਸ਼ਬਦਾਂ ਦੇ ਉਚਾਰਣ ਅਜਕਲ੍ਹ ਪੜ੍ਹੇ-ਲਿਖੇ ਤੇ ਖਾਸ ਕਰਕੇ ਸ਼ਹਿਰੀ ਸਮਾਜ ਲਈ ਤਾਂ ਹਾਸੇ ਦੇ ਸਰੋਤ ਹੁੰਦੇ ਹਨ। ਨਿਰਸੰਦੇਹ ਇਨ੍ਹਾਂ ਵਿਚ ਕੁੱੜਤਣ ਦਾ ਅੰਸ਼ ਵੀ ਹੈ, ਜਿਵੇਂ ਕਿ ਪੰਜਾਬੀ ਦੇ ਕਵੀ ਪੀਲੂ ਨੇ 'ਭੱਠ ਰੰਨਾਂ ਦੀ ਦੋਸਤੀ; ਖੁਰੀਂ ਜਿਨ੍ਹਾਂ ਦੀ ਮੱਤ' ਜਿਹਾ ਕਥਨ ਕੀਤਾ ਹੈ। ਇਉਂ ਹੀ ਸਾਡੇ ਸਮਾਜ ਵਿਚ 'ਗੁੱਤ ਪਿਛੇ ਮੱਤ' ਜਾਂ 'ਖੁਰੀ ਭਾਵ ਗਿੱਟਿਆਂ ਪਿੱਛੇ ਮੱਤ' ਤੇ 'ਲੰਡਾ ਲੁੱਚਾ ਚੌਧਰੀ ਤੇ ਗੁੰਡੀ ਰੰਨ ਪ੍ਰਧਾਨ' ਅਤੇ 'ਸਿਰ ਵੱਡੇ ਸਰਦਾਰਾਂ ਦੇ; ਤੇ ਪੈਰ ਵੱਡੇ ਗਵਾਰਾਂ ਦੇ' ਜਿਹੇ ਕਿੰਨੇ ਹੀ ਜਾਤੀ ਸੂਚਕ ਅਖਾਣ ਬਸ 'ਚਿੜੀਆਂ ਦੀ ਮੌਤ ਤੇ ਗਵਾਰਾਂ ਦਾ ਹਾਸਾ' ਅਨੁਸਾਰ ਅਜ ਵੀ ਪ੍ਰਚਲਿਤ ਹਨ।

ਇਉਂ ਹੀ ਸਾਡੀ ਸ਼ਬਦਾਵਲੀ ਵਿਚ ਸੁਆਦਲਾ ਜਿਹਾ ਰੰਗ ਵੇਖਣ ਨੂੰ ਮਿਲਦਾ ਹੈ। ਮਿਸਾਲ ਵਜੋਂ ਵੱਡੇ ਮੁੰਡੇ ਜਾਂ ਕੁੜੀ ਨੂੰ ਪਲੇਠਾ ਜਾਂ ਪਲੇਠੀ ਤੇ ਛੋਟੇ ਮੁੰਡੇ ਨੂੰ 'ਛੋਟੂ' ਤੇ ਕੁੜੀ ਨੂੰ 'ਛੋਟੋ ਜਾਂ ਛੁਟਕੀ' ਅਤੇ ਵਿਚਾਲੜੇ ਬੱਚੇ ਨੂੰ ਮੰਝਲਾ ਕਿਹਾ ਜਾਂਦਾ ਹੈ। ਇਸ ਤਰ੍ਹਾਂ ਹੀ ਸ਼ੁਕੀਨ ਮੁਟਿਆਰ ਨੂੰ 'ਨਖਰੇ ਪੱਟੀ' ਜਾਂ ਸ਼ੌਂਕਣ ਤੇ ਵਿਆਂਦੜ ਲਾੜੇ ਨੂੰ ਨੀਂਗਰ ਕਿਹਾ ਜਾਂਦਾ ਹੈ। ਇਸ ਤਰ੍ਹਾਂ ਹੀ ਪਿੰਡਾਂ ਵਿਚ ਸੁਸਤੀ ਜਾਂ ਆਲਸ ਸ਼ਬਦ ਦੀ ਥਾਂ ਨੂੰ 'ਘੌਲ' ਅਤੇ ਆਲਸੀ ਬੰਦੇ ਨੂੰ 'ਘੌਲੀ' ਸੱਦਦੇ ਹਨ। ਲੰਬੇ ਬੰਦੇ ਨੂੰ ਲੰਬੂ ਤੇ ਛੋਟੇ ਨੂੰ ਸੁਮੱਧਰ, ਗੰਢੂ ਜਾਂ ਗਿਟਕੂ ਕਹਿੰਦੇ ਹਨ। ਖੁਲੇ-ਡੁਲ੍ਹੇ ਹੱਡਾਂ-ਪੈਰਾਂ ਵਾਲੇ ਬੰਦੇ ਨੂੰ ਹੱਡਾਂ-ਪੈਰਾਂ ਦਾ ਮੋਕਲਾ ਅਤੇ ਵੱਡੇ ਗੋਡੇ-ਗਿੱਟਿਆਂ ਵਾਲੇ ਨੂੰ 'ਗਿੱਟਲ' ਅਤੇ ਦੁਖਦੀਆਂ ਅੱਖਾਂ ਵਾਲੇ ਨੂੰ 'ਗਿੱਡਲ' ਕਹਿੰਦੇ ਹਨ।

ਇਸ ਤਰ੍ਹਾਂ ਹੀ ਚਰਿੱਤਰਹੀਣ ਤੇ ਵੇਸਵਾਵ੍ਰਿਤੀ ਤੀਵੀਂ ਨੂੰ ਬੈਤਲ ਕਹਿੰਦੇ ਹਨ। ਇਹ ਬਹੁਤ ਮਾੜੀ ਗੱਲ ਹੈ ਕਿ ਵਿਧਵਾ ਔਰਤ ਨੂੰ ਰੰਡੀ ਕਹਿ ਕੇ ਦੁਰਕਾਰਿਆ ਜਾਂਦਾ ਹੈ ਤੇ ਸਾਡੇ ਸਮਾਜ ਵਿਚ ਰੰਡੀ ਦਾ ਪੁਤ ਸਾਡੀ ਸਭ ਤੋਂ ਵੱਡੀ ਗਾਲ ਹੈ। ਇਉਂ ਹੀ ਚਰਿੱਤਰਹੀਣ ਬੰਦੇ ਨੂੰ ਨਾਲੇ ਦਾ ਢਿੱਲਾ, ਠਰਕੀ ਬੰਦੇ ਨੂੰ ਚੌਰਾ ਤੇ ਕੱਟੀ ਦਾੜ੍ਹੀ ਵਾਲੇ ਨੂੰ ਕੁਚ-ਦਾੜ੍ਹੀਆ ਤੇ ਥੋੜੀ ਦਾੜ੍ਹੀ ਵਾਲੇ ਨੂੰ ਖੋਦਾ ਕਹਿੰਦੇ ਹਨ। ਖੋਦੇ ਦੀ ਦਾੜ੍ਹੀ ਦੀ ਤਸ਼ਬੀਹ 'ਕੂਹਣੀ 'ਤੇ ਲੱਗੇ ਸਾਗ' ਨਾਲ ਕੀਤੀ ਜਾਂਦੀ ਹੈ। ਕਿਸੇ ਕੰਜੂਸ ਤੇ ਸੂਮ ਬੰਦੇ ਨੂੰ ਗੰਢ ਦਾ ਪੱਕਾ, ਧਨ ਨੂੰ ਜ਼ਰ, ਘਰਵਾਲੀ ਨੂੰ ਜ਼ੋਰੂ, ਦੂਜੇ ਵਿਆਹ ਵਾਲੇ ਨੂੰ ਦੁਹਾਜੂ, ਤਲਾਕਸ਼ੁਦਾ ਜ਼ਨਾਨੀ ਨੂੰ ਛੁੱਟੜ ਅਤੇ ਉਮਰੋਂ ਟੱਪੇ ਅਣ-ਵਿਆਹੇ ਬੰਦੇ ਨੂੰ ਛੜਾ ਕਹਿੰਦੇ ਹਨ।

ਇਸ ਤਰ੍ਹਾਂ ਹੀ ਪਸ਼ੂਆਂ ਦੇ ਨਾਮ ਵੀ ਅਜੀਬੋ-ਗਰੀਬ ਰੱਖ ਦਿੱਤੇ ਜਾਂਦੇ ਹਨ, ਜਿਵੇਂ ਕਿ ਦੁੱਧੋਂ ਭੱਜੇ ਪਸ਼ੂ ਨੂੰ ਤੋਕੜ ਮੱਝ ਜਾਂ ਗਾਂ ਅਤੇ ਭੂਛਰੀ ਗਾਂ ਨੂੰ ਰਿਹਾੜ-ਢਾਂਡੀ ਕਹਿੰਦੇ ਹਨ। ਨਸਲਦਾਰ ਘੋੜੇ ਨੂੰ ਅਬਲਕ, ਮਾੜੀ ਘੋੜੀ ਨੂੰ ਟੈਰ, ਬਲਦ ਜਾਂ ਵੱਛੇ ਨੂੰ 'ਗਊ ਦਾ ਜਾਇਆ' ਕਿਹਾ ਜਾਂਦਾ ਹੈ। ਇਉਂ ਹੀ ਰੋਟੀਆਂ ਬੰਨਣ ਵਾਲੇ ਕੱਪੜੇ ਨੂੰ ਪੋਣਾ ਅਤੇ ਰੋਟੀਆਂ ਰੱਖਣ ਵਾਲੀ ਟੋਕਰੀ ਨੂੰ ਛਿੱਕੂ ਜਾਂ ਬੋਈਆ ਕਹਿੰਦੇ ਹਨ। ਇਸ ਤਰ੍ਹਾਂ ਹੀ ਵੱਡੇ ਪੋਣੇ ਤੇ ਥੋੜ੍ਹੀਆਂ ਰੋਟੀਆਂ ਸਬੰਧੀ 'ਪੰਜ ਰੋਟੀਆਂ ਤੇ ਪੰਜਾਹ ਗਜ਼ ਪੋਣਾ' ਜਿਹਾ ਅਖਾਣ ਵਰਤਿਆ ਜਾਂਦਾ ਸੀ। ਇਸ ਵੱਡੇ-ਛੋਟੇ ਦੇ ਮੇਲ-ਅਣਮੇਲ ਦੇ ਸਬੰਧ ਵਿਚ ਜਦੋਂ ਕਿਤੇ ਕੋਈ ਬੰਦਾ ਕੱਦੋਂ-ਬੁੱਤੋਂ ਆਪਣੀ ਘਰਵਾਲੀ ਨਾਲੋਂ ਬਹੁਤ ਵੱਡਾ ਹੁੰਦਾ ਸੀ ਤਾਂ ਇਸ ਸਥਿਤੀ ਨੂੰ 'ਊਠ ਦੇ ਗਲ ਵਿਚ ਟੱਲੀ' ਅਤੇ ਇਸ ਦੇ ਉਲਟ ਜੇ ਕਿਤੇ ਘਰਵਾਲੀ ਲੰਮੀ ਤੇ ਉਸ ਦੇ ਘਰਵਾਲਾ ਜੇ ਮਧਰਾ ਹੁੰਦਾ ਸੀ ਤਾਂ 'ਟੱਲੀ ਵਿਚ ਰੈਣਾ' ਜਿਹੇ ਅਖਾਣਾਂ ਨਾਲ ਬਖਾਨਿਆਂ ਜਾਂਦਾ ਸੀ।

ਗੱਲ ਕੀ! ਪੇਂਡੂ ਬੋਲਬਾਣੀ ਤੇ ਸ਼ੈਲੀ ਵਿਚ ਗੁੱਝਾ ਜਿਹਾ ਹਾਸਰਸ ਤੇ ਗੱਲ-ਗੱਲ ਵਿਚ ਇਕ ਖੁਸ਼ਰੰਗ ਸ਼ਬਦਾਵਲੀ ਦਾ ਸ਼ੁਮਾਰ ਹੁੰਦਾ ਹੈ। ਇਸ ਪ੍ਰਥਾਇ ਹੁਣ ਸਾਡੇ ਨਿਆਣਿਆਂ

ਨੂੰ ਤਾਂ ਕੀ; ਸਗੋਂ ਸਾਨੂੰ ਖੁਦ ਵੱਡਿਆਂ ਨੂੰ ਵੀ ਪਤਾ ਨਹੀਂ ਕਿ ਲੱਸੀ ਵਾਲੀ ਤੌੜੀ ਨੂੰ ਬੱਲਣੀ, ਝੱਕਰੀ ਜਾਂ ਝੌਲਾ ਕਹਿੰਦੇ ਹਨ। ਇਉਂ ਹੀ ਰਾਜ ਮਿਸਤਰੀ ਦੀ ਸਭ ਤੋਂ ਛੋਟੀ ਕਰੰਡੀ ਨੂੰ ਮਝੌਲਾ ਅਤੇ ਸੀਮੈਂਟ ਪੱਧਰ ਕਰਨ ਵਾਲੇ ਫੱਟੀ ਨੂੰ ਗਰਮਾਲਾ ਕਹਿੰਦੇ ਹਨ।

ਵੈਸੇ ਇਸ ਤੋਂ ਵੀ ਅੱਗੇ ਸਾਨੂੰ ਤਾਂ ਹੁਣ ਸਚਮੁੱਚ ਹੀ ਪਤਾ ਨਹੀਂ ਕਿ ਮੱਝ ਦੇ ਕੱਟੇ ਨੂੰ ਕੱਟਰੂ, ਵੱਛੇ ਨੂੰ ਵਹਿੜਕਾ, ਘੋੜੀ ਦੇ ਬੱਚੇ ਨੂੰ ਵਛੇਰਾ ਜਾਂ ਵਛੇਰੀ, ਬੱਕਰੀ ਦੇ ਬੱਚੇ ਨੂੰ ਮੇ ਮਣਾ ਜਾਂ ਪੱਠ, ਭੇਡ ਦੇ ਬੱਚੇ ਨੂੰ ਲੇਲ੍ਹਾ, ਬੱਕਰੇ ਨੂੰ ਬੋਕ, ਊਠ ਨੂੰ ਬੋਤਾ ਤੇ ਊਠਣੀ ਨੂੰ ਬੋਤੀ ਕਹਿੰਦੇ ਹਨ। ਇਸ ਸਬੰਧ ਵਿਚ ਖਾਸ ਕਰਕੇ ਸਾਡੇ ਸ਼ਹਿਰੀ ਸਮਾਜ ਵਾਸਤੇ ਤਾਂ ਇਹ ਹੋਰ ਵੀ ਹਾਸੋਹੀਣੀ ਤੇ ਅਜੀਬ ਗੱਲ ਹੋ ਸਕਦੀ ਹੈ ਕਿ ਪੇਂਡੂ ਲੋਕ ਮੱਝ-ਗਾਂ ਦੇ ਗੋਹੇ ਨੂੰ ਫੋਸ ਕਹਿੰਦੇ ਹਨ।  ਇਉਂ ਹੀ ਉਨ੍ਹਾਂ ਵਾਸਤੇ ਭੇਡ-ਬੱਕਰੀ ਦੀਆਂ ਮੀਂਗਣਾਂ, ਊਠ ਦੇ ਲੇਡੇ ਅਤੇ ਹਾਥੀ ਤੇ ਘੋੜੇ ਦੀ ਲਿੱਦ ਹੁੰਦੀ ਹੈ।

ਇਉਂ ਹੀ ਫਸਲ ਨੂੰ ਮੀਂਹ-ਕਣੀ ਤੋਂ ਬਚਾਉਣ ਵਾਸਤੇ ਘਰ ਲਿਆਉਣ ਦੀ ਕਾਹਲੀ ਨੂੰ 'ਆਈ ਕੇਰ; ਕੱਚੀ-ਪੱਕੀ ਨਾ ਵੇਖ' ਅਤੇ ਇਸ ਦੇ ਉਲਟ 'ਗਿੱਦੜਾਂ ਦੀ ਕਾਹਲੀ ਨਾਲ ਖਰਬੂਜ਼ੇ ਨਹੀਂ ਪੱਕਦੇ' ਜਿਹੇ ਅਖਾਣ ਪ੍ਰਚਲਿਤ ਹਨ। ਇਸ ਤਰ੍ਹਾਂ ਹੀ ਧੁੱਪ-ਛਾਂ ਵਿਚ ਪੈਂਦੇ ਮੀਂਹ ਨੂੰ ਗਿੱਦੜ-ਗਿੱਦੜੀ ਦਾ ਵਿਆਹ ਤੇ ਤਿੱਤਰ ਖੰਭੀ ਬੱਦਲੀ ਜਿਹੇ ਟੋਟਕੇ ਵੀ ਪ੍ਰਸਿੱਧ ਹਨ।

ਇਸ ਤਰ੍ਹਾਂ ਹੀ ਆਦਮੀ ਤੇ ਔਰਤਾਂ ਦੀਆਂ ਨਿੱਜੀ ਆਦਤਾਂ ਤੇ ਭੈੜੀਆਂ ਵਾਦੀਆਂ ਬਾਰੇ ਵੀ ਵਿਅੰਗ ਭਰਪੂਰ ਸ਼ਬਦ ਘੜੇ ਗਏ ਹਨ। ਕਿਸੇ ਬੰਦੇ ਨੂੰ ਕਿਸੇ ਸਥਿਤੀ ਵਿਚੋਂ ਭੱਜ ਜਾਣ 'ਤੇ 'ਨੌ ਦੋ ਗਿਆਰਾਂ' ਹੋ ਜਾਣਾ ਕਹਿੰਦੇ ਹਨ। ਇਉਂ ਮੁੱਛ ਵਾਲੀ ਰੰਨ, ਭੂਰੀ ਮੁੱਛ ਵਾਲੇ ਬੰਦੇ ਅਤੇ ਕਾਲੇ ਬਾਹਮਣ ਨੂੰ ਬੇਇਤਬਾਰਾ ਤੇ ਖਤਰਨਾਕ ਸਮਝਿਆ ਗਿਆ ਹੈ। ਇਸ ਦੇ ਉਲਟ ਸੋਹਣੇ ਨਕਸ਼-ਨੈਣਾਂ ਵਾਲੇ ਨੂੰ ਸੁਨੱਖਾ, ਸੋਹਣੇ ਮੁੰਡੇ ਜਾਂ ਸੋਹਣੀ ਮੁਟਿਆਰ ਨੂੰ ਪਟੋਲਾ, ਜੁਆਨੀ ਵਿਚ ਪੈਰ ਧਰਦੇ ਮੁੰਡੇ ਨੂੰ ਮੁਛ ਫੁਟ ਗੱਭਰੂ, ਅੰਨ੍ਹੇ ਨੂੰ ਸੂਰਦਾਸ ਜਾਂ ਮੁਨਾਖਾ, ਲੰਗੜੇ ਤੇ ਚਲਾਕ ਬੰਦੇ ਨੂੰ ਹੀਰ ਦੇ ਚਾਚੇ 'ਕੈਦੋਂ' ਨਾਲ ਤਸ਼ਬੀਹ ਦਿੱਤੀ ਜਾਂਦੀ ਹੈ। ਨਿਕੰਮੇ ਬੰਦੇ ਨੂੰ 'ਧੋਬੀ ਦਾ ਕੁੱਤਾ ਨਾ ਘਰ ਦਾ ਨਾ ਘਾਟ ਦਾ' ਅਤੇ ਚਲਾਕ ਬੰਦੇ ਨੂੰ ਘਾਟ-ਘਾਟ ਦਾ ਪਾਣੀ ਪੀਣ ਵਾਲਾ ਕਹਿੰਦੇ ਹਨ।

ਬਹਿਰਹਾਲ, ਸਾਡੀ ਗੱਲਬਾਤ ਵਿਚ 'ਮੇਰਾ ਸਾਲਾ' ਤੇ 'ਕੰਜਰ ਦਾ ਪੁਤ' ਵਰਗੀ ਸਾਡੀ ਤਕੀਏ ਕਲਾਮ ਜਿਹੀ ਸ਼ਬਦਾਵਲੀ ਬਹੁਤ ਹੀ ਮਾੜੀ ਹੈ, ਪਰ ਅਸੀਂ ਆਪਣੀ ਗੱਲ ਇਸ ਤੋਂ ਬਿਨਾਂ ਮੁਕੰਮਲ ਹੀ ਨਹੀਂ ਸਮਝਦੇ। ਇਸ ਤੋਂ ਇਲਾਵਾ ਸਾਡੇ ਕੁਝ ਕੁ ਨਾਮਾਂ ਤੇ ਰਸਮਾਂ-ਰਿਵਾਜਾਂ ਪਿੱਛੇ ਵੀ ਵਿਕੋਲਿਤਰਾ ਜਿਹਾ ਵਿਅੰਗ ਵੇਖਣ ਨੂੰ ਮਿਲਦਾ ਹੈ। ਔਰਤ ਦੇ ਪਹਿਲੇ ਵਿਆਹ ਦੀ ਸੰਤਾਨ ਨੂੰ ਪਿਛਲਗ ਜਾਂ ਪਾਛੂ, ਲੜਕੀ ਨੂੰ ਵਿਆਹ ਤੋਂ ਬਾਅਦ ਸ਼ਗਨ-ਸ਼ਪੱਤ ਦੇਣ ਨੂੰ ਸੰਧਾਰਾ, ਪਿੰਡ ਵਿਚ ਮਠਿਆਈ ਜਾਂ ਗੁੜ-ਸ਼ੱਕਰ ਵੰਡਣ ਨੂੰ ਸੀਰਨੀ, ਸੱਦਾ-ਪੱਤਰ ਨੂੰ ਪੱਤਲ ਤੇ ਨਿਉਂਦਾ ਦੇ ਕੇ ਮੁਕਰ ਜਾਣ ਵਾਲੇ ਨੂੰ 'ਨਿਉਂਦਾ ਦੇ

ਕੇ ਜਿੰਦਾ ਲਾਉਣਾ', ਕੁਟਣ ਨੂੰ ਸੋਧਾ ਲਾਉਣਾ ਅਤੇ ਪਿੰਡ ਵਿਚ ਚੌਧਰ ਖਿਲਾਰਨ ਨੂੰ ਗਦੌੜਾ ਫੇਰਨਾ ਜਿਹੀ ਸ਼ਬਦਾਵਲੀ ਨਾਲ ਬਿਆਨਿਆ ਜਾਂਦਾ ਹੈ। ਇਉਂ ਹੀ ਕੁਸ਼ੈਲ ਜ਼ਨਾਨੀ ਬਾਰੇ 'ਅੱਗੇ ਬੰਨੋ ਸੋਹਣੀ-ਸੁਣੱਖੀ ਤੇ ਉੱਤੋਂ ਸੁੱਤੀ ਉਠੀ' ਜਾਂ ਫਿਰ 'ਬਾਹਰ ਬੀਬੀ ਭਲੀ ਚੰਗੀ, ਘਰੇ ਛਿੱਤਰਾਂ ਦੀ ਮਾਰੀ' ਤੇ 'ਕੰਨ੍ਹੇ ਕੁੜੀ ਗਰਾਂ ਹੋਕਾ' ਤੇ 'ਰੰਨਾਂ ਵਿਚ ਧੰਨਾ' ਜਿਹੇ ਕਿੰਨੇ ਹੀ ਅਖਾਣ ਪ੍ਰਚਲਿਤ ਹਨ।

ਇਸ ਤਰ੍ਹਾਂ ਹੀ ਸਾਡੀ ਪੇਂਡੂ ਸ਼ਬਦਾਵਲੀ ਵਿਚ ਕਿੰਨੇ ਹੀ ਅਜਿਹੇ ਹੋਰ ਅਧੂਰੇ-ਸਧੂਰੇ ਜਿਹੇ ਸ਼ਬਦ ਹਨ, ਜੋ ਕਿ ਹਾਸਰਸ ਦੀਆਂ ਵੰਨਗੀਆਂ ਹੀ ਬਣ ਚੁੱਕੇ ਹਨ। ਜਿਵੇਂ ਕਿ ਵਾਹਿਗੁਰੂ ਲਈ ਵਾਖਰੂ, ਮੈਂ ਆਖਿਆ ਦੀ ਥਾਂ ਮਖਾਂ, ਮੇਰੇ-ਯਾਰ ਦੀ ਬਜਾਇ ਮੇਰੇ-ਆਰ ਜਿਹੇ ਕਿੰਨੇ ਹੀ ਹਾਸੇ ਭਰਪੂਰ ਸ਼ਬਦ ਹਨ। ਇਸ ਤਰ੍ਹਾਂ ਹੀ ਅੱਧੀ ਰੋਟੀ ਨੂੰ ਖੰਨੀ ਜਾਂ ਫੱਟੜ ਪ੍ਰਸ਼ਾਦਾ, ਪ੍ਰਸ਼ਾਦ ਨੂੰ ਕੁਣਕਾ, ਡਰ ਨੂੰ ਟੁਣਕਾ, ਛੇੜਖਾਨੀ ਨੂੰ ਤੁਣਕਾ ਜਿਹੀ ਸ਼ਬਦਾਵਲੀ ਵੀ ਹਾਸਰਸੀ ਰੰਗ ਬੰਨ੍ਹਦੀ ਹੈ। ਇਉਂ ਹੀ ਘੋਗੀ-ਘੌਲੀ ਜਾਂ ਆਲਸੀ ਬੰਦੇ ਦੇ ਉਲਟ ਚੁਸਤ ਤੇ ਚਲਾਕ ਬੰਦੇ ਨੂੰ ਅਲਵਾ, ਅਣਜਕਾ ਤੇ ਚੌੜ-ਹੱਥਾ ਤੇ ਸੋਟੇ ਨੂੰ ਸਲੋਤਰ ਕਹਿੰਦੇ ਹਨ। ਫਿਰ ਥੋੜ੍ਹੀ ਜਿਹੀ ਵਸਤ ਨੂੰ ਭੋਰਾ, ਬਹੁਤ ਹੀ ਥੋੜੇ ਨੂੰ ਕਿਣਕਾ, ਕਾਇਰਤਾ ਨੂੰ ਮੋਕ ਮਾਰਨਾ, ਸ਼ਰਾਰਤ ਕਰਨ ਨੂੰ ਭਰਿੰਡਾਂ ਦੇ ਖੱਖਰ ਨੂੰ ਛੇੜਨਾ ਜਾਂ ਮੱਖੀਆਂ ਦੇ ਛੱਤੇ ਵਿਚ ਹਥ ਦੇਣਾ ਜਿਹੀ ਬੋਲਬਾਣੀ ਦਾ ਵੀ ਸਾਡੀ ਮਜ਼ਾਕੀਆ ਗੱਲਬਾਤ ਵਿਚ ਇਸਤੇਮਾਲ ਹੁੰਦਾ ਹੈ।

ਪਿੰਡਾਂ ਵਿਚ ਇਕ ਆਮ ਜਿਹੀ ਵਿਅੰਗਮਈ ਕਹਾਵਤ ਹੈ ਕਿ 'ਭਾਂਡੇ ਨਹੀਂ ਜਾਂ ਭਾਂਡਿਆਂ ਵਾਲੀ ਨਹੀਂ' ਇਸ ਦਾ ਭਾਵ ਇਹ ਹੈ ਕਿ ਜੱਟ ਕਿਸੇ ਗੱਲ ਨੂੰ ਸਿਰੇ ਲਾ ਕੇ ਹਟਦਾ ਹੈ। ਇਸ ਪ੍ਰਸੰਗ ਵਿਚ ਕੋਈ ਵਣਜਾਰਾ ਚੂੜੀਆਂ ਦੀ ਗੰਢੜੀ ਲਈ ਬੈਠਾ ਸੀ। ਉਧਰੋਂ ਕੋਈ ਪੰਗੇ-ਹੱਥਾ ਲੰਘਿਆ ਤਾਂ ਗੰਢੜੀ 'ਤੇ ਹੁਝ ਮਾਰ ਕੇ ਕਹਿਣ ਲਗਾ ਕਿ ਓਏ! ਇਸ ਦੇ ਵਿਚ ਕੀ ਹੈ। ਅਗੋਂ ਵਿਚਾਰਾ ਵਣਜਾਰਾ ਬੋਲਿਆ ਕਿ ਸਰਦਾਰ ਜੀ ਹੁਣ ਤਾਂ ਗੰਢੜੀ ਵਿਚ ਬਾਕੀ ਚੀਕਰਾਂ ਹੀ ਬਚੀਆਂ ਹਨ।

ਇਸ ਤਰ੍ਹਾਂ ਹੀ ਕੋਈ ਨਾਢੂ ਖਾਂ ਵੈਲੀ ਪਿੰਡ ਦੀ ਸੱਥ ਵਿਚ ਖੜ੍ਹਾ ਮੁੱਛਾਂ ਨੂੰ ਤਾਅ ਦੇ ਕੇ ਕਹਿ ਰਿਹਾ ਸੀ ਕਿ ਮੈਂ ਪੰਜਾਹ ਘੁੰਮਾਅ ਦਾ ਮਾਲਕ ਹਾਂ। ਇਸ ਵਾਸਤੇ ਕੋਈ ਵੀ ਬੰਦਾ ਮੇਰਾ ਮੁਕਾਬਲਾ ਨਹੀਂ ਕਰ ਸਕਦਾ। ਉਥੇ ਹੀ ਕੋਈ ਮਾੜਕੂ ਜਿਹਾ ਬੰਦਾ ਬੈਠਾ ਸੀ, ਉਹ ਖੁੰਦਕ ਖਾ ਕੇ ਉਠਿਆ ਤੇ ਉਸ ਨੇ ਉਸ ਬਦਮਾਸ਼ ਜਿਹੇ ਬੰਦੇ ਦੇ ਮੌਰਾਂ 'ਚ ਡਾਂਗ ਜੜ ਦਿਤੀ ਤੇ ਕਿਹਾ ਕਿ ਲੈ ਯਾਰਾਂ ਕੋਲ ਤਾਂ ਜ਼ਮੀਨ ਦਾ ਓੜਾ ਭਾਵ ਇਕ ਸਿਆੜ ਵੀ ਨਹੀਂ ਹੈ। ਇਸ ਲਈ ਹੀ ਮਸ਼ਹੂਰ ਹੈ ਕਿ ਜੇ ਕੋਈ ਜੱਟ ਦੀ ਜਾੜ੍ਹ ਥੱਲੇ ਆ ਜਾਵੇ ਤਾਂ ਉਹ ਉਸ ਦਾ ਕਬਾੜਾ ਕਰਕੇ ਹੀ ਛਡਦਾ ਹੈ।

ਇਸ ਤਰ੍ਹਾਂ ਹੀ ਸਾਡੇ ਸਮਾਜ ਵਿਚ ਤੇ ਖਾਸ ਕਰਕੇ ਪੇਂਡੂ ਸਮਾਜ ਵਿਚ ਕੁਝ ਕੁ

ਮਾੜੀਆਂ ਵਾਦੀਆਂ ਤੇ ਵਹਿਵਤਾਂ ਹਨ, ਜੋ ਨਿੰਦੀਆਂ ਜਾਂਦੀਆਂ ਹਨ, ਜਿਵੇਂ ਕਿ ਵਿਹਲੇ ਬੰਦਿਆਂ ਤੇ ਛੜਿਆਂ ਨੂੰ ਆਮ ਤੌਰ ’ਤੇ ਬੂਬਣੇ ਸਾਧਾਂ ਦੇ ਡੇਰਿਆਂ ’ਤੇ ਜਾਣ ਅਤੇ ਕਬੂਤਰਬਾਜ਼ੀ ਦਾ ਸ਼ੌਕ ਹੁੰਦਾ ਹੈ। ਪਿੰਡਾਂ ਵਿਚ ਇਸ ਨੂੰ ਬੁਰਾ ਮੰਨਿਆ ਜਾਂਦਾ ਹੈ।

ਖੈਰ! ਇਸ ਦੇ ਉਲਟ ਕੁਝ ਕੁ ਸਮਾਂ ਪਹਿਲਾਂ ਤਕ ਪੇਂਡੂ ਸਮਾਜ ਵਿਚ ਜ਼ਿਆਦਾਤਰ ਕਦਰਾਂ-ਕੀਮਤਾਂ ’ਤੇ ਅਧਾਰਿਤ ਸਿਫ਼ਤਾਂ ਹੁੰਦੀਆਂ ਸਨ। ਜਿਵੇਂ ਕਿ ‘ਮਿੱਤਰਾਂ ਦੀ ਲੂਣ ਦੀ ਡਲੀ ਮਿਸ਼ਰੀ ਬਰੋਬਰ ਜਾਣੀ’ ਜਿਹੀ ਸਾਂਝੀਵਾਲਤਾ, ਅਪਣੱਤ ਤੇ ਆਪਸੀ ਮੋਹ-ਮੁਹੱਬਤ ਹੁੰਦੀ ਸੀ। ਇਸ ਪ੍ਰਥਾਇ ਸਾਡੇ ਪੇਂਡੂ ਸਮਾਜ ਵਿਚ ‘ਕੁੱਲੀ ਯਾਰ ਦੀ ਸੁਰਗ ਦਾ ਝੂਟਾ; ਅੱਗ ਲਾਵਾਂ ਮਹਿਲਾਂ ਨੂੰ’ ਜਿਹੀ ਲੋਕ ਚੇਤਨਾ ਪ੍ਰਧਾਨ ਹੁੰਦੀ ਸੀ।

ਜ਼ਾਹਿਰ ਹੈ ਕਿ ਪੰਜਾਬੀ ਲੋਕ ਕੁਦਰਤ ਦੇ ਬਹੁਤ ਨੇੜੇ ਹਨ ਤੇ ਇਸ ਕਰਕੇ ਸਾਡੀ ਪੰਜਾਬੀ ਬੋਲੀ ਵਿਚ ਨਿਰੋਲ ਧਰਾਤਲੀ ਅੰਸ਼ ਤੇ ਖੂਬੀਆਂ ਮੌਜੂਦ ਹਨ। ਇਸ ਤਰ੍ਹਾਂ ਹੀ ਹਾਸਾ-ਮਜ਼ਾਕ ਪੰਜਾਬੀਆਂ ਦੀ ਗੱਲਬਾਤ ਵਿਚ ਗੁੰਨ੍ਹਿਆਂ ਪਿਆ ਹੈ। ਬੋਲਬਾਣੀ ਦੇ ਸਬੰਧ ਵਿਚ ਕਿਹਾ ਜਾਂਦਾ ਹੈ ਕਿ ਬੋਲੀ ਬਾਰਾਂ ਕੋਹਾਂ ਅਰਥਾਤ 18 ਮੀਲ ਬਾਅਦ ਬਦਲ ਜਾਂਦੀ ਹੈ। ਇਕ ਮਿਸਾਲ ਵਜੋਂ ਮਾਨਸਾ ਤੇ ਸੁਨਾਮ ਦੇ ਇਲਾਕੇ ਦੇ ਲੋਕ ‘ਸੀ’ ਨੂੰ ‘ਤੀ’ ਤੇ ‘ਯ’ ਨੂੰ ‘ਅ’ ਦੀ ਧੁਨੀ ਨਾਲ ਬੋਲਦੇ ਹਨ। ਇਸ ਲਈ ਉਹ ਕਹਿੰਦੇ ਹਨ ਕਿ ‘ਮੇਰੇ ਆਰ ਕਿਥੇ ਗਿਆ ਤੀ’ ਭਾਵ ਮੇਰੇ ਯਾਰ ਤੂੰ ਕਿਥੇ ਗਿਆ ਸੀ। ਇਸ ਤਰ੍ਹਾਂ ਹੀ ਫਿਰੋਜ਼ਪੁਰ ਤੇ ਜਲਾਲਾਬਾਦ ਇਲਾਕੇ ਦੇ ਰਾਏ ਸਿੱਖਾਂ ਤੇ ਕੰਬੋਜ ਬਰਾਦਰੀ ਦੀ ਗੱਲਬਾਤ ਵਿਚ ਛੋਹਰਾ, ਲਕੀਰ ਖਚੀਚਣਾਂ, ਗੱਲ ਕਟੀਚਣਾਂ ਤੇ ਹਾਂਗੀ-ਸਾਂਗੀ ਜਿਹਾ ਹਾਸਰਸੀ ਰੰਗ ਹੁੰਦਾ ਹੈ।

**ਇਲਾਕਿਆਂ ਦੇ ਖਾਸ ਹਾਸ-ਵਿਅੰਗ**

ਇਸ ਪ੍ਰਸੰਗ ਵਿਚ ਖਾਸ ਕਰਕੇ ਪੁਆਧ ਇਲਾਕੇ ਦੇ ਲੋਕ ਤੇ ਰੋਪੜੀਏ ਹਿੰਦੀ ਤੇ ਪੰਜਾਬੀ ਦਾ ਅਜਿਹਾ ਮਿਲਗੋਭਾ ਕਰ ਦਿੰਦੇ ਹਨ ਕਿ ਸੁਣ ਕੇ ਹਾਸਾ ਹੀ ਆਉਂਦਾ ਹੈ। ਸਾਡੇ ਇਕ ਮਿੱਤਰ ਅਫ਼ਸਰ ਸ੍ਰ. ਮਹਿਤਾਬ ਸਿੰਘ ਰੁੜਕੀ ਹੀਰਾਂ ਵਾਲੇ ਇਕ ਹੋਈ ਬੀਤੀ ਖਾਸੇ ਪੁਰਾਣੇ ਸਮੇਂ ਦੀ ਗੱਲ ਸੁਣਾਉਂਦੇ ਹਨ ਕਿ ਕਿਸੇ ਗੋਹਰ ਭਾਵ ਪਹੀ ਵਿਚ ਕੋਈ ਸਾਨ੍ਹ-ਝੋਟਾ ਜਾ ਰਿਹਾ ਸੀ। ਇਸ ਲਈ ਇਕ ਬੰਦਾ ਦੂਜੇ ਬੰਦੇ ਨੂੰ ਪੁਛਣ ਲੱਗਾ ਕਿ ‘ਮਾਰ੍ਹੇ ਯਾਰ ਥੱਨੇ ਪਤਾ ਹੋਣੈ ਕੇ ਸਾਨ੍ਹ ਮਾਰ੍ਹੀ ਗੋਰ੍ਹ ਮਾ; ਜਾ ਥਾਰੀ ਮਾ ਜ-ਹੈ’। ਫਿਰ ਪਟਿਆਲੇ ਵਾਲਿਆਂ ਦੇ ਗੈਲ-ਗੈਲ ਤੇ ਗੱਭੇ ਤੇ ਗੱਭੇ ਜਿਹੇ ਕਿੰਨੇ ਹੀ ਸ਼ਬਦ ਹਨ ਜੋ ਕਿ ਸੁਣਨ ਵਾਲੇ ਨੂੰ ਅਜੀਬ ਜਿਹੇ ਲਗਦੇ ਹਨ। ਇਉਂ ਹੀ ਪਟਿਆਲਵੀ ‘ਜਾਂਦਾ ਸੀ’ ਦੀ ਥਾਂ ‘ਜਾਂਦਾ ਸਾ’ ਜਿਹੀ ਸ਼ਬਦਾਵਲੀ ਵਰਤਦੇ ਹਨ।

ਇਸ ਤਰ੍ਹਾਂ ਹੀ ਪੰਜਾਬ ਦਾ ਹੀ ਹਿੱਸਾ ਰਹੇ ਬਾਂਗਰੂ ਨਾਮ ਨਾਲ ਜਾਣੇ ਜਾਂਦੇ ਇਲਾਕੇ ਦੇ ਲੋਕਾਂ ਦੀ ਬੋਲੀ ਵੀ ਨਿਆਰੀ ਹੀ ਹੈ। ਹਰਿਆਣਵੀ ਲੋਕ ਆਪਣੀ ਭਾਸ਼ਾ ਵਿਚ ‘ਸੈ’ ਦਾ

ਪ੍ਰਯੋਗ ਕਰਦੇ ਹਨ। ਫਿਰ ਇਉਂ ਹੀ ਰਾਜਸਥਾਨੀ ਲੋਕ ਹਰ ਗੱਲ ਵਿਚ 'ੜ' ਅੱਖਰ ਨੂੰ ਬਹੁਤ ਘੋਟਦੇ ਹਨ, ਜਿਵੇਂ ਕਿ ਊਂਟੜਾ, ਜਾਇੜਾ ਤੇ ਖਾਇੜਾ ਆਦਿ ਸ਼ਬਦ ਹਨ। ਇਸ ਤਰ੍ਹਾਂ ਹੀ ਉਹ 'ਕੀ' ਨੂੰ 'ਰੀ' ਕੇ ਨੂੰ ਰੈ, ਕੋ ਨੂੰ ਰੋ ਜਿਹੇ ਸ਼ਬਦ ਬੋਲਦੇ ਹਨ। ਮਿਸਾਲ ਵਜੋਂ ਹਲਦੀ ਘਾਟੀ ਦੇ ਮੈਦਾਨ ਵਿਚ ਮਹਾਰਾਣਾ ਪ੍ਰਤਾਪ ਦੇ ਛੋਟੇ ਭਾਈ ਸ਼ਕਤੀ ਸਿੰਘ ਨੇ ਉਸ ਨੂੰ 'ਨੀਲੇ ਰਾ' ਭਾਵ 'ਨੀਲੇ ਦਾ' ਸਵਾਰ ਕਹਿ ਕੇ ਪੁਕਾਰਿਆ ਸੀ।

ਇਸ ਪ੍ਰਸੰਗ ਵਿਚ ਸੰਨ 2004 ਵਿਚ ਲੋਕ ਸਭਾ ਇਲੈਕਸ਼ਨਾਂ ਦੇ ਸਮੇਂ ਮੈਨੂੰ ਜ਼ਿਲ੍ਹਾ ਝੁੰਣਝਣੂੰ ਵਿਚ ਆਬਜ਼ਰਵਰ ਬਣਨ ਦਾ ਮੌਕਾ ਮਿਲਿਆ। ਉਥੋਂ ਦੇ ਜ਼ਿਲ੍ਹਾ ਕੁਲੈਕਟਰ ਕੂੰਜੀ ਲਾਲ ਮੀਣਾ ਦੀ ਰਾਜਸਥਾਨੀ ਭਾਸ਼ਾ ਵਿਚ ਲਿਖੀ ਚਿੱਠੀ ਦੇ ਮੈਂ ਹੇਠ ਲਿਖੇ ਅਨੁਸਾਰ ਕੁਝ ਵੰਨਗੀ ਮਾਤਰ ਅੰਸ਼ ਦੇ ਰਿਹਾ ਹਾਂ।

ਸਿੱਧੂ ਸਾਹਿਬ, ਘਣੀ ਖਮ੍ਹਾ!

5 ਮਈ 2004 ਕੋ ਦਿਨ ਝੁੰਨਝਨੂੰ ਜ਼ਿਲ੍ਹਾ ਮੈਂ ਲੋਕਸਭਾ ਚੁਨਾਵ ਕੈ ਵਾਸਤੈ ਬੋਟਾਂ ਕੋ ਦਿਨ ਹੋ। ਆਪ ਈ ਮੌਕਾ ਪਰ ਭਾਰਤ ਨਿਰਵਾਚਨ ਆਯੋਗ ਕੀ ਔਰ ਸੂ ਪ੍ਰਯਵੇਸਕ ਬਣ ਕਰ ਮਾਰ੍ਹੇ ਜ਼ਿਲ੍ਹਾ ਪਧਾਰਿਆ। ਅਪਰੈਲ ਅਰ ਮਈ ਮਹੀਨਾਂ ਮੇਂ ਆਪ ਰੇ ਸਾਥ ਮਾਹਣੇ ਚੁਨਾਵ ਰੋ ਕਾਮ ਕਾਜ ਕਰਣ ਰੋ ਮੌਕੋ ਮਿਲਿਓ, ਓ ਮਾਰੈ ਵਾਸਤੇ ਭੋਤ ਹੀ ਖੁਸ਼ੀ ਰੀ ਬਾਤ ਹੀ। ਜਿਣ ਢੰਗ ਸੂ ਆਪ ਝੁੰਨਝਨੂੰ ਮੈਂ ਦਿਨ ਗੁਜਾਰਯਾ, ਵੇ ਇਸੀ ਯਾਦ ਛੋੜ ਕਰ ਗਿਆ ਕਿ ਆਜ ਭੀ ਅਧਿਕਾਰੀਆਂ ਅਰ ਅਠੈ ਕੀ ਜਨਤਾ ਮੇਂ ਆਪ ਰੇ ਮਿਲਣਸਾਰ ਸਵਭਾਵ ਅਰ ਆਪ ਰੈ ਕਾਮ ਕਾਜ ਕੈ ਤੌਰ ਤਰੀਕਾ ਰੀ ਬਾਤਾਂ ਹੋਤੀ ਰਵੈ।

ਵਾਸਤਵ ਮੈ ਚੁਣਾਵਾਂ ਰੀ ਟੇਮ ਅਧਿਕਾਰੀਆਂ ਨੈ ਭੋਤ ਸਜਗਤਾ ਸੂੰ ਕਾਮ ਕਰਣੋ ਪੜੈ। ਅਠੈ ਰਾ ਅਧਿਕਾਰੀ ਭੀ ਆਪ ਰੀ ਕਸ਼ਮਤਾ ਮੂਜਬ ਯੋ ਕਾਮ ਕਰ ਪਾਏ। ਆਪ ਜਿਸ ਢੰਗ ਸੂ ਅਠੈ ਰੀ ਸੰਸਕ੍ਰਿਤੀ, ਅਠੈ ਰੈ ਰਹਿਣ ਸਹਿਣ ਅਰ ਅਠੈ ਰੈ ਖਾਣ-ਪਾਣ ਵ ਬੋਲੀ ਚਾਲੀ ਮੈ ਰਚ-ਬਸ ਕਰ ਚੁਨਾਵ ਰਾ ਕਾਮ ਮੈ ਅੰਜਾਮ ਦਿਰਾਓ, ਬਾ ਏਕ ਖਾਸ ਬਾਤ ਹੀ। ਆਪ ਪੈਲੀ ਹੀ ਬੈਠਕ ਮਾਯੇ ਅਧਿਕਾਰੀਆਂ ਰੋ ਦਿਲ ਜੀਤ ਲਿਓ। ਖਾਸ ਬਾਤ ਯਾ ਰਹੀ ਕਿ ਚੁਨਾਵ ਜਿਸਾ ਖਾਸ ਅਰ ਕਠਿਨ ਕਾਮ ਨੈ ਭੀ ਆਪ ਸਹਿਜ ਅਰ ਰੋਚਕ ਢੰਗ ਸੂੰ ਕਰਨੈ ਕੀ ਪ੍ਰੇਰਣਾ ਅਧਿਕਾਰੀਆਂ ਨੈ ਦੀ। ਆਪ ਰੀ ਈ ਪ੍ਰੇਰਣਾ ਰੋ ਭੀ ਨਤੀਜੋ ਹੋ ਕੀ ਸਗਲਾ ਅਧਿਕਾਰੀ ਏਕ ਟੀਮ ਭਾਵਨਾ ਸੂ ਜ਼ਿਲ੍ਹਾ ਮੈ ਕਾਮ ਕਰੀਓ ਅਰ ਪੈਲੀ ਬਾਰ ਬਿਨ੍ਹਾਂ ਕੋਈ ਘਟਨਾ ਅਪਰਾਧ ਕੈ ਜ਼ਿਲ੍ਹਾ ਮਾਯੇ ਚੁਨਾਵਾਂ ਰੋ ਕਾਮ ਸੰਪੰਨ ਹੋਯੋ।

ਕਈ ਮੌਕਾਂ ਪਰ ਆਪ ਰਾਜਸਥਾਨੀ ਚੂੰਨੜੀ ਰੋ ਸਾਫੋ ਬਾਂਧਿਓ, ਬੜੈ ਚਾਵ ਸੂੰ ਆਪ ਅਠੈ ਰੋ ਦੇਸੀ ਖਾਣੋ ਬਾਜਰੇ ਰੀ ਰੋਟੀ ਅਰ ਸਾਂਗਰੀ ਰੋ ਸਾਗ ਜੀਮਿਓ; ਛਾਛ ਰਾਬੜੀ ਛਕਿਉ ਅਰ ਲੋਗਾਂ ਸੂੰ ਮਿਲਣੈ ਰੀ ਟੇਮ ਆਪ ਬਾਤਚੀਤ ਮੈ ਰਾਜਸਥਾਨੀ ਭਾਸਾ ਰਾ ਮੀਠਾ ਮੀਠਾ ਸ਼ਬਦ ਅਰ ਵਾਕਯਾ ਕਾਮ ਮੈ ਲਿਯਾ ਜਿਣ ਸੂ ਆਪ ਅਠੈ ਰਾ ਲੋਗਾਂ ਕੈ ਦਿਲ ਦਿਮਾਗ ਮੈ

ਰਚ ਬਸਗਾ। ਈਸਾ ਗੁਣ ਹਰ ਆਦਮੀ ਮੈ ਕੋਣੀ ਮਿਲ ਸਕੈ। ਚਾਹੈ ਅਧਿਕਾਰੀ ਹੋ ਯਾ ਕਰਮਚਾਰੀ ਯਾ ਜਨਤਾ ਕੋ ਕੋਈ ਆਦਮੀ, ਜਿਕੋ ਭੀ ਆਪ ਰੈ ਸੰਪਰਕ ਮੈਂ ਆਯੋ, ਵੋ ਆਪ ਸੂੰ ਘਣੋ ਪ੍ਰਭਾਵਿਤ ਹੋਯੋ।

ਚੁਨਾਵ ਤੋ ਇਣ ਸੂ ਪੈਲੀ ਭੀ ਭੋਤ ਹੋਯਾ ਹੈ ਅਰ ਆਗੈ ਭੀ ਹੋਵੈਗਾ ਪਣ ਆਪ ਰੈ ਸਾਨਿਧਯ ਮੈ ਹੋਯਾ ਲਾਰਲਾ ਚੁਣਾਵਾਂ ਕੀ ਬਾਤ ਹੀ ਕੁਛ ਔਰ ਹੀ। ਯੇ ਸਗਲੀ ਯਾਦਾਂ ਮਾਰੈ ਅਰ ਮਾਰੈ ਜ਼ਿਲ੍ਹਾ ਕੀ ਜਨਤਾ ਕੈ ਦਿਲ ਦਿਮਾਗ ਮਾਯੈ ਬਰਸਾਂ ਤਕ ਬਣੀ ਰਵੈਗੀ। ਕਈ ਬਾਰ ਮੈਂ ਖੁਦ ਭੀ ਸੋਚੂੰ ਹੂੰ ਕੀ ਪ੍ਰਸ਼ਾਸਨਿਕ ਅਧਿਕਾਰੀਆਂ ਰੈ ਕਾਮ ਕਾਜ ਕਰਨੈ ਕੋ ਢੰਗ ਯਦੀ ਆਪ ਜਿਸੋ ਹੋ ਜਾਵੈ ਤੋ ਪ੍ਰਸ਼ਾਸਨ ਅਰ ਜਨਤਾ ਰੈ ਬੀਚ ਕੋ ਫਾਸਲੋ ਕਾਫੀ ਕਮ ਹੋ ਸਕੈ। ਮੈਂ ਤੋ ਖੁਦ ਏਕ ਛੋਟਾ ਸਾ ਗਾਂਵ ਮਾਯੈ ਪਲਯੋ-ਬੜਿਓ ਅਧਿਕਾਰੀ ਹੂੰ ਇਣ ਵਾਸਤੈ ਕਾਮ ਕਾਜ ਕਰਣੈ ਕਾ ਦੇਸੀ ਢੰਗ ਮੈ ਆਛੀ ਤਰਹਾ ਸਮਝੂੰ ਭੀ ਹੂੰ ਅਰ ਮਾਣੈ ਈਸਾ ਤੌਰ ਤਰੀਕਾ ਘਣਾ ਆਚਛਿਆ ਭੀ ਲਾਗੈ।

ਮਾਨੈ ਊਪਰ ਭੀ ਈ ਬਾਤ ਰੋ ਬਖਾਣ ਕਰੀਓ ਹੈ ਅਰ ਏਕ ਬਾਰ ਫੇਰ ਕਹਿਣੋ ਚਾਵੂੰ ਹੂੰ ਕਿ ਝੁੰਨਝਨੂੰ ਮੈ ਆਪ ਰੇ ਸਾਥ ਗੁਜਾਰਿਓ ਏਕ ਏਕ ਦਿਨ ਅਰ ਏਕ ਏਕ ਪਲ ਈਤੋ ਮਨ ਭਾਯੋ ਕਿ ਮਹੈ ਕਦੇ ਹੀ ਈ ਗੁਜਰਿਆ ਸਮੈ ਨੈ ਭੂਲ ਨਹੀਂ ਸਕਾਂਗਾ। ਭਗਵਾਨ ਸੂੰ ਪ੍ਰਾਰਥਨਾ ਹੈ ਕਿ ਆਪ ਹਮੇਸ਼ਾ ਨਿਰੋਗ ਅਰ ਭਲਾ-ਚੰਗਾ ਰਹਿਵੋ ਅਰ ਜਨਤਾ ਕੀ ਸੇਵਾ ਕਰਤਾ ਰੈਵੋ।

ਮਾਰੀ ਔਰ ਸੂੰ, ਮਾਰੈ ਜ਼ਿਲ੍ਹਾ ਕਾ ਸਗਲਾ ਅਧਿਕਾਰੀਆਂ ਅਰ ਸਗਲੀ ਜਨਤਾ ਕਾਣੀ ਸੂੰ ਆਪ ਰੈ ਵਾਸਤੈ ਘਣੀ-ਘਣੀ ਸ਼ੁਭ ਕਾਮਨਾਵਾਂ ਸਵੀਕਾਰ ਕਰੋ। ਮਾਣੈ ਵਿਸ਼ਵਾਸ ਹੈ ਕਿ ਆਪ ਈ ਜ਼ਿਲ੍ਹਾ ਊਪਰ ਅਰ ਮਾਰੈ ਊਪਰ ਆਪ ਰੋ ਪ੍ਰੇਮ ਭਾਵ ਯੂੰ ਹੀ ਬਣਾਯੋ ਰਾਖੋਗਾ।

ਘਣਾ ਮਾਣ-ਸੰਮਾਣ ਕੈ ਸਾਥ।

ਸਦੈਵ ਹੀ ਆਪਕਾ,
ਕੂੰਜੀ ਲਾਲ ਮੀਣਾ
ਕਲੈਕਟਰ ਏਵਮ ਜ਼ਿਲ੍ਹਾ ਮੈਜਿਸਟਰੇਟ
ਝੁੰਣਝਣੂੰ (ਰਾਜਸਥਾਨ)

ਇਉਂ ਹੀ ਉਦਾਹਰਣ ਵਜੋਂ ਪੰਜਾਬ ਦੇ ਵੱਖੋ-ਵੱਖ ਇਲਾਕਿਆਂ ਵਿਚ ਆਪੋ-ਆਪਣੀ ਬੋਲਬਾਣੀ ਹੈ ਜਿਵੇਂ ਕਿ ਆਮ ਤੌਰ 'ਤੇ ਮਲਵਈ ਕਹੇਗਾ ਕਿ 'ਮਖਾਂ ਬਾਈ! ਕਿੱਧਰ ਬੁਥਾੜ ਚਕਿਐ' ਭਾਵ ਮੈਂ ਆਖਿਆ ਬਾਈ, ਕਿੱਧਰ ਨੂੰ ਮੂੰਹ ਚੁੱਕਿਆ ਹੈ। ਇਸ ਤਰ੍ਹਾਂ ਹੀ ਮਝੈਲ ਕਹਿੰਦੇ ਹਨ ਕਿ 'ਭਾਊ ਘਾਣੀ ਕਾਈ ਨੀਂ; ਬੂਹੇ ਗਾੜੀ ਗੱਡ ਲਾ ਦਿਆਂਗੇ' ਭਾਵ ਭਾਊ ਕਹਾਣੀ ਕੋਈ ਨਹੀਂ, ਆਪਾਂ ਉਨ੍ਹਾਂ ਦੇ ਬੂਹੇ ਅੱਗੇ ਗੱਡਾ ਲਾ ਦਿਆਂਗੇ। ਇਸ ਤਰ੍ਹਾਂ ਹੀ ਦੁਆਬੀਏ 'ਵ' ਨੂੰ 'ਬ' ਬੋਲਦੇ ਹਨ। ਉਹ "ਬੀਰੇ ਨੇ ਬਹਿੜਕੇ ਦੀ ਬੱਖੀ ਬਿੱਚ ਬੱਟਾ

ਮਾਰਿਆ" ਅਰਥਾਤ ਵੀਰੇ ਨੇ ਵਹਿੜਕੇ ਦੀ ਵੱਖੀ ਵਿਚ ਵੱਟਾ ਮਾਰਿਆ ਕਹਿੰਦੇ ਹਨ।

ਜ਼ਾਹਿਰ ਹੈ ਕਿ ਇਸ ਤਰ੍ਹਾਂ ਜਿਹੇ ਦੀ ਵਿਕੋਲਿਤਰੀ ਬੋਲਬਾਣੀ ਆਪਣੇ ਆਪ ਵਿਚ ਹੀ ਪੇਂਡੂ ਹਾਸਰਸ ਦਾ ਸ੍ਰੋਤ ਬਣ ਜਾਂਦੀ ਹੈ।

ਖੈਰ! ਜ਼ਿਕਰਯੋਗ ਹੈ ਕਿ ਹੁਣ ਟਕਸਾਲੀ ਪੰਜਾਬੀ ਬੋਲੀ ਤਾਂ ਪਾਕਿਸਤਾਨ ਬਣਨ ਪਿਛੋਂ ਲਹਿੰਦੇ ਪੰਜਾਬ ਦੀ ਹੀ ਬਣ ਕੇ ਰਹਿ ਗਈ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਸਾਡੀ ਮਾਂ-ਬੋਲੀ ਪੰਜਾਬੀ ਲਹਿੰਦੇ ਪੰਜਾਬ ਵਿਚ ਸ਼ੁਰੂ ਤੋਂ ਲੈ ਕੇ ਹੁਣ ਤਕ ਸਾਡੇ ਚੜ੍ਹਦੇ ਪੰਜਾਬ ਦੇ ਮੁਕਾਬਲੇ ਵਿਚ ਆਪਣੇ ਸ਼ੁਧ, ਠੇਠ ਤੇ ਟਕਸਾਲੀ ਰੂਪ ਵਿਚ ਪ੍ਰਚਲਿਤ ਹੈ। ਮੁਢ-ਕਦੀਮ ਤੋਂ ਹੀ ਲਹਿੰਦੇ ਭਾਵ ਪੱਛਮੀ ਪੰਜਾਬ ਤੇ ਚੜ੍ਹਦੇ ਭਾਵ ਪੂਰਬੀ ਪੰਜਾਬ ਦੇ ਬਾਸ਼ਿੰਦੇ ਕ੍ਰਮਵਾਰ ਲਹਿੰਦੀ ਤੇ ਚੜ੍ਹਦੀ ਪੰਜਾਬੀ ਦੀਆਂ ਉਪ-ਭਾਸ਼ਾਵਾਂ ਬੋਲਦੇ ਆ ਰਹੇ ਹਨ। ਚੜ੍ਹਦੇ ਪੰਜਾਬ ਦੀਆਂ ਮੁਖ ਉਪ-ਭਾਸ਼ਾਵਾਂ ਵਿਚ ਮਲਵਈ, ਮਝੈਲੀ ਤੇ ਦੁਆਬੀਆ ਅਤੇ ਲਹਿੰਦੇ ਪੰਜਾਬ ਦੀਆਂ ਉਪ-ਭਾਸ਼ਾਵਾਂ ਵਿਚ ਸਿੰਧੀ, ਪੋਠੋਹਾਰੀ, ਮੁਲਤਾਨੀ ਤੇ ਝਾਂਗੀ ਬੋਲੀਆਂ ਦਾ ਸ਼ੁਮਾਰ ਹੁੰਦਾ ਹੈ।

ਵੈਸੇ ਆਉ ਹੁਣ ਆਪਾਂ ਹਾਸਰਸ ਦੇ ਚਲ ਰਹੇ ਇਸ ਪ੍ਰਸੰਗ ਵਿਚ ਪੰਜਾਬੀ ਜਨਜੀਵਨ ਵਿਚ ਅਣਵੰਡੇ ਪੰਜਾਬੀ ਸਮਾਜ ਦੇ ਕੁਝ ਕੁ ਤਬਕਿਆਂ ਦੇ ਹਾਸੇ-ਠੱਠੇ ਤੇ ਹੰਸੂ-ਹੰਸੂ ਕਰਦੇ ਹਸਮੁਖ ਸੁਭਾਅ ਦੀ ਗੱਲ ਕਰੀਏ। ਇਹ ਖਾਸ ਤਬਕੇ ਆਪਣੇ ਹਾਸਰਸੀ ਸੁਭਾਅ ਤੇ ਖੁਸ਼ਨੁੰਮਾਂ ਬੋਲਬਾਣੀ ਕਰਕੇ ਸੰਸਾਰ ਪ੍ਰਸਿੱਧ ਹਨ। ਇਸ ਸਬੰਧ ਵਿਚ ਜ਼ਿਕਰਯੋਗ ਹੈ ਕਿ ਜਦੋਂ ਪਾਕਿਸਤਾਨ ਬਣਿਆ ਤਾਂ ਉਧਰੋਂ ਲੱਖਾਂ ਜ਼ਿਮੀਦਾਰ ਤੇ ਦੁਕਾਨਦਾਰ ਲੋਕ ਘਰੋਂ-ਬੇਘਰ ਹੋ ਕੇ ਬੇ-ਸਿਰੋ-ਸਾਮਾਨ ਤੇ ਨੰਗੇ ਧੜ ਇਧਰ ਆਏ ਸਨ। ਪਰ ਇਨ੍ਹਾਂ ਹਸਮੁਖ ਬੰਦਿਆਂ ਦੀਆਂ ਖੁਸ਼ਦਿਲ ਰੂਹਾਂ ਦੇ ਅਸ਼ਕੇ ਜਾਈਏ ਕਿ ਇਨ੍ਹਾਂ ਨੇ ਮੂਧੇ ਮੂੰਹ ਡਿੱਗਣ ਅਤੇ ਬੇ-ਬਹਾ ਮੁਸ਼ਕਿਲਾਂ ਦੇ ਬਾਵਜੂਦ ਵੀ ਆਪਣੇ-ਆਪ ਨੂੰ ਪੈਰਾਂ ਭਾਰ ਕਰ ਲਿਆ। ਇਨ੍ਹਾਂ ਲੋਕਾਂ ਦੀ ਬੋਲੀ ਤੇ ਗੱਲਬਾਤ ਦੀ ਵਿਲੱਖਣਤਾ ਆਪਣੇ-ਆਪ ਵਿਚ ਹਾਸਰਸੀ ਲਹਿਰਾਂ ਪੈਦਾ ਕਰ ਦਿੰਦੀ ਹੈ।

ਇਸ ਸਬੰਧ ਵਿਚ ਪੱਛਮੀ ਪਾਕਿਸਤਾਨ ਦੇ ਮੁਲਤਾਨ, ਬਹਾਵਲਪੁਰ, ਰਾਵਲਪਿੰਡੀ ਤੇ ਲਾਇਲਪੁਰ ਜਿਹੇ ਕਿੰਨੇ ਹੀ ਇਲਾਕਿਆਂ ਤੋਂ ਆਏ ਲੋਕਾਂ ਦੀ ਵੱਖਰੀ ਜਿਹੀ ਬੋਲਬਾਣੀ ਇੱਧਰ ਸਾਡੇ ਪੰਜਾਬ ਦੇ ਵਾਸੀਆਂ ਵਾਸਤੇ ਕਈ ਵਾਰੀ ਹਾਸੇ-ਮਖੌਲ ਦਾ ਬਾਇਸ ਬਣਦੀ ਹੈ।

ਇਸ ਪ੍ਰਥਾਇ ਇਕ ਮੁਲਤਾਨੀ ਦੁਕਾਨਦਾਰ ਦੀ ਕਿਸੇ ਗਾਹਕ ਨਾਲ ਹੋ ਰਹੀ ਗੱਲਬਾਤ ਜਦੋਂ ਵੀ ਯਾਦ ਆਉਂਦੀ ਹੈ ਤਾਂ ਕੰਨ ਹੱਸਣ ਲਗਦੇ ਹਨ। ਦੁਕਾਨਦਾਰ ਕਿਸੇ ਗਾਹਕ ਨੂੰ ਕਹਿ ਰਿਹਾ ਸੀ ਕਿ ਸਾਬਣ ਦੀ ਚੱਕੀ 'ਬਾਵੀ' ਰੁਪਏ ਦੀ ਹੇ। ਅਗੋਂ ਗਾਹਕ ਪੁੱਛਣ ਲੱਗਾ ਕਿ 'ਬਾਵੀ' ਕਿੰਨੇ ਹੁੰਦੇ ਹਨ ਤਾਂ ਦੁਕਾਨਦਾਰ ਨੇ ਜਵਾਬ ਦਿੱਤਾ ਕਿ ਡਾਹ-ਡਾਹ ਡੂ ਵਾਰੀ ਤੇ ਹਿੱਕ ਵਾਰ ਡੂ ਭਾਵ ਦਾਹ-ਦਾਹ ਰੁਪਏ ਦੋ ਵਾਰ ਤੇ ਇਕ ਵਾਰੀ ਦੋ ਰੁਪਏ ਨਾਲ 'ਬਾਈ ਰੁਪਏ' ਬਣਦੇ ਹਨ।

ਇਸ ਤਰ੍ਹਾਂ ਹੀ ਲਹਿੰਦੇ ਪੰਜਾਬ ਦੀ ਬੋਲਬਾਣੀ ਦੇ ਸਿਲਸਿਲੇ ਵਿਚ ਗੱਲ ਕੀਤੀ ਜਾ ਸਕਦੀ ਹੈ ਕਿ ਕੋਈ ਭਾਪਾ ਜੀ ਆਪਣੀ ਕਾਰ ਦੀ ਸਪੀਡ ਅਤੇ ਆਪਣੇ ਮੁੰਡੇ ਦੀ ਤੇਜ਼ ਡਰਾਈਵਿੰਗ ਦਾ ਜ਼ਿਕਰ ਬੜਾ ਹੁੱਬ ਕੇ ਕਰ ਰਹੇ ਸਨ। ਭਾਪਾ ਜੀ ਕਹਿ ਰਹੇ ਸਨ ਕਿ ਕੀ ਪੁੱਛਦੇ ਓ! ਸਾਡਾ ਪੱਪੂ ਤਾਂ ਆਪਣੀ ਗੱਡੀ ਨੂੰ ਕਦੇ ਇਕ ਸੌ, ਕਦੇ 'ਇਕ ਸੌ-ਦਾਹ' ਤੇ ਬੱਲੇ-ਬੱਲੇ ਕਦੇ 'ਇਕ ਸੌ-ਵੀਹ' ਕਿਲੋਮੀਟਰ 'ਤੇ ਭਜਾਈ ਫਿਰਦਾ ਹੇ। ਇਸ ਤਰ੍ਹਾਂ ਹੀ ਕੋਈ ਰਾਵਲਪਿੰਡੀ ਤੋਂ ਆਇਆ ਸ਼ਹਿਰੀ ਸਿੱਖ ਨਵੀਂ-ਨਵੀਂ ਸ਼ਰਾਬ ਪੀਣ ਦੀ ਆਦਤ ਸਬੰਧੀ ਬੜਾ ਹੁਬ ਕੇ ਦਸ ਰਿਹਾ ਸੀ ਕਿ 'ਅਸਾਂ ਸਾਰੀ ਬਾਲਟੀ ਵਿਚ ਹਿੱਕ ਬੋਤਲ ਸ਼ਰਾਬ ਚਾ-ਮਿਲਾਈ ਤੇ ਬਸ ਸਾਰਾ ਟੱਬਰ ਔਟ ਅਰਥਾਤ ਆਊਟ ਹੋ ਗਿਆ।

ਖੈਰ! ਇਥੇ ਲਹਿੰਦੇ ਪੰਜਾਬ ਦੇ ਮੁਲਤਾਨ ਤੇ ਝੰਗ ਇਲਾਕੇ ਦੇ ਰਫਿਊਜੀ ਵਰਗ ਦੀ ਗੱਲ ਕਰੀਏ ਤਾਂ ਪਤਾ ਚਲਦਾ ਹੈ ਕਿ ਇਨ੍ਹਾਂ ਇਲਾਕਿਆਂ ਦੀ ਬੋਲੀ ਵਿਚ ਟਕਸਾਲੀ ਪ੍ਰਭਾਵ ਘਟ ਤੇ ਉਥੋਂ ਦੇ ਜਾਂਗਲੀ ਇਲਾਕੇ ਦਾ ਪ੍ਰਭਾਵ ਜ਼ਿਆਦਾ ਦਿਸਦਾ ਹੈ। ਭਾਸ਼ਾ ਦੀ ਭਿੰਨਤਾ ਸਬੰਧੀ ਚਲ ਰਹੇ ਹਾਸਰਸ ਦੇ ਇਸ ਪ੍ਰਸੰਗ ਵਿਚ ਜ਼ਿਕਰਯੋਗ ਹੈ ਕਿ ਮੋਗੇ ਵਿਚ ਰਫਿਊਜੀਆਂ ਦੇ ਕੈਂਪ ਦੇ ਨਾਮ ਨਾਲ ਜਾਣੀ ਜਾਂਦੀ ਬਸਤੀ ਵਿਚ ਰਾਮਲੀਲਾ ਅਤੇ ਕਿਤੇ ਨਾ ਕਿਤੇ ਰੰਗਮੰਚ 'ਤੇ ਹੋਣ ਵਾਲੇ ਨਾਟਕਾਂ ਦੀ ਸ਼ੈਲੀ ਤੇ ਸੰਵਾਦ ਤੇ ਖਾਸ ਕਰਕੇ ਵੱਖਰੇ ਜਿਹੇ ਪ੍ਰਸੰਗ ਬਸ ਹਾਸੇ-ਮਖੌਲ, ਰੌਣਕ-ਮੇਲੇ ਤੇ ਮਨੋਰੰਜਨ ਦੀਆਂ ਰੋਮਾਂਚਿਕ ਜਿਹੀਆਂ ਤਰੰਗਾਂ ਛੇੜ ਦਿੰਦੇ ਸਨ।

ਇਕ ਵਾਰੀ ਰਫ਼ਿਊਜੀਆਂ ਦੀ ਸਟੇਜ ਤੋਂ 'ਦੇਵਦਾਸ' ਨਾਮੀ ਇਕ ਪ੍ਰਸਿੱਧ ਨਾਟਕ ਖੇਡਿਆ ਜਾ ਰਿਹਾ ਸੀ ਤਾਂ ਦੇਵਦਾਸ ਨੇ ਪਾਰੋ ਨੂੰ ਅਵਾਜ਼ ਮਾਰੀ। ਉਧਰੋਂ ਪਿਛੋਂ ਸਟੇਜ ਤੋਂ ਅਵਾਜ਼ ਆਈ ਕਿ ਕਿਉਂ ਐਵੇਂ ਕਾਂਵਾਂ ਰੌਲੀ ਪਾਈ ਆ; ਪਾਰੋ ਸਿਗਰਟ ਪੀਂਵਦੀ ਪਈ-ਆ। ਉਹ ਦੋ ਸੂਟੇ ਲਾ ਕੇ ਆਪੇ ਆ-ਜਾਸੀ। ਫਿਰ ਇਸ ਤੋਂ ਅੱਗੇ ਜਦੋਂ ਪਾਰੋ ਸਟੇਜ ਤੇ ਆਈ ਤਾਂ ਦੇਵਦਾਸ ਆਪਣੇ ਰਕੀਬ ਭਾਵ ਵਿਰੋਧੀ-ਪ੍ਰੇਮੀ ਨੂੰ ਕਹਿੰਦਾ ਹੈ ਕਿ 'ਭਾਊ ਤੂੰ ਪਾਰੋ ਡੇਵਣੀਂ ਹੇ ਕਿ ਨਾਈਂ'। ਅੱਗੋਂ ਦੇਵਦਾਸ ਨੂੰ ਉਸ ਦਾ ਰਕੀਬ ਪੁਛਦਾ ਹੈ ਕਿ 'ਉਏ ਸੌਹਰੀ-ਦਿਆ ਤੂੰ ਦਸ ਪਾਰੋ ਕੀ ਤੇਰੀ ਬੈਹਣ ਲੱਗਦੀ ਏ; ਜੋ ਤੂੰ ਐਨੀ ਰੌਲੀ ਘੱਤੀ ਆ'। ਸੋ ਇਸ ਤਰ੍ਹਾਂ ਦੇ ਹਾਸੇ ਭਰਪੂਰ ਸੰਵਾਦ ਆਮ ਹੀ ਪੱਛਮੀ ਪਾਕਿਸਤਾਨ ਤੋਂ ਆਏ ਲੋਕਾਂ ਦੀ ਬੋਲੀ ਵਿਚ ਸੁਣਨ ਨੂੰ ਮਿਲਦੇ ਸਨ।

ਇਉਂ ਹੀ ਕਿਤੇ ਆਧੁਨਿਕ ਤਕਨੀਕ ਦੇ ਵਿਕਸਿਤ ਹੋਣ 'ਤੇ ਕਿਤੇ ਰਾਮਲੀਲਾ ਹੋ ਰਹੀ ਸੀ। ਇਸ ਲਈ ਮਾਡਰਨ ਤਕਨੀਕ ਅਨੁਸਾਰ ਹਨੂੰਮਾਨ ਜੀ ਨੂੰ ਸੰਜੀਵਨੀ ਬੂਟੀ ਲਿਆਉਣ ਸਮੇਂ ਉਡਦੇ ਹੋਏ ਦਿਖਾਉਣ ਲਈ ਕਨਵੇਅਰ ਬੈਲਟ 'ਤੇ ਲੈ ਕੇ ਆਉਣਾ ਸੀ। ਉਧਰੋਂ ਕਿਤੇ ਰੱਸੇ ਦੀ ਗੰਢ ਫਸ ਗਈ ਤੇ ਵਾਰ-ਵਾਰ ਇਕੋ ਹੀ ਡਾਇਲਾਗ ਦੁਹਰਾਇਆ ਜਾਣ ਲੱਗਾ ਕਿ ਇੰਨੀ ਦੇਰ ਹੋ ਗਈ ਹੈ ਕਿ ਹਨੂੰਮਾਨ ਜੀ ਕਿਉਂ ਨਹੀਂ ਆਏ। ਬਹਿਰਹਾਲ,

ਗੱਲ ਅੱਗੇ ਚਲਦੀ ਨਾ ਵੇਖ ਕੇ ਡਾਇਰੈਕਟਰ ਨੇ ਰੱਸਾ ਵੱਢਣ ਦਾ ਆਦੇਸ਼ ਦੇ ਦਿਤਾ, ਜਿਸ ਕਰਕੇ ਹਨੂੰਮਾਨ ਜੀ ਦਾ ਰੋਲ ਕਰਨ ਵਾਲਾ ਬੰਦਾ ਥੱਲੇ ਆ ਡਿੱਗਿਆ ਤੇ ਸਟੇਜ ਵੱਲ ਨੂੰ ਵਧਿਆ। ਸਟੇਜ ਤੋਂ ਜਦੋਂ ਡਾਇਲਾਗ ਬੋਲਿਆ ਜਾ ਰਿਹਾ ਸੀ ਕਿ ਲਉ ਹਨੂੰਮਾਨ ਜੀ ਆ ਗਏ ਹਨ ਤਾਂ ਅੱਗੋਂ ਉਹ ਬੋਲਿਆ ਮੈਂ ਤਾਂ ਆ ਗਿਆ ਹਾਂ, ਪਰ ਪਹਿਲਾਂ ਤਾਂ ਇਹ ਦੱਸੋ ਕਿ ਰੱਸਾ ਕਿਸ ਨੇ ਵੱਢਿਆ ਹੈ। ਇਸ ਤਰ੍ਹਾਂ ਸਟੇਜ ’ਤੇ ਹੱਥੋਪਾਈ ਸ਼ੁਰੂ ਹੋ ਗਈ ਤੇ ਰਾਮਲੀਲਾ ਦਾ ਮਾਹੌਲ ਦਰਹਮ-ਬਰਹਮ ਹੋ ਗਿਆ।

ਇਸ ਤਰ੍ਹਾਂ ਹੀ ਕਹਿੰਦੇ ਹਨ ਕਿ ਕਿਸੇ ਸ਼ਹਿਰ ਵਿਚ ਰਾਮਲੀਲਾ ਦੌਰਾਨ ਹਨੂੰਮਾਨ ਜੀ ਦੇ ਅਸ਼ੋਕ ਵਾਟਿਕਾ ਵਿਚ ਆਗਮਨ ਦਾ ਸੀਨ ਸੀ, ਜਿਸ ਵਿਚ ਅਸ਼ੋਕ ਵਾਟਿਕਾ ਉਜੜੀ ਪਈ ਸੀ। ਜਦੋਂ ਰਾਵਣ ਦੀ ਸੈਨਾ ਉਨ੍ਹਾਂ ਨੂੰ ਫੜਕੇ ਰਾਵਣ ਕੋਲ ਲੈ ਕੇ ਗਈ ਤਾਂ ਉਸ ਨੇ ਬੜੇ ਜਬ੍ਹੇ ਨਾਲ ਹਨੂੰਮਾਨ ਜੀ ਨੂੰ ਪੁਛਿਆ ਕਿ ਤੂੰ ਅਸ਼ੋਕ ਵਾਟਿਕਾ ਕਿਉਂ ਉਜਾੜੀ ਹੈ। ਅੱਗੋਂ ਹਨੂੰਮਾਨ ਜੀ ਦਾ ਰੋਲ ਅਦਾ ਕਰਨ ਵਾਲਾ ਪਾਤਰ ਕਹਿਣ ਲੱਗਾ ਕਿ ‘ਹਜ਼ੂਰ ਮੈਂ ਤਾਂ ਨੱਥੂ ਹਲਵਾਈ ਹਾਂ’ ਮੈਨੂੰ ਤਾਂ ਰਾਮਲੀਲਾ ਵਾਲੇ ਫੜਕੇ ਲਿਆਏ ਹਨ। ਮੈਂ ਤੁਹਾਡਾ ਕੋਈ ਬਾਗ-ਬਗੀਚਾ ਨਹੀਂ ਉਜਾੜਿਆ।

ਮੁਢ-ਕਦੀਮ ਤੋਂ ਹੀ ਗਰੀਬ ਤੇ ਪੱਛੜੇ ਲੋਕਾਂ ਦਾ ਸ਼ੁਰੂ ਤੋਂ ਹੀ ਪਦਾਰਥਵਾਦ ਤੇ ਨਵੀਂ ਤਹਿਜ਼ੀਬ ਨਾਲ ਕੋਈ ਜ਼ਿਆਦਾ ਵਾਹ-ਵਾਸਤਾ ਨਹੀਂ ਰਿਹਾ। ਪਰ ਇਕ ਗੱਲ ਮੰਨਣ ਵਾਲੀ ਹੈ ਕਿ ਇਹ ਲੋਕ ਆਪਣਾ ਕੁਦਰਤੀ ਹਾਸੇ-ਖੁਸ਼ੀਆਂ ਤੇ ਨੱਚਣ-ਕੁੱਦਣ ਨੂੰ ਕਦੇ ਵੀ ਨਹੀਂ ਭੁੱਲੇ। ਇਸ ਸਬੰਧ ਵਿਚ ਜ਼ਿਕਰਯੋਗ ਹੈ ਬੇਸ਼ੱਕ ਅੰਗਰੇਜ਼ਾਂ ਨੇ ਲਹਿੰਦੇ ਪੰਜਾਬ ਵਿਚ ਬਾਰਾਂ ਦੇ ਇਲਾਕਿਆਂ ਵਿਚ ਨਵੀਆਂ ਕਾਲੋਨੀਆਂ ਆਬਾਦ ਕੀਤੀਆਂ, ਪਰ ਉਥੋਂ ਦੇ ਝਾਂਗੀ, ਮਰਾਸੀ ਤੇ ਮੁਲਤਾਨੀ ਲੋਕਾਂ ਦੇ ਸੁਭਾਅ ਵਿਚ ਖਾਸ ਕਰਕੇ ਭੌਤਿਕਵਾਦ ਪ੍ਰਤੀ ਕਟਾਖਸ਼ ਕਾਇਮ ਰਿਹਾ ਹੈ।

ਇਸ ਸਬੰਧ ਵਿਚ ਝਾਂਗੀਆਂ ਬਾਰੇ ਕੌਮਾਂਤਰੀ ਪੰਜਾਬੀ ਸੱਥ ਦਾ ਕਰਤਾ-ਧਰਤਾ ਸ੍. ਮੋਤਾ ਸਿੰਘ ਇਕ ਗੱਲ ਸੁਣਾਉਂਦਾ ਹੈ ਕਿ ਇਕ ਵਾਰ ਕਿਸੇ ਪਿੰਡ ਵਿਚ ਹੜ੍ਹ ਆ ਗਿਆ ਤੇ ਸਾਰੇ ਪਿੰਡ ਦਾ ਮਾਲ-ਅਸਬਾਬ ਰੁੜ੍ਹਨ ਲੱਗਾ। ਉਦੋਂ ਕੋਈ ਝਾਂਗੀ ਆਪਣੀ ਪਠ-ਪਠੋਰੀ ਭਾਵ ਬੱਕਰੀ ਦੇ ਮੇਮਣੇ ਤੇ ਆਪਣਾ ਹੁੱਕਾ ਲੈ ਕੇ ਉਚੇ ਢਾਰੇ ’ਤੇ ਜਾ ਚੜ੍ਹਿਆ। ਉਸ ਨੂੰ ਸਾਰੇ ਪਿੰਡ ਵਾਲੇ ਲਾਹਨਤਾਂ ਪਾਉਣ ਲੱਗੇ ਕਿ ਪਿੰਡ ਰੁੜ੍ਹ ਰਿਹਾ ਹੈ, ਪਰ ਮੂਰਖ ਝਾਂਗੀਆਂ ਤੂੰ ਹੁੱਕੇ ਦੀ ਗੁੜ-ਗੁੜ ਲਾ ਰੱਖੀ ਹੈ। ਅਗੋਂ ਝਾਂਗੀ ਕਹਿਣ ਲੱਗਾ ਕਿ ਯਾਰੋ! ਤੁਸੀਂ ਤਾਂ ਸਾਰੀ ਉਮਰ ਐਸ਼ ਕੀਤੀ ਹੈ, ਪਰ ਮੈਂ ਤਾਂ ਪਹਿਲੀ ਵਾਰੀ ਗਰੀਬੀ ਦਾ ਅਨੰਦ ਮਾਣ ਰਿਹਾ ਹਾਂ।

ਇਸ ਸੰਦਰਭ ਵਿਚ ਝਾਂਗੀਆਂ ਤੇ ਮਰਾਸੀਆਂ ਦੇ ਮਨਚਲੇ ਤੇ ਮਨਮੌਜੀ ਸੁਭਾਅ ਦੀਆਂ ਤਾਂ ਕਈ ਗੱਲਾਂ ਇੰਨੀਆਂ ਵਿਕੋਲਿਤਰੀਆਂ ਹਨ ਕਿ ਭਾਵੇਂ ਉਹ ਸਮਾਜਿਕ ਤੌਰ ’ਤੇ

ਜਚਦੀਆਂ ਤਾਂ ਨਹੀਂ, ਪਰ ਫਿਰ ਵੀ ਹਾਸਰਸ ਦੇ ਸੰਸਾਰ ਵਿਚ ਆਪਣਾ ਕੋਈ ਸਾਨੀ ਨਹੀਂ ਰੱਖਦੀਆਂ। ਬੰਦੇ ਦੀ ਰੂਹ ਨੂੰ ਝੁਣਝੁਣੀਆਂ ਛੇੜਨ ਦੇ ਇਸ ਪ੍ਰਸੰਗ ਵਿਚ ਕਹਿੰਦੇ ਹਨ ਕਿ ਕੋਈ ਝਾਂਗੀ ਤੇ ਉਸ ਦੀ ਘਰਵਾਲੀ ਗ੍ਰਹਿਸਥੀ ਦੀ ਰਾਸ-ਲੀਲਾ ਰਚਾ ਕੇ ਦਿਨੇ ਹੀ ਦੁਨੀਆਂਦਾਰੀ ਕਰ ਰਹੇ ਸਨ ਕਿ ਉਤੋਂ ਉਨ੍ਹਾਂ ਦੇ ਬੱਚੇ ਆ ਗਏ। ਝਾਂਗੀ ਤੁਰੰਤ ਚਾਦਰ ਤਾਣ ਕੇ ਪੈ ਗਿਆ ਤੇ ਝਾਂਗਣ ਵੈਣ ਪਾਉਣ ਲੱਗ ਪਈ। ਇੰਨੇ ਨੂੰ ਉਨ੍ਹਾਂ ਦੇ ਇਕ ਮੁੰਡੇ ਨੇ ਅੰਦਰੂਨੀ ਜਿਹੀ ਹਿਲਜੁਲ ਵੇਖੀ ਤਾਂ ਉਹ ਰੌਲਾ ਪਾਉਣ ਲੱਗ ਪਿਆ ਕਿ ਬੇਬੇ ਤੂੰ ਕਿਉਂ ਰੋਂਦੀ ਹੈਂ। ਬਾਪੂ ਤਾਂ ਸਾਡਾ ਮਰਿਆ ਹੈ, ਤੇਰਾ ਖਸਮ ਤਾਂ ਹਾਲੇ ਕਾਇਮ ਹੈ।

ਇਉਂ ਹੀ ਕਿਸੇ ਝਾਂਗੀ ਨੂੰ ਜਦੋਂ ਆਪਣੀ ਘਰਵਾਲੀ ਦੇ ਇਸ਼ਕ-ਪੇਚੇ ਦਾ ਪਤਾ ਲੱਗਾ ਤਾਂ ਬਿੜਕ ਰੱਖਣ ਲਗ ਪਿਆ। ਇਕ ਦਿਨ ਉਸ ਦਾ ਉਹ ਪੁਰਾਣਾ ਯਾਰ-ਬੇਲੀ ਉਸ ਦੀ ਘਰਵਾਲੀ ਵਾਸਤੇ ਵਧੀਆ ਜੁੱਤੀ ਲੈ ਕੇ ਆਇਆ। ਦੋਨੋਂ ਪ੍ਰੇਮੀ ਖੁਸ਼ੀ ਵਿਚ ਖੀਵੇ ਹੋ ਕੇ ਜਗਤ-ਰਵੀਰੇ ਵਿਚ ਰੁਝ ਗਏ। ਬਹਿਰਹਾਲ, ਝਾਂਗਣ ਨੂੰ ਖਿਆਲ ਹੀ ਨਾ ਆਇਆ ਕਿ ਉਹ ਜੁੱਤੀ ਲਾਹ ਲਵੇ। ਉਧਰ ਝਾਂਗੀ ਵੀ ਮੰਜੇ ਥੱਲੇ ਪਿਆ, ਉਨ੍ਹਾਂ ਭੂੰਡ-ਆਸ਼ਕਾਂ ਦੀ ਪੂਰੀ ਰਾਸ-ਲੀਲਾ ਸੁਣ ਰਿਹਾ ਸੀ। ਜਦੋਂ ਝਾਂਗਣ ਨੇ ਪੁਛਿਆ ਕਿ ਸੱਜਣਾਂ ਇਹ ਜੁੱਤੀ ਕਿੰਨੀ ਕੁ ਦੇਰ ਚੱਲੂਗੀ ਤਾਂ ਅਗੋਂ ਉਸ ਦਾ ਘਰਵਾਲਾ ਮੰਜੇ ਥੱਲਿਉਂ ਕੁਰਲਾ ਉਠਿਆ ਕਿ ਜੇ ਸਥਿਤੀ ਆਹ ਹੀ ਰਹੀ ਤਾਂ ਭਾਗਵਾਨੇ ਇਹ ਜੁੱਤੀ ਤਾਂ ਸਾਰੀ ਉਮਰ ਹੀ ਨਹੀਂ ਟੁੱਟਣੀ।

ਇਉਂ ਹੀ ਮਜ਼ਾਕੀਆ ਸੁਭਾਅ ਤੇ ਮਖੌਲਬਾਜ਼ੀ ਵਿਚ ਮਰਾਸੀਆਂ ਦਾ ਵੀ ਕੋਈ ਸਾਨੀ ਨਹੀਂ ਹੈ। ਇਕ ਵਾਰ ਦੀ ਗੱਲ ਹੈ ਕਿ ਮਰਾਸੀ ਅਰਦਾਸਾਂ ਕਰਦਾ ਤੁਰਿਆ ਜਾਵੇ ਕਿ ਸੱਚੇ ਪਾਤਸ਼ਾਹ ਸਵਾਰੀ ਵਾਸਤੇ ਕੋਈ ਘੋੜੀ ਦਾ ਜੁਗਾੜ ਹੀ ਕਰ ਦੇਹ। ਇੰਨੇ ਨੂੰ ਅੱਗੇ ਕਿਸੇ ਸਰਦਾਰ ਦੀ ਘੋੜੀ ਸੂਅ ਪਈ। ਉਸ ਸਰਦਾਰ ਨੇ ਮਰਾਸੀ ਨੂੰ ਵਛੇਰੀ ਚੁਕਵਾ ਦਿੱਤੀ ਤਾਂ ਮਰਾਸੀ ਕਹਿਣ ਲੱਗਾ ਵਾਹ ਓਏ ਪੁੱਠੀਆਂ ਸਮਝਣ ਵਾਲਿਆ ਰੱਬਾ! ਮੈਂ ਤਾਂ ਘੋੜੀ ਸਵਾਰੀ ਵਾਸਤੇ ਮੰਗੀ ਸੀ ਤੇ ਤੂੰ ਮੈਨੂੰ ਹੀ ਵਛੇਰੀ ਚੁਕਵਾ ਦਿੱਤੀ ਹੈ।

ਕੁਝ ਸਮਾਂ ਪੈ ਕੇ ਫਿਰ ਉਹ ਹੀ ਸਰਦਾਰ ਮਰਾਸੀ ਨੂੰ ਕਿਤੇ ਰਾਹ ਜਾਂਦਾ ਫਿਰ ਮਿਲ ਗਿਆ ਤਾਂ ਉਸ ਨੂੰ ਮਰਾਸੀ ਨੂੰ ਸੁਲ੍ਹਾ ਮਾਰੀ ਕਿ ਤੂੰ ਘੋੜੀ ਉਤੇ ਚੜ੍ਹ ਜਾਹ। ਮਰਾਸੀ ਪਹਿਲਾਂ ਹੀ ਡਰਿਆ ਹੋਇਆ ਸੀ ਕਿ ਕਿਤੇ ਸਰਦਾਰ ਫਿਰ ਵਛੇਰੀ ਨਾ ਚੁਕਵਾ ਦੇਵੇ। ਇਸ ਵਾਸਤੇ ਉਹ ਮਿੰਨਤਾਂ ਕਰੀ ਜਾਵੇ ਕਿ ਮੈਂ ਘੋੜੀ 'ਤੇ ਨਹੀਂ ਚੜ੍ਹਨਾ। ਸਰਦਾਰ ਨੇ ਮਰਾਸੀ ਦੀ ਨਾਂਹ-ਨੁਕਰ ਦਾ ਬੁਰਾ ਮਨਾਇਆ। ਉਸ ਨੇ ਮਰਾਸੀ ਨੂੰ ਪੁੱਛਿਆ ਕਿ ਦਾਦਾ ਤੂੰ ਮੇਰਾ ਹੁਕਮ ਕਿਉਂ ਨਹੀਂ ਮੰਨਦਾ ਤਾਂ ਅਗੋਂ ਮਰਾਸੀ ਨੇ ਜੁਆਬ ਦਿਤਾ ਕਿ ਸਰਦਾਰਾ ਮੈਂ ਤੇਰਾ ਹੁਕਮ ਤਾਂ ਮੰਨ ਲਵਾਂ, ਪਰ ਘੋੜੀ 'ਤੇ ਚੜ੍ਹਨ ਨਾਲ ਮੈਂ ਕਿਤੇ ਘੋੜ-ਸਵਾਰ ਤਾਂ ਬਣ ਨਹੀਂ ਜਾਣਾ। ਇਸ ਲਈ ਮੈਂ ਘੋੜੀ 'ਤੇ ਨਹੀਂ ਚੜ੍ਹਦਾ ਕਿ ਇਸ ਨਾਲ ਸਗੋਂ ਮੇਰੀ ਚਾਲ ਹੀ ਵਿਗੜੂਗੀ। ਬਹਿਰਹਾਲ, ਇਸ ਵਾਸਤੇ ਹੁਣ ਮੈਂ ਔਕਾਤ ਤੇ ਤੋਰ ਨਹੀਂ ਗੁਆਉਣੀ ਚਾਹੁੰਦਾ।

ਇਸ ਚੱਲ ਰਹੇ ਪ੍ਰਸੰਗ ਵਿਚ ਲਹਿੰਦੇ ਪੰਜਾਬ ਵਿਚ ਰਹਿੰਦੇ ਖੁਸ਼-ਤਬੀਅਤ ਪਠਾਣਾਂ, ਜੱਟਾਂ, ਜੁਲਾਹਿਆਂ ਤੇ ਖਾਸ ਕਰਕੇ ਝਾਂਗੀਆਂ ਸਬੰਧੀ ਤਾਂ ਅਨੇਕਾਂ ਹੀ ਮਸ਼ਕਰੀਆਂ ਤੇ ਮਖੌਲ ਪ੍ਰਸਿੱਧ ਹਨ। ਕਹਿੰਦੇ ਹਨ ਇਕ ਵਾਰੀ ਕੋਈ ਜੱਟ ਆਪਣੇ ਪਠਾਣ ਦੋਸਤ ਦੇ ਘਰ ਦਾਅਵਤ 'ਤੇ ਗਿਆ। ਜਦੋਂ ਉਹ ਦਸਤਰ-ਖਾਨ 'ਤੇ ਖਾਣਾ ਖਾਣ ਬੈਠੇ ਤਾਂ ਪਠਾਣ ਨੇ ਆਪਣੇ ਨੌਕਰ ਨੂੰ ਬਜ਼ਾਰੋਂ ਦਹੀਂ ਲਿਆਉਣ ਭੇਜਿਆ। ਉਸ ਦਾ ਨੌਕਰ ਅਲਾਦੀਨ ਦੇ ਚਿਰਾਗ ਵਾਲੇ ਜਿੰਨ ਵਾਂਗੂੰ ਦੋ-ਚਾਰ ਮਿੰਟਾਂ ਵਿਚ ਹੀ ਦਹੀਂ ਲੈ ਕੇ ਹਾਜ਼ਰ ਹੋ ਗਿਆ। ਕੁਝ ਦਿਨ ਬਾਅਦ ਪਠਾਣ ਜਦੋਂ ਮੋੜਵੇਂ ਸੱਦੇ 'ਤੇ ਜੱਟ ਦੇ ਘਰ ਆਇਆ ਤਾਂ ਜੱਟ ਨੇ ਵੀ ਉਸ ਨੂੰ ਆਪਣੀ ਮਹਿਮਾਨ-ਨਿਵਾਜ਼ੀ ਦਾ ਜਲਵਾ ਦਿਖਾਉਣ ਦੀ ਖਾਤਿਰ ਆਪਣੇ ਨੌਕਰ ਨੂੰ ਹੁਕਮ ਚਾੜ੍ਹ ਦਿੱਤਾ ਕਿ ਜਾਹ ਭੱਜ ਕੇ ਦਹੀਂ ਲਿਆ।

ਖ਼ੈਰ! ਜਦੋਂ ਉਹ ਤਕਰੀਬਨ ਖਾਣਾ ਖਾ ਚੁੱਕੇ ਸਨ ਤਾਂ ਦਰਵਾਜ਼ੇ ਦਾ ਪਰਦਾ ਹਿੱਲਿਆ। ਜੱਟ ਨੇ ਤੁਰੰਤ ਆਪਣੇ ਨੌਕਰ ਨੂੰ ਕਿਹਾ ਕਿ ਲਿਆ ਛੇਤੀ ਕਰ ਸਾਨੂੰ ਦਹੀਂ ਦੇ ਦੇਹ। ਅੱਗੋਂ ਜਵਾਬ ਮਿਲਿਆ ਕਿ ਜਨਾਬ ਮੈਂ ਤਾਂ ਹਾਲੇ ਜੋੜੇ ਹੀ ਭਾਲਦਾ ਫਿਰਦਾ ਹਾਂ। ਜ਼ਾਹਿਰ ਹੈ ਕਿ ਵਿਖਾਵੇ ਮਾਤਰ ਕਿਸੇ ਦੀ ਰੀਸ ਨਹੀਂ ਕਰਨੀ ਚਾਹੀਦੀ; ਨਹੀਂ ਤਾਂ ਉਸ ਜੱਟ ਵਾਂਗ ਹਾਸੋਹੀਣੀ ਹਾਲਤ ਹੋ ਸਕਦੀ ਹੈ। ਇਸ ਪ੍ਰਸੰਗ ਵਿਚ ਕਈ ਵਾਰ ਰੀਸੋ-ਰੀਸੀ 'ਕੱਖਾਂ ਦੀ ਕੁੱਲੀ ਹਾਥੀ ਦੰਦ ਦਾ ਪਾੜਛਾ' ਦੇ ਅਖਾਣ ਅਨੁਸਾਰ ਕਈ ਲੋਕ ਵਿਤੋਂ ਵਧ ਖਰਚਾ ਕਰ ਦਿੰਦੇ ਹਨ, ਪਰ ਦਰਅਸਲ, ਕਿਸੇ ਨਾ ਕਿਸੇ ਪਾਸਿਉਂ ਉਨ੍ਹਾਂ ਦੀ ਪਤਲੀ ਹਾਲਤ ਦ੍ਰਿਸ਼ਟੀਗੋਚਰ ਹੋ ਹੀ ਜਾਂਦੀ ਹੈ।

ਇਸ ਪ੍ਰਸੰਗ ਵਿਚ ਜੁਲਾਹੇ ਵੀ ਹਾਸੇ-ਠੱਠੇ ਤੇ ਹਾਸਰਸੀ ਸੁਭਾਅ ਦੇ ਪੱਖੋਂ ਕਿਸੇ ਨਾਲੋਂ ਘੱਟ ਨਹੀਂ ਮੰਨੇ ਗਏ। ਸਗੋਂ ਇਨ੍ਹਾਂ ਬਾਰੇ ਸਾਡੇ ਸਭਿਆਚਾਰ ਵਿਚ 'ਅੰਨ੍ਹਾ ਜੁਲਾਹਾ ਤੇ ਮਾਂ ਨਾਲ ਮਸ਼ਕਰੀਆਂ' ਜਿਹੀਆਂ ਕਹਾਵਤਾਂ ਪ੍ਰਸਿੱਧ ਹਨ। ਬਹਿਰਹਾਲ, ਜੁਲਾਹੇ ਬਹੁਤ ਮਿਹਨਤੀ ਤੇ ਲਗਨ ਵਾਲੇ ਹੁੰਦੇ ਹਨ ਕਿ ਇਹ ਦਿਨ-ਰਾਤ ਖੱਡੀਆਂ 'ਤੇ ਕਪੜਾ ਬੁਣਦੇ ਰਹਿੰਦੇ ਹਨ। ਇਸ ਵਾਸਤੇ ਇਕ ਕਹਾਵਤ 'ਜੁਲਾਹੇ ਦੀ ਜੁੱਤੀ ਵਾਂਗ ਸੁਕਣਾ' ਮਸ਼ਹੂਰ ਹੈ ਕਿਉਂਕਿ ਪੈਰਾਂ ਨਾਲ ਖੱਡੀ ਚਲਾਉਣ ਵਾਸਤੇ ਸਾਰਾ-ਸਾਰਾ ਦਿਨ ਜੁੱਤੀ ਲਾਹੁਣੀ ਪੈਂਦੀ ਹੈ। ਇਸ ਪ੍ਰਥਾਇ ਹੀ ਜੇ ਕਿਸੇ ਦੀ ਕੋਈ ਤਜਵੀਜ਼ ਅਣਗੌਲੀ ਹੋ ਜਾਏ ਤਾਂ ਉਸ ਸਬੰਧੀ ਕਿਹਾ ਜਾਂਦਾ ਹੈ ਕਿ ਉਸ ਦੀ ਤਜਵੀਜ਼ ਤਾਂ ਜੁਲਾਹੇ ਦੀ ਜੁੱਤੀ ਵਾਂਗ ਪਈ ਸੁਕਦੀ ਰਹੀ। ਇਉਂ ਹੀ 'ਜੁਲਾਹੇ ਦੀ ਤਾਣੀ ਦਾ ਉਲਝਣਾਂ' ਜਿਹੀ ਕਹਾਵਤ ਵੀ ਮਸ਼ਹੂਰ ਹੈ ਕਿਉਂਕਿ ਜੇ ਤਾਣਾ-ਪੇਟਾ ਉਲਝ ਜਾਏ ਤਾਂ ਉਸ ਨੂੰ ਤੰਦ-ਤੰਦ ਕਰਕੇ ਸੁਲਝਾਉਣਾ ਪੈਂਦਾ ਹੈ। ਫਿਰ ਜੇ ਕੋਈ ਬੇਵਜ੍ਹਾ ਹੀ ਕਿਸੇ ਗਰੀਬ ਦਾ ਨੁਕਸਾਨ ਕਰ ਰਿਹਾ ਹੋਵੇ ਤਾਂ ਇਸ ਸਬੰਧ ਵਿਚ 'ਜੁਲਾਹੇ ਦੀ ਤਾਣੀ ਵਿਚ ਝੋਟਾ ਵਾੜਨ' ਵਾਲਾ ਅਖਾਣ ਬੋਲਿਆ ਜਾਂਦਾ ਹੈ।

ਇਸ ਤਰ੍ਹਾਂ ਹੀ ਜੁਲਾਹਿਆਂ ਦੇ ਹਿਸਾਬ-ਕਿਤਾਬ ਦੇ ਪ੍ਰਥਾਇ ਵੀ ਕਹਿੰਦੇ ਹਨ ਕਿ

ਇਕ ਵਾਰ ਕਿਸੇ ਜੁਲਾਹੇ ਨੇ ਦਰਿਆ ਪਾਰ ਕਰਨਾ ਸੀ। ਉਸ ਨੇ ਆਪਣੇ ਟੱਬਰ ਦੀ ਔਸਤ ਉਚਾਈ ਮਿਣ ਲਈ ਅਤੇ ਨਾਲ ਹੀ ਦਰਿਆ ਦੀ ਔਸਤ ਡੂੰਘਾਈ ਵੀ ਮਾਪ ਲਈ। ਜਦੋਂ ਟੱਬਰ ਦੀ ਔਸਤ ਉਚਾਈ, ਦਰਿਆ ਦੀ ਔਸਤ ਡੂੰਘਾਈ ਨਾਲੋਂ ਜ਼ਿਆਦਾ ਨਿਕਲੀ ਤਾਂ ਉਸ ਨੇ ਆਪਣੇ ਬਾਲ-ਬੱਚੇ ਨੂੰ ਦਰਿਆ ਪਾਰ ਕਰਨ ਲਈ ਕਿਹਾ। ਜਦੋਂ ਦੋ ਕੁ ਜੀਅ ਡੁੱਬ ਗਏ ਤਾਂ ਜੁਲਾਹੇ ਨੇ ਹਿਸਾਬ-ਕਿਤਾਬ ਦੁਬਾਰਾ ਲਗਾਇਆ, ਪਰ ਔਸਤ ਠੀਕ ਨਿਕਲੀ। ਉਪਰੰਤ ਜੁਲਾਹਾ ਕਹਿਣ ਲੱਗਾ 'ਅਰਬਾ ਜਿਊਂ ਕਾ ਤਿਊਂ ਫਿਰ ਕੁਨਬਾ ਡੂਬੇ ਕਿਊਂ'। ਬਹਿਰਹਾਲ, ਜੁਲਾਹੇ ਦੀ ਉਲਝੀ ਤਾਣੀ ਤਾਂ ਸਾਡੇ ਪੰਜਾਬ ਦੇ ਵਿਗੜੇ ਹਿਸਾਬ-ਕਿਤਾਬ ਦੀ ਹੀ ਨਹੀਂ ਸਗੋਂ ਸਾਡੇ ਉਲਝੇ ਜਨ-ਜੀਵਨ ਦੀ ਹੀ ਪ੍ਰਤੀਕ ਬਣ ਚੁੱਕੀ ਹੈ।

ਪੇਂਡੂ ਸਮਾਜ ਜਟਾ-ਜੂਟ ਬੂਬਣੇ ਸਾਧਾਂ ਤੇ ਮੋਡੇ ਸਾਧਾਂ ਨੂੰ ਲੰਮੇ ਹੱਥੀਂ ਲੈਂਦਾ ਰਿਹਾ ਹੈ ਕਿਉਂਕਿ ਕੁਝ ਕੁ ਸਾਧਾਂ ਨੇ ਆਪਣੀਆਂ ਭੰਗ-ਸੁਲਫੇ ਪੀਣ ਜਿਹੀਆਂ ਵਹਿਵਤਾਂ ਕਰਕੇ ਸਾਧਪਣੇ ਨੂੰ ਵੀ ਬਦਨਾਮ ਕਰ ਰੱਖਿਆ ਹੈ। ਗੌਰਤਲਬ ਹੈ ਕਿ ਰਾਜਸਥਾਨ ਤੇ ਹਰਿਆਣੇ ਦੇ ਇਲਾਕੇ ਵਿਚ ਸਾਧ ਆਮ ਤੌਰ 'ਤੇ ਸਿਰੋਂ ਘੋਨ-ਮੋਨ ਤੇ ਰੋਡੇ-ਭੋਡੇ ਹੁੰਦੇ ਸਨ ਅਤੇ ਪੰਜਾਬ ਵਿਚ ਇਹ ਜਟਾ-ਜੂਟ ਰੂਪ ਵਿਚ ਵਿਚਰਦੇ ਸਨ। ਲੋਕ ਆਮ ਤੌਰ 'ਤੇ ਇਨ੍ਹਾਂ ਦੀਆਂ ਨਸ਼ਈ ਭੱਦਰਕਾਰੀਆਂ ਕਰਕੇ ਅਜਿਹੇ ਸਾਧਾਂ ਨੂੰ ਇਸ ਲਈ ਹਿਕਾਰਤ ਨਾਲ ਬੂਬਣੇ ਸਾਧ ਵੀ ਕਹਿੰਦੇ ਹਨ।

ਜ਼ਿਕਰਯੋਗ ਹੈ ਕਿ ਜਦੋਂ ਤਕ ਇਨ੍ਹਾਂ ਸਾਧਾਂ ਦੇ ਡੇਰਿਆਂ ਵਿਚ ਮਾਣ-ਮਰਿਆਦਾ ਬਣੀ ਰਹਿੰਦੀ ਹੈ, ਉਦੋਂ ਤਕ ਲੋਕਾਂ ਦੀ ਸ਼ਰਧਾ-ਆਸਥਾ ਵੀ ਰਹਿੰਦੀ ਹੈ। ਨਿਰਸੰਦੇਹ ਜਪੀ-ਤਪੀ ਸਾਧਾਂ ਦੀ ਆਪਣੀ ਮਾਣ-ਮਰਿਆਦਾ ਹੁੰਦੀ ਹੈ ਤੇ ਉਨ੍ਹਾਂ ਦੇ ਜੀਵਨ ਬਾਰੇ 'ਰੋਜ਼ ਦਿਵਾਲੀ ਸਾਧ ਕੀ, ਆਠੋ ਪਹਿਰ ਬਸੰਤ' ਜਿਹੇ ਢੁੱਕਵੇਂ ਸੁਖਨ ਬਣੇ ਹੁੰਦੇ ਹਨ। ਅਜਿਹੇ ਸੁਖਨ ਸਾਧਾਂ ਤੇ ਡੇਰਿਆਂ ਦੀ ਨੇਕੀ ਤੇ ਚੰਗੇਰੇਪਣ ਦੇ ਪ੍ਰਤੀਕ ਰਹੇ ਹਨ, ਪਰ ਜਦੋਂ ਡੇਰਿਆਂ ਵਿਚ ਭੰਗ ਤੇ ਸੁਲਫੇ ਦੀਆਂ ਲਾਟਾਂ ਪ੍ਰਧਾਨ ਹੋ ਗਈਆਂ ਤਾਂ ਉਸ ਦੇ ਨਾਲ ਹੀ ਲੋਕਾਂ ਦੀ ਸ਼ਰਧਾ ਵੀ ਘਟ ਗਈ ਤੇ ਉਨ੍ਹਾਂ ਦੀਆਂ ਮਾੜੀਆਂ ਭੱਦਰਕਾਰੀਆਂ ਸਬੰਧੀ ਚਹੇਡਾਂ-ਮਸ਼ਕਰੀਆਂ ਵੀ ਬਣ ਗਈਆਂ।

ਇਸ ਤਰ੍ਹਾਂ ਹੀ ਪੇਂਡੂ ਕਸਬਿਆਂ ਵਿਚ ਸਾਧਾਂ ਦੇ ਕੁਝ ਕੁ ਡੇਰਿਆਂ 'ਤੇ ਦੜੇ-ਸੱਟੇ ਦੀਆਂ ਪੁਛਾਂ-ਪੁਛਣਾਂ ਦਿਤੀਆਂ ਜਾਂਦੀਆਂ ਹਨ। ਇਹ ਮਾੜੇ ਸਾਧ ਪੇਂਡੂ ਲੋਕਾਂ ਨੂੰ ਧਾਗੇ-ਤਵੀਤਾਂ ਤੋਂ ਲੈ ਕੇ ਦੜਾ-ਸੱਟਾ ਲਾਉਣ ਦੀ ਲਤ ਲਾ ਕੇ ਉਨ੍ਹਾਂ ਦੀ ਖ਼ੂਨ-ਪਸੀਨੇ ਤੇ ਮਿਹਨਤ ਦੀ ਕਮਾਈ ਨੂੰ ਲਾਂਬੂ ਲਾਉਣ ਵਿਚ ਬੜੇ ਘਾਤਕ ਸਿੱਧ ਹੁੰਦੇ ਰਹੇ ਹਨ। ਅਫ਼ਸੋਸ ਦੀ ਗੱਲ ਹੈ ਕਿ ਅਜ ਜ਼ਿਆਦਾਤਰ ਡੇਰੇ ਬਦਨਾਮ ਹੋ ਰਹੇ ਹਨ। ਡੇਰਿਆਂ ਵਿਚ 'ਸ਼ਕਲ ਮੋਮਨਾਂ ਤੇ ਕਰਤੂਤ ਕਾਫ਼ਿਰਾਂ' ਦੇ ਮੁਤਾਬਿਕ ਬਲਾਤਕਾਰ ਤੇ ਕਤਲਾਂ ਤਕ ਦੀਆਂ ਕਰਤੂਤਾਂ ਨਸ਼ਰ ਹੋ ਰਹੀਆਂ ਹਨ। ਇਸ ਸਬੰਧ ਵਿਚ ਪਹਿਲਾਂ ਕਦੇ ਇਕੜ-ਦੁਕੜ ਸਾਧ ਦੀ ਬਦਨਾਮੀ-

ਖੁਨਾਮੀ ਸੁਣਿਆ ਕਰਦੇ ਸੀ ਕਿ ਕਈ ਸਾਧ ਜ਼ਨਾਨੀਆਂ ’ਤੇ ਮਾੜੀ ਨਜ਼ਰ ਰੱਖਦੇ ਸਨ ਤੇ ਆਪਣੀ ਗੱਲਬਾਤ ਵਿਚ ਦੋਹਰੇ ਅਰਥਾਂ ਵਾਲੇ ਟੋਟਕੇ ਬੋਲਦੇ ਸਨ।

ਇਸ ਸਬੰਧ ਵਿਚ ਪੁਰਾਣੇ ਲੋਕ ਦਸਦੇ ਹਨ ਕਿ ਕੋਈ ਸਾਧ ਚਾਲ-ਚਲਣ ਪੱਖੋਂ ਨਾਲੇ ਦਾ ਢਿੱਲਾ ਸੀ। ਉਸ ਨੇ ਕਿੱਲੀ ਨਾਲ ਇਕ ਨਾਲਾ ਬੰਨ੍ਹ ਰੱਖਿਆ ਸੀ। ਜਦੋਂ ਕੋਈ ਇੱਕਲੀ-ਇਕਹਿਰੀ ਤੀਂਵੀਂ-ਮਾਨੀ ਉਸ ਤੋਂ ਕੋਈ ਦੁੱਧ-ਪੁੱਤ ਦੀ ਉਮੀਦ ਵਿਚ ਪੁੱਛਣਾ ਲੈਣ ਆਉਂਦੀ ਤਾਂ ਉਹ ਨਾਲੇ ਦੀ ਗੰਢ ਢਿੱਲੀ ਕਰਨ ਨੂੰ ਕਹਿੰਦਾ। ਜੇ ਤਾਂ ਕੋਈ ਔਰਤ ਉਸ ਦੀ ਗੱਲ ਵਿਚ ਆ ਜਾਂਦੀ ਤਾਂ ਉਹ ਸਾਧ ਦਾ ਬਚਨ ਮੰਨ ਲੈਂਦੀ। ਪਰ ਇਸ ਦੇ ਉਲਟ ਜੇ ਸਾਧ ਦਾ ਮੱਥਾ ਕਿਸੇ ਸਤਵੰਤੀ ਨਾਲ ਲੱਗ ਜਾਂਦਾ ਤਾਂ ਸਾਧ ਬੜੀ ਹੁਸ਼ਿਆਰੀ ਨਾਲ ਕਹਿੰਦਾ ਕਿ ਭਾਈ ਮੈਂ ਤਾਂ ਤੈਨੂੰ ਆਹ ਸਾਹਮਣੇ ਕਿੱਲੀ ਨਾਲ ਬੰਨ੍ਹੇ ਨਾਲੇ ਦੀ ਗੰਢ ਖੋਲਣ ਵਾਸਤੇ ਕਿਹਾ ਸੀ। ਅਜਿਹੇ ਧਾਗੇ-ਤਵੀਤ, ਟੂਣੇ-ਟਾਮਣ ਕਰਨ ਵਾਲੇ ਤਾਂਤਰਿਕਾਂ ਸਬੰਧੀ ਸਿਆਣੇ ਲੋਕ ਬਹੁਤ ਹੀ ਹਿਕਾਰਤ ਭਰਿਆ ਨਜ਼ਰੀਆ ਰੱਖਦੇ ਸਨ।

ਲੌਕਿਕ ਸਾਹਿਤ ਦੇ ਅਲੰਬਰਦਾਰ ਪ੍ਰੋ: ਕਰਮ ਸਿੰਘ ਆਪਣੀ ਪੁਸਤਕ ‘ਢੱਡ ਸਾਰੰਗੀ ਵਜਦੀ ਮਾਲਵੇ’ ਵਿਚ ਅਜਿਹੇ ਘੋਨ-ਮੋਨ ਸਾਧਾਂ ਦੇ ਸਫਾਚੱਟ ਕੀਤੇ ਮੂੰਹ-ਸਿਰਾਂ ਅਤੇ ਉਨ੍ਹਾਂ ਦੇ ਚਾਲ-ਚਲਣ ’ਤੇ ਇਕ ਵਿਅੰਗਮਈ ਕਟਾਕਸ਼ ਕਰਦੇ ਹਨ। ਉਹ ਇਨ੍ਹਾਂ ਸਾਧਾਂ ਦੇ ਰਗੜ ਬਣਾਕੇ ਸਾਧ ਦੀ ਚਿੱਪੀ ਵਰਗੇ ਘੋਨ-ਮੋਨ ਸਿਰਾਂ ਸਬੰਧੀ ਇਕ ਵਿਅੰਗਮਈ ਪੁਰਾਣੀ ਬੋਲੀ ਦੁਆਰਾ ਕਹਿੰਦੇ ਹਨ ਕਿ ‘ਟਾਂਡ ਮੁਨਾਏ, ਤੀਨ ਗੁਣ, ਸਿਰ ਕੀ ਮਿਟੀਓ ਖਾਜ। ਚੰਗਾ ਚੋਖਾ-ਖਾਣ ਨੂੰ ਲੋਕ ਕਹੇਂ ਮਹਾਰਾਜ।’

ਬਹਿਰਹਾਲ, ਸਾਡੇ ਸਭਿਆਚਾਰ ਵਿਚ ਸੱਪ ਲੜਨ ’ਤੇ ਜ਼ਹਿਰ ਉਤਾਰਨ ਲਈ ਝਾੜ-ਫੂਕ ਤੇ ਟੂਣੇ-ਟਾਮਣ ਕਰਨ ਵਾਸਤੇ ਨਾਥਾਂ ਤੇ ਜੋਗੀਆਂ ਦੇ ਡੇਰੇ ਪ੍ਰਸਿੱਧ ਹੁੰਦੇ ਸਨ। ਜੋਗੀਆਂ ਦੀ ਆਪਸੀ ਲੜਾਈ ਬਾਰੇ ਕਿਹਾ ਜਾਂਦਾ ਸੀ ਕਿ ‘ਸੱਪ ਨੂੰ ਸੱਪ ਲੜੇ; ਵਿਹੁ ਕੀਹਨੂੰ ਚੜ੍ਹੇ’। ਆਖਿਰ ਨੂੰ ਜੋਗੀਆਂ ਦੇ ਝਗੜੇ ਵਿਚ ਦੁਵੱਲਿਉਂ ਹੀ ਜੋਗੀਆਂ ਦੀ ਮੰਗਣ ਵਾਲੀ ਚਿੱਪੀ ਦਾ ਨੁਕਸਾਨ ਹੁੰਦਾ ਹੈ ਕਿਉਂਕਿ ਇਹ ਲੋਕ ਇਕ ਦੂਜੇ ’ਤੇ ਚਿੱਪੀਆਂ ਨਾਲ ਵਾਰ ਕਰਦੇ ਹਨ। ਇਸ ਪ੍ਰਥਾਇ ਹੀ ‘ਸਾਨ੍ਹਾਂ ਦਾ ਭੇੜ ਤੇ ਫ਼ਸਲ ਦਾ ਖੌਅ’ ਜਿਹੇ ਅਖਾਣ ਤੇ ਕਈ ਹੋਰ ਹਾਸਰਸੀ ਪ੍ਰਸੰਗ ਪ੍ਰਚਿਲਤ ਹਨ।

ਗੌਰਤਲਬ ਹੈ ਕਿ ਕੋਈ 60-70 ਸਾਲ ਪਹਿਲਾਂ ਦੀ ਗੱਲ ਹੈ ਕਿ ਕੁਝ ਕੁ ਡੇਰਿਆਂ ਦੇ ਸਾਧਾਂ ਸਬੰਧੀ ਕਈ ਮਖੌਲ ਪ੍ਰਚੱਲਿਤ ਹੋਇਆ ਕਰਦੇ ਸਨ। ਇਕ ਵਾਰ ਦੀ ਗੱਲ ਹੈ ਕਿ ਕਿਸੇ ਡੇਰੇ ਦੀ ਖਾਸੀ ਖੁਨਾਮੀ ਹੋ ਗਈ, ਜਿਸ ਕਰਕੇ ਸ਼ਰਧਾਲੂਆਂ ਦੀ ਗਿਣਤੀ ਘਟ ਗਈ। ਇਸ ਸੂਰਤ ਵਿਚ ਇਕ ਦਿਨ ਡੇਰੇਦਾਰ ਸਾਧ ਆਪਣੇ ਚੇਲੇ ਨੂੰ ਕਹਿਣ ਲੱਗਾ ਕਿ ਭਾਈ ਹੁਣ ਤਾਂ ਦਿਨ ਕੱਟਣੇ ਔਖੇ ਹੋ ਗਏ ਹਨ। ਇਸ ਵਾਸਤੇ ਤੂੰ ਹੀ ਹੁਣ ਕੋਈ ਮਾੜਾ-ਮੋਟਾ ਹੀਲਾ-ਵਸੀਲਾ ਕਰ। ਤੂੰ ਹੋਰ ਨਹੀਂ ਤਾਂ ਘੱਟੋ-ਘੱਟ ਕੋਈ ਚੋਰੀ-ਚਕਾਰੀ ਦਾ ਕੰਮ ਹੀ ਸਿੱਖ

ਲੈ। ਅੱਗੋਂ ਚੇਲਾ ਸੱਤ ਬਚਨ ਬੋਲ ਕੇ ਕਹਿਣ ਲੱਗਾ ਕਿ ਚੰਗਾ ਬਾਬਿਉ ਤੁਸੀਂ ਹੀ ਚੋਰੀ ਕਰਨ ਦਾ ਕੋਈ ਵਧੀਆ ਗੁਰ ਸਿਖਾ ਦਿਉ।

ਬਹਿਰਹਾਲ, ਉਹ ਸਾਧ ਇਕ ਰਾਤ ਆਪਣੇ ਸੇਵਕ ਨੂੰ ਚੋਰੀ ਕਰਨ ਦਾ ਢੰਗ ਸਿਖਾਉਣ ਲਈ ਨਾਲ ਲੈ ਗਿਆ। ਸਾਰੀ ਰਾਤ ਉਨ੍ਹਾਂ ਦਾ ਕੋਈ ਦਾਅ ਨਾ ਲੱਗਿਆ ਤਾਂ ਉਹ ਕਿਸੇ ਭਾਈ ਜੀ ਦੇ ਘਰ ਹੀ ਜਾ ਵੜੇ। ਉਥੇ ਕੋਈ ਕੀਮਤੀ ਸਮਾਨ ਤਾਂ ਮਿਲਿਆ ਨਹੀਂ, ਪਰ ਸਾਧ ਨੇ ਆਪਣੇ ਚੇਲੇ ਨੂੰ ਚੋਰੀ ਦਾ ਕੋਈ ਗੁਰ ਸਿਖਾਉਣ ਦੀ ਗਰਜ਼ ਨਾਲ ਭਾਈ ਜੀ ਦੀ ਢੋਲਕੀ ਹੀ ਚੁਕ ਲਈ। ਉਧਰ ਭਾਈ ਜੀ ਨੂੰ ਵੀ ਜਾਗ ਆ ਗਈ ਤੇ ਉਹ ਉਨ੍ਹਾਂ ਦੇ ਪਿੱਛੇ ਭੱਜ ਤੁਰਿਆ। ਉਹ ਭੱਜ ਕੇ ਸਾਹਮਣੇ ਕਪਾਹ ਦੀ ਨਿਆਈਂ ਵਿੱਚ ਵੜ ਗਏ। ਜਦੋਂ ਢੋਲਕੀ ’ਤੇ ਕਪਾਹ ਦੇ ਟੀਂਡੇ ਵੱਜਣ ਲੱਗੇ ਤਾਂ ਢੋਲਕੀ ਖੜਕਣ ਲੱਗ ਪਈ।

ਜਦੋਂ ਸਾਧ ਨੂੰ ਆਪਣੀ ਗਲਤੀ ਦੀ ਸਮਝ ਆਈ ਤਾਂ ਉਹ ਕਹਿਣ ਲੱਗਾ ਕਿ ਭਾਈ ਸੇਵਕਾ! ਚੋਰੀ ਕਰਨ ਦਾ ਤਰੀਕਾ ਤਾਂ ਇਹ ਹੀ ਹੈ, ਪਰ ਹੁਣ ਆਪਾਂ ਨੂੰ ਕਪਾਹ ਦੇ ਇਹ ਟੀਂਡੇ ਫਸਾਉਣਗੇ। ਅੱਗੋਂ ਚੇਲਾ ਬੋਲਿਆ ਕਿ ਬਾਬਾ ਜੀ, ਟੀਂਡਿਆਂ ਦਾ ਕੀ ਦੋਸ਼ ਹੈ ਕਿਉਂਕਿ ਜਦੋਂ ਬੰਦੇ ਦੀ ਕਿਸਮਤ ਮਾੜੀ ਹੁੰਦੀ ਹੈ ਤਾਂ ਢੋਲਕੀ ਆਪੇ ਹੀ ਵੱਜਦੀ ਹੈ।

ਇਉਂ ਹੀ ਅਜ ਦੇ ਵਿਗੜ ਰਹੇ ਸਮਾਜਿਕ ਮਾਹੌਲ ਦੇ ਪ੍ਰਸੰਗ ਵਿਚ ਅਜਕਲ੍ਹ ਮੁੰਡਿਆਂ ਨੂੰ ਨਸ਼ੇ-ਪੱਤੇ ਕਰਨ, ਵਾਲ ਕਟਾਉਣ ਤੇ ਜ਼ੁਲਫ਼ਾਂ ਬਣਾਉਣ ਦਾ ਅਵੱਲਾ ਹੀ ਸ਼ੌਕ ਚੜ੍ਹਿਆ ਹੋਇਆ ਹੈ। ਇਕ ਵਾਰੀ ਇਕ ਨੌਜਵਾਨ ਨਾਈ ਦੀ ਦੁਕਾਨ ’ਤੇ ਦੇਵਾਨੰਦ ਵਰਗੀਆਂ ਜ਼ੁਲਫਾਂ ਬਨਾਉਣ ਦੇ ਚਾਅ ਵਿਚ ਜਾ ਬੈਠਾ। ਉਸ ਦੀਆਂ ਜ਼ੁਲਫ਼ਾਂ ਕਰਦੇ-ਕਰਾਉਂਦੇ ਕਦੇ ਇਕ ਪਾਸਿਓਂ ਤੇ ਕਦੇ ਦੂਜੇ ਪਾਸਿਓਂ ਘਟੀ-ਵਧੀ ਜਾਣ, ਜਿਸ ਕਰਕੇ ਉਹ ਮੁੰਡਾ ਨਾਈ ਨਾਲ ਖਹਿਬੜ ਪਿਆ। ਬਹਿਰਹਾਲ! ਨਾਈ ਉਸ ਨੂੰ ਕਹਿਣ ਲੱਗਾ, “ਤੂੰ ਅਰਾਮ ਨਾਲ ਬੈਠ ਜਾਹ, ਹੁਣ ਮੈਂ ਤੇਰੀਆਂ ਵਧੀਆ ਜ਼ੁਲਫ਼ਾਂ ਬਣਾਊਂਗਾ।”

ਨਾਈ ਨੇ ਕਾਕਾ ਜੀ ਦੀ ਸੋਹਣੀ ਚੰਪੀ ਮਾਲਿਸ਼ ਕੀਤੀ, ਜਿਸ ਕਰਕੇ ਕਾਕਾ ਜੀ ਦੀ ਅੱਖ ਲੱਗ ਗਈ। ਨਾਈ ਨੇ ਗੁੱਸਾ ਕੱਢਣ ਲਈ ਉਸ ਦੇ ਸਾਰੇ ਸਿਰ ’ਤੇ ਹੀ ਉਸਤਰਾ ਫੇਰ ਦਿੱਤਾ। ਜਦੋਂ ਉਸ ਦਾ ਸਿਰ ਸਾਧ ਦੀ ਚਿੱਪੀ ਵਰਗਾ ਸਫਾ-ਚੱਟ ਹੋ ਗਿਆ ਤਾਂ ਨਾਈ ਉਸ ਨੂੰ ਕਹਿਣ ਲੱਗਾ, “ਬਾਈ ਰੋਡਿਆ ਜੋ ਹੋਇਆ, ਸੋ ਹੋਇਆ, ਹੁਣ ਤੂੰ ਤੁਰਦਾ ਬਣ, ਪਰ ਅੱਗੇ ਤੋਂ ਵੀ ਮਿਲਦਾ-ਗਿਲਦਾ ਰਹੀਂ, ਫੇਰ ਤੇਰੀਆਂ ਜ਼ੁਲਫਾਂ ਬਿਲਕੁਲ ਦੇਵਾਨੰਦ ਵਰਗੀਆਂ ਬਣਾ ਦੇਵਾਂਗੇ।”

ਇਸ ਤਰ੍ਹਾਂ ਹੀ ਇਕ ਸਾਧ ਤੇ ਉਸ ਦੇ ਭਗਤ ਸਬੰਧੀ ਇਕ ਵਾਰਤਾ ਮਸ਼ਹੂਰ ਹੈ ਕਿ ਇਕ ਵਾਰ ਸਾਧ ਆਪਣੇ ਚੇਲੇ ਨੂੰ ਕਹਿਣ ਲੱਗਾ ਕਿ ਹਵਾ ਬਹੁਤ ਤੇਜ਼ ਹੈ, ਇਸ ਲਈ ਵਾਲ ਅੱਖਾਂ ਵਿਚ ਪੈਂਦੇ ਹਨ। ਅੱਗੋਂ ਉਸ ਦਾ ਚੇਲਾ ਤੁਰੰਤ ਹੀ ਬੋਲ ਉਠਿਆ ਕਿ ਬਾਬਾ ਜੀ, ਤੁਸੀਂ ਇਧਰ ਕਿਹੜਾ ਦਫ਼ਤਰ ਲਾਉਣਾ ਹੈ, ਆਪਾਂ ਦੂਜੇ ਪਾਸੇ ਨੂੰ ਤੁਰ ਪੈਂਦੇ ਹਾਂ।

ਖ਼ੈਰ! ਜ਼ਾਹਿਰ ਹੈ ਕਿ ਅਜਕਲ੍ਹ ਜਟਾ-ਜੂਟ ਬੂਬਣਿਆਂ ਤੇ ਘੋਨ-ਮੋਨ ਮੋਡੇ ਸਾਧਾਂ ਦੇ ਡੇਰਿਆਂ ਦੀ ਪਹਿਲਾਂ ਵਾਲੀ ਪਛਾਣ ਤੇ ਮਾਨਤਾ ਨਹੀਂ ਰਹੀ। ਸਗੋਂ ਡੇਰੇਦਾਰਾਂ ਤੇ ਮਹੰਤਾਂ ਦੀਆਂ ਮਾੜੀਆਂ ਕਰਤੂਤਾਂ ਦੇ ਕਾਰਨ ਸਿਆਣੇ ਲੋਕ ਤਾਂ ਹੁਣ ਇਨ੍ਹਾਂ ਨੂੰ ਬਹੁਤ ਮਾੜਾ ਸਮਝਣ ਲੱਗ ਪਏ ਹਨ। ਇਸ ਸਬੰਧ ਵਿਚ ਮੇਰਾ ਇਕ ਗਿਆਨੀ ਮਿੱਤਰ ਕਹਿੰਦਾ ਹੈ ਕਿ ਜਦੋਂ ਉਹ ਕਿਸੇ ਸੰਢੇ ਨੂੰ ਗੱਡੇ ਜਾਂ ਹਲ ਅੱਗੇ ਜੁੜਿਆ ਦੇਖਦਾ ਹੈ ਤਾਂ ਉਸ ਨੂੰ ਖਿਆਲ ਆਉਂਦਾ ਹੈ ਕਿ ਇਹ ਝੋਟਾ ਜ਼ਰੂਰ ਪਿਛਲੇ ਜਨਮ ਵਿਚ ਕੋਈ ਲੋਟੂ-ਖੋਟੂ ਬਿਰਤੀ ਵਾਲਾ ਮਹੰਤ ਹੋਣਾ ਹੈ, ਜੋ ਕਿ ਗੋਲਕ-ਚੋਰ ਜਾਂ ਪੂਜਾ ਦਾ ਧਾਨ ਛਕਦਾ ਰਿਹਾ ਹੋਵੇਗਾ।

## ਨਿਹੰਗ ਸਿੰਘਾਂ ਦਾ ਬਿਨੋਦੀ ਸੁਭਾਅ ਤੇ ਗੜਗੱਜ ਬੋਲੇ

ਇਸ ਦੇ ਉਲਟ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀਆਂ ਲਾਡਲੀਆਂ ਫੌਜਾਂ ਵਜੋਂ ਜਾਣੇ ਜਾਂਦੇ ਨਿਹੰਗ ਸਿੰਘ ਆਪਣੀ ਚੜ੍ਹਦੀ ਕਲਾ, ਬਿਨੋਦੀ ਸੁਭਾਅ ਤੇ ਖਾਲਸਾਈ ਪਹਿਰਾਵੇ ਕਰਕੇ ਦੁਨੀਆਂ ਭਰ ਦੀਆਂ ਸਦਾ ਖੁਸ਼ ਤੇ ਅਨੰਦ-ਮੰਗਲ ਰਹਿਣ ਵਾਲੀਆਂ ਕੌਮਾਂ ਵਿਚੋਂ ਸ਼੍ਰੋਮਣੀ ਮੰਨੇ ਗਏ ਹਨ। ਜ਼ਾਹਿਰ ਹੈ ਕਿ ਸਿੱਖ ਕੌਮ ਨੇ ਚੜ੍ਹਦੀ ਕਲਾ ਵਾਲੀ ਬਿਰਤੀ ਦੇ ਸਦਕਾ ਵੱਡੇ ਤੋਂ ਵੱਡੇ ਘੱਲੂਘਾਰਿਆਂ ਤੇ ਕੌਮੀ ਸੰਕਟਾਂ ਵਿਚ ਜੋ ਬਹਾਦਰੀ ਤੇ ਕੁਰਬਾਨੀ ਦਾ ਜਜ਼ਬਾ ਦਿਖਾਇਆ ਹੈ, ਉਸ ਕਰਕੇ ਵੱਡੇ-ਵੱਡੇ ਨਾਦਰ ਤੇ ਅਬਦਾਲੀ ਜਿਹੇ ਨਾਬਰਾਂ ਤੇ ਜਾਬਰਾਂ ਤੇ ਥੰਮ ਵੀ ਹਿਲ ਗਏ।

ਇਸ ਸੰਦਰਭ ਵਿਚ ਹੀ ਜ਼ਿਕਰਯੋਗ ਹੈ ਕਿ ਗੁਰੂ ਨਾਨਕ ਸਾਹਿਬ ਦੀ ਕਲਮ ਦੇ ਸਫ਼ਰ ਤੋਂ ਲੈ ਕੇ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਮੇਂ ਵਿਚ ਤਲਵਾਰ ਦੇ ਸਫ਼ਰ ਤਕ ਦਾ ਪੈਂਡਾ ਤਹਿ ਕੀਤਾ। ਇਸ ਕਲਮ ਤੋਂ ਤਲਵਾਰ ਤਕ ਦੇ ਸਫ਼ਰੀ-ਮਾਰਗ ਵਿਚ ਦਸਵੀਂ ਜੋਤ ਤਕ ਮਾਨਵਤਾ ਨੂੰ ਬਖਸ਼ੇ ਗਏ ਵਰਦਾਨਾਂ ਤੇ ਖਾਸ ਕਰਕੇ ਸਿੱਖ ਜਗਤ ਨੂੰ ਸਰਬੱਤ ਦਾ ਭਲਾ ਚਾਹੁਣ ਵਾਲੇ ਗੁਰੂ-ਸੰਵਾਰੇ ਤੇ ਗੁਰੂ-ਪਿਆਰੇ ਬਣਾਉਣ ਵਿਚ ਸਾਰੇ ਗੁਰੂ ਸਾਹਿਬਾਨ ਨੇ ਇਲਾਹੀ ਯੋਗਦਾਨ ਪਾਇਆ ਹੈ। ਗੌਰਤਲਬ ਹੈ ਕਿ ਇਸ ਅਧਿਆਤਮਿਕ ਬਦਲਾਅ ਦੇ ਕਾਰਨ ਪੰਜਾਬੀ ਸਮਾਜ ਵਿਚ ਸਾਧਾਂ ਤੇ ਨਾਥਾਂ ਦੇ ਡੇਰਿਆਂ ਪ੍ਰਤੀ ਬੜੀ ਵੱਡੀ ਮਾਨਸਿਕ, ਧਾਰਮਿਕ ਤੇ ਸਮਾਜਿਕ ਤਬਦੀਲੀ ਆਈ। ਮੁਕਦੀ ਗੱਲ! ਖਾਸ ਕਰਕੇ ਗੁਰੂ ਕਾਲ ਵਿਚ ਪੰਜਾਬੀ ਜਨ-ਜੀਵਨ ਵਿਚ ਮੜੀਆਂ-ਮਸਾਣਾਂ ਤੇ ਬੁੱਤ ਪੂਜਾ ਦੀ ਥਾਂ ਅਕਾਲਿ ਉਸਤਿਤ ਤੇ ਅਕਾਲਿ ਦੀ ਪੂਜਾ ਸਿਰਮੌਰ ਹੋ ਗਈ।

ਇਸ ਸੰਦਰਭ ਵਿਚ ਖਾਲਸਾ ਸਿਰਜਣਾ ਦੇ ਰੂਪ ਵਿਚ ਖਾਲਸਾਈ ਕ੍ਰਾਂਤੀ ਦੇ ਪ੍ਰਤੀਕ ਖਾਲਸਾ ਕੌਮ ਤੇ ਨਿਹੰਗ ਸਿੰਘਾਂ ਦਾ ਉਥਾਨ ਹੋਇਆ। ਹਾਲੇ ਵੀ ਨਿਹੰਗ ਸਿੰਘਾਂ ਦੀਆਂ ਚਲ ਰਹੀਆਂ ਛਾਉਣੀਆਂ, ਚਲਦੇ ਵਹੀਰਾਂ ਤੇ ਉਨ੍ਹਾਂ ਦੇ ਗੜਗੱਜ ਬੋਲਿਆਂ ਨੇ 18ਵੀਂ ਸਦੀ ਦੇ ਖਾਲਸਾਈ ਸਭਿਆਚਾਰ ਨੂੰ ਸਾਂਭ ਕੇ ਰੱਖਿਆ ਹੋਇਆ ਹੈ। ਇਸ ਪ੍ਰਸੰਗ ਵਿਚ ਨਿਹੰਗਾਂ ਦੀਆਂ ਜਥੇਬੰਦੀਆਂ ਅਜ ਵੀ ਆਪਣੀਆਂ ਆਦਰਸ਼ ਪ੍ਰੰਪਰਾਵਾਂ, ਜੰਗੀ ਕਰਤਬਾਂ

ਤੇ ਆਪਣੇ ਵਿਲੱਖਣ ਖੁਸ਼ਰੰਗ ਜੀਵਨ ਨੂੰ ਵਿਸਾਖੀ, ਮਾਘੀ, ਹੋਲੇ-ਮੁਹੱਲੇ ਤੇ ਨਾਂਦੇੜ ਸਾਹਿਬ ਦੇ ਦੁਸਹਿਰੇ ਤੇ ਅੰਮ੍ਰਿਤਸਰ ਦੀ ਦਿਵਾਲੀ ਜਿਹੇ ਜੋੜ-ਮੇਲਿਆਂ 'ਤੇ ਦ੍ਰਿਸ਼ਟਮਾਨ ਕਰਦੀਆਂ ਹਨ।

ਨਿਹੰਗ ਸਿੰਘਾਂ ਦੀ ਛਾਉਣੀਆਂ ਵਿਚ ਇਨ੍ਹਾਂ ਦੇ ਚੜ੍ਹਦੀ ਕਲਾ ਵਾਲੇ ਗੜਗੱਜ ਬੋਲੇ ਗੂੰਜਦੇ ਹਨ। ਇਹ ਸ਼ਸਤਰਾਂ ਸਮੇਤ ਸਨਦਬੱਧ ਖਾਲਸੇ ਦੇ ਲਿਬਾਸ ਨੂੰ 'ਨਿਹੰਗ ਬਾਣਾ' ਕਹਿੰਦੇ ਹਨ। ਫਿਰ ਇਨ੍ਹਾਂ ਵਲੋਂ ਇਕ ਨੂੰ ਸਵਾ ਲੱਖ ਜਾਂ ਥੋੜੇ ਨੂੰ ਬੇਅੰਤ ਕਹਿਣਾ ਰੱਬ ਘਰ ਦੀਆਂ ਬਰਕਤਾਂ ਵਾਸਤੇ ਇਨ੍ਹਾਂ ਦੇ ਸ਼ੁਕਰਾਨੇ ਦਾ ਪ੍ਰਤੀਕ ਹੈ। ਇਸ ਤਰ੍ਹਾਂ ਹੀ ਫਿਰ ਲੰਗਰ ਦੇ ਮੁੱਕ ਜਾਣ 'ਤੇ ਲੰਗਰ ਮਸਤਾਨਾ ਹੋਇਆ ਦੱਸਣਾ, ਫਟੇ ਕੱਪੜੇ ਨੂੰ ਬਿਰਧ ਚੋਲ੍ਹਾ ਦੱਸਣਾ ਜਾਂ ਕੰਮ ਦੇ ਸਮਾਪਨ 'ਤੇ ਫਤਹਿ ਹੋ ਜਾਣਾ ਕਹਿਣ ਜਿਹੇ ਬੋਲੇ ਇਨ੍ਹਾਂ ਦੇ ਸਬਰ-ਸੰਤੋਖ ਤੇ ਚੜ੍ਹਦੀ ਕਲਾ ਦੇ ਜਾਮਨ ਹਨ। ਥੋੜੇ ਨੂੰ ਸਵਾਇਆ ਤੇ ਇਕ ਬੰਦੇ ਨੂੰ ਸਵਾ ਲੱਖ ਫੌਜ ਕਹਿਣਾ, ਇਸ ਤਰ੍ਹਾਂ ਹੀ ਲੰਗੜੇ ਨੂੰ ਸੁਚਾਲਾ, ਬੋਲ੍ਹੇ ਨੂੰ ਚੁਬਾਰੇ ਚੜ੍ਹਿਆ, ਗੂੰਗੇ ਨੂੰ ਗੁਪਤਾ, ਅੰਨ੍ਹੇ ਨੂੰ ਸੂਰਮਾ, ਟੁੰਡੇ ਨੂੰ ਟੁੰਡੀਲਾਟ ਜਾਂ ਲੱਖ ਬਾਹਾਂ ਕਹਿਣਾ ਜਾਂ ਭੁੱਖੇ ਰਹਿ ਜਾਣ 'ਤੇ ਆਪਣੇ ਆਪ ਨੂੰ ਸੁੱਕ-ਮਾਂਜ ਹੋਇਆ ਦੱਸਣਾ ਇਨ੍ਹਾਂ ਦੇ ਬਿਨੋਦੀ ਸੁਭਾਅ ਤੇ ਚੜ੍ਹਦੀ ਕਲਾ ਦੇ ਲਖਾਇਕ ਹਨ।

ਇਹ ਸੁੱਖ-ਨਿਧਾਨ ਤਿਆਰ ਕਰਨ ਭਾਵ ਸੁੱਖਾ ਰਗੜਨ ਵਾਸਤੇ ਅੱਠ ਤੋਂ ਦਸ ਫੁੱਟ ਉੱਚੇ ਘੋਟਣੇ ਛੱਤ ਨਾਲ ਬੰਨ੍ਹੇ ਹੁੰਦੇ ਹਨ ਤੇ ਤਿੰਨ-ਚਾਰ ਸਿੰਘ ਸੁੱਖ-ਨਿਧਾਨ ਦੀ ਦੇਗ ਤਿਆਰ ਕਰਦੇ ਹਨ। ਫਿਰ ਇਹ ਆਪਣੇ ਤੋਂ ਇਲਾਵਾ ਆਪਣੇ ਘੋੜਿਆਂ ਤੇ ਆਉਣ ਵਾਲੀ ਸੰਗਤ ਨੂੰ ਦੇਗਾਂ ਛਕਾਉਣ ਲਈ ਪ੍ਰਸਿੱਧ ਹਨ। ਇਨ੍ਹਾਂ ਨੇ ਜਦੋਂ ਸੁਖ-ਨਿਧਾਨ ਦੀ ਦੇਗ ਛਕੀ ਹੋਵੇ ਤਾਂ ਇਨ੍ਹਾਂ ਨੂੰ ਹਾਥੀ ਵੀ ਕੱਟਾ ਹੀ ਨਜ਼ਰ ਆਉਂਦਾ ਹੈ। ਇਸ ਤਰ੍ਹਾਂ ਹੀ ਇਹ ਬੱਕਰੀ ਨੂੰ ਅਕਾਸ਼ਪਰੀ, ਭੇਡ ਨੂੰ ਭਾਗਭਰੀ, ਕੁੱਕੜ ਨੂੰ ਕਾਜ਼ੀ, ਅਫੀਮ ਨੂੰ ਮੁਲਤਾਨੀ ਬੇਗਮ, ਘੱਗਰੇ ਨੂੰ ਧੂੜਕੋਟ, ਪਜਾਮੇ ਨੂੰ ਦੋਸਾਂਗਾ, ਸਲਵਾਰ ਨੂੰ ਦੋਬੁਰਜੀ, ਅੰਡਰਵੀਅਰ ਨੂੰ ਖਿਸਕੂ ਲੰਗੋਟਾ ਤੇ ਰਜ਼ਾਈ ਨੂੰ ਅਫਲਾਤੂਨੀ ਅਤੇ ਗਦੇਲੇ-ਤਲਾਈ ਨੂੰ ਸੁਖਦਾਈ ਕਹਿੰਦੇ ਹਨ।

ਨਿਹੰਗ ਸਿੰਘਾਂ ਦੇ ਗੜਗੱਜ ਬੋਲਿਆਂ ਵਿਚ ਘਿਓ ਨੂੰ ਤਿਰਪਰਾ, ਸੂਈ ਨੂੰ ਚਲਾਕਣ, ਬੌਹਕਰ ਨੂੰ ਸੇਵਾਦਾਰਨੀ, ਸ਼ੱਕਰ ਨੂੰ ਸਿਰਖਿੰਡੀ, ਗੁੜ ਨੂੰ ਸਿਰਜੋੜ, ਲੂਣ ਨੂੰ ਸੱਬਰਸ ਤੇ ਗੰਢੇ ਨੂੰ ਰੁਪਾ ਕਹਿੰਦੇ ਹਨ। ਇਉਂ ਹੀ ਇੰਜਣ ਨੂੰ ਤੇਜਾ ਸਿੰਘ, ਰੇਲ ਗੱਡੀ ਨੂੰ ਭੂਤਨੀ, ਕਾਰ ਨੂੰ ਸਾਬਣਦਾਨੀ, ਬੱਸ ਨੂੰ ਨੱਕ ਵੱਢੀ, ਚਾਨਣ ਨੂੰ ਪ੍ਰਕਾਸ਼ਾ ਸਿੰਘ, ਬਿਜਲੀ ਨੂੰ ਪ੍ਰਕਾਸ਼ ਕੌਰ, ਕਮਜ਼ੋਰ ਜਥੇ ਨੂੰ ਡੁਰਲੀ ਜਥਾ ਜਿਹੇ ਸਾਰੇ ਬੋਲੇ ਇੰਨ੍ਹਾਂ ਦੇ ਰੋਜ਼ਮਰਾ ਦੇ ਸ਼ਬਦ ਹਨ।

ਨਿਹੰਗਾਂ ਦੀਆਂ ਛਾਉਣੀਆਂ ਵਿਚ ਇਨ੍ਹਾਂ ਦੇ ਸੁਕਣੇ ਪਾਏ ਦੁਮਾਲੇ ਭਾਵ ਪੱਗਾਂ, ਚੋਲੇ ਤੇ ਕਛਹਿਰੇ ਦੂਰੋਂ ਸੈਂਕੜੇ ਹੀ ਤੰਬੂਆਂ ਦਾ ਭੁਲੇਖਾ ਪਾਉਂਦੇ ਹਨ। ਇਹ ਕਛਹਿਰੇ ਬਦਲਣ ਨੂੰ ਵੀ ਛਾਉਣੀਆਂ ਬਦਲਣਾਂ ਕਹਿੰਦੇ ਹਨ। ਇਉਂ ਹੀ ਜੇ ਕੋਈ ਨਿਹੰਗ ਸਿੰਘਾਂ ਨੂੰ

ਕਹੇ ਕਿ ਸੌਂ ਜਾਓ ਤਾਂ ਅਗੋਂ ਇਹ ਕਹਿੰਦੇ ਹਨ ਕਿ 'ਸੌਂਦੀਆਂ ਸੁਸਰੀਆਂ ਹਨ ਤੇ ਪੈਂਦੀਆਂ ਜੂੰਆਂ ਹਨ'; ਇਸ ਵਾਸਤੇ ਨਿਹੰਗ ਸਿੰਘ ਤਾਂ 'ਅੜਿੰਗ-ਬੜਿੰਗ' ਹੋਣਗੇ।

ਸ਼ਾਲਾ! ਨਿਹੰਗ ਸਿੰਘ ਪੰਜਾਬੀਆਂ ਦੀ ਹੱਸਣ-ਖੇਡਣ ਦੀ ਅਜ਼ੀਮ ਵਿਰਾਸਤ ਨੂੰ ਇਸ ਤਰ੍ਹਾਂ ਹੀ ਸੀਨਾ-ਬ-ਸੀਨਾ ਅੱਗੇ ਤੋਰੀ ਰੱਖਣ। ਖ਼ੈਰ! ਇਨ੍ਹਾਂ ਬਾਰੇ ਇਹ ਵੀ ਮੰਨੀ-ਪ੍ਰਮੰਨੀ ਧਾਰਨਾ ਹੈ ਕਿ ਇਹ ਕਿਸੇ ਕੁਰਹਿਤੀਏ ਤੋਂ ਬਿਨਾਂ ਆਪਣੇ ਮਨ ਵਿਚ ਹੋਰ ਕਿਸੇ ਬਾਰੇ ਕੋਈ ਵੈਰ-ਵਿਰੋਧ ਨਹੀਂ ਰਖਦੇ। ਕਿਸੇ ਵੀ ਇਤਿਹਾਸਕ ਤੇ ਧਾਰਮਿਕ ਸਥਾਨ ਦੇ ਨਾਮ ਨਾਲ ਨਿਹੰਗ ਸਿੰਘ 'ਸਾਹਿਬ' ਸ਼ਬਦ ਜ਼ਰੂਰ ਲਾਉਂਦੇ ਹਨ। ਮਿਸਾਲ ਵਜੋਂ ਇਹ ਅਨੰਦਪੁਰ ਸਾਹਿਬ, ਅੰਮ੍ਰਿਤਸਰ ਸਾਹਿਬ ਤੇ ਮੁਕਤਸਰ ਸਾਹਿਬ ਹੀ ਬੋਲਦੇ ਹਨ। ਇਸ ਪ੍ਰਥਾਇ ਇਕ ਵਾਰ ਨਿਹੰਗ ਸਿੰਘ ਬੱਸ ਵਿਚ ਸਫ਼ਰ ਕਰ ਰਿਹਾ ਸੀ ਤਾਂ ਇਕ ਸਵਾਰੀ ਨੇ ਕੰਡਕਟਰ ਨੂੰ ਕਿਹਾ ਕਿ ਮੈਨੂੰ ਅਨੰਦਪੁਰ ਦੀ ਟਿਕਟ ਕੱਟ ਦੇ। ਉਸ ਸਵਾਰੀ ਦੇ ਨਾਲ ਬੈਠੇ ਨਿਹੰਗ ਸਿੰਘ ਨੇ ਇਤਰਾਜ਼ ਵਜੋਂ ਉਸ ਦੇ ਲਫੇੜਾ ਮਾਰਿਆ ਕਿ ਉਸ ਨੇ ਅਨੰਦਪੁਰ ਸਾਹਿਬ ਕਿਉਂ ਨਹੀਂ ਕਿਹਾ। ਅੱਗੇ ਦੂਜੀ ਸਵਾਰੀ ਨੇ ਵੀ ਡਰਦੇ-ਡਰਦੇ ਨੇ ਕਿਹਾ ਕਿ ਮੈਨੂੰ ਮੋਰਿੰਡਾ ਸਾਹਿਬ ਦੀ ਟਿਕਟ ਦੇ ਦਿਉ। ਨਿਹੰਗ ਨੇ ਉਸ ਨੂੰ ਵੀ ਸੋਧਾ ਲਾ ਦਿੱਤਾ ਕਿ ਮੋਰਿੰਡਾ ਨੂੰ ਮੋਰਿੰਡਾ ਸਾਹਿਬ ਕਿਉਂ ਕਿਹਾ ਹੈ। ਖ਼ੈਰ! ਤੀਜੀ ਸਵਾਰੀ ਤੋਂ ਜਦੋਂ ਕੰਡਕਟਰ ਨੇ ਪੁੱਛਿਆ ਕਿ ਭਾਈ ਤੂੰ ਕਿਥੇ ਜਾਣਾ ਹੈ? ਤਾਂ ਉਹ ਕਹਿਣ ਲੱਗਾ ਕਿ ਜਾਣਾ ਤਾਂ ਮੈਂ ਕਿਤੇ ਵੀ ਹੋਵੇ, ਪਰ ਮੈਨੂੰ ਟਿਕਟ ਜਿਥੇ ਸਿੰਘ ਸਾਹਿਬ ਜਾਣਗੇ; ਉਥੋਂ ਦੀ ਹੀ ਦੇ ਦਿਉ।

ਨਿਹੰਗਾਂ ਦੀ ਸਦਾ ਤਤਪਰਤਾ ਸਬੰਧੀ ਦਸਦੇ ਹਨ ਕਿ ਕੋਈ ਨਿਹੰਗ ਸਿੰਘ ਦਾਤਣ ਤੋੜਣ ਲਈ ਕਿੱਕਰ 'ਤੇ ਸਣੇ ਜੁੱਤੀ ਚੜ੍ਹਿਆ ਹੋਇਆ ਸੀ। ਕਿਸੇ ਨੇ ਪੁੱਛਿਆ ਕਿ ਨਿਹੰਗ ਸਿੰਘ ਜੀ ਜੋੜੇ ਤਾਂ ਥੱਲੇ ਲਾਹ ਦਿੰਦੇ। ਅਗੋਂ ਨਿਹੰਗ ਨੇ ਤੁਰੰਤ ਜਵਾਬ ਦਿੱਤਾ ਕਿ ਜੇ ਅਕਾਲਿ ਪੁਰਖ ਦਾ ਧੁਰੋਂ ਬੁਲਾਵਾ ਆ ਗਿਆ ਤਾਂ ਕੀ ਫਿਰ ਮੈਂ ਜੁੱਤੀ ਪਾਉਣ ਲਈ ਥੱਲੇ ਉਤਰੂੰਗਾ?

ਇਸ ਤਰ੍ਹਾਂ ਹੀ ਨਿਹੰਗ ਸਿੰਘਾਂ ਬਾਰੇ ਇਕ ਹਾਸਰਸੀ ਪ੍ਰਸੰਗ ਹੈ, ਜੋ ਕਿ ਭਾਵੇਂ ਬਿਲਕੁਲ ਗਲਤ ਹੈ, ਪਰ ਫਿਰ ਵੀ ਇਹ ਨਿਹੰਗ ਸਿੰਘਾਂ ਦੇ ਬਿਨੋਦੀ ਤੇ ਬੇਪ੍ਰਵਾਹ ਸੁਭਾਅ ਦੇ ਸਬੰਧ ਵਿਚ ਚਲਦਾ ਆ ਰਿਹਾ ਹੈ। ਕਹਿੰਦੇ ਹਨ ਕਿ ਇਕ ਵਾਰੀ ਨਿਹੰਗ ਸਿੰਘਾਂ ਨੇ ਭੁਝੰਗੀਆਂ ਵਾਸਤੇ ਸੁਖ-ਨਿਧਾਨ ਦਾ ਬਾਟਾ ਤਿਆਰ ਕੀਤਾ। ਇੰਨੇ ਨੂੰ ਇਕ ਬੋਤੀ ਕੰਧੋਲੀ ਦੇ ਉਤੋਂ ਦੀ ਸਾਰਾ ਬਾਟਾ ਛਕ ਗਈ। ਇਸ 'ਤੇ ਨਿਹੰਗ ਉਸ ਨੂੰ ਕੁੱਟਣ ਲੱਗੇ। ਉਧਰੋਂ ਲੰਘਦੇ ਕਿਸੇ ਬੰਦੇ ਨੇ ਉਨ੍ਹਾਂ ਨੂੰ ਪੁਛਿਆ ਕਿ ਭਾਈ ਇਸ ਗਰੀਬ ਜਾਨਵਰ ਨੂੰ ਕਿਉਂ ਕੁੱਟ ਰਹੇ ਹੋ।

ਨਿਹੰਗ ਸਿੰਘ ਉਸ ਨੂੰ ਕਹਿਣ ਲੱਗੇ ਕਿ ਉਹ ਉਨ੍ਹਾਂ ਦੇ ਨਿੱਜੀ ਮਸਲੇ ਵਿਚ ਦਖਲ ਨਾ ਦੇਵੇ ਕਿਉਂਕਿ ਬੋਤੀ ਨੇ ਸੁਖ-ਨਿਧਾਨ ਤਾਂ ਛਕ ਲਿਆ ਹੈ, ਪਰ ਸਾਡੀ ਤਾਬਿਆ ਵਿਚ ਚਲਣ ਤੋਂ ਨਾਂਹ-ਨੁੱਕਰ ਕਰ ਰਹੀ ਹੈ। ਇਉਂ ਹੀ ਇਨ੍ਹਾਂ ਦਾ ਜਿਹੜਾ ਸਿੰਘ ਇਨ੍ਹਾਂ ਦੀ

ਮਰਿਯਾਦਾ ਦੀ ਪਾਲਣਾ ਨਹੀਂ ਕਰਦਾ, ਉਸ ਨੂੰ ਸਜ਼ਾ ਦੇਣ ਵਜੋਂ ਇਹ ਖੜਾ ਕਰਕੇ ਉਸ ਦੇ ਆਸੇ-ਪਾਸੇ ਲੱਕੜਾਂ ਗੱਡ ਦਿੰਦੇ ਹਨ ਤਾਂ ਕਿ ਉਹ ਬੈਠ ਨਾ ਸਕੇ। ਅਜਿਹੀ ਸਜ਼ਾ ਨੂੰ ਇਹ 'ਕਾਠ ਲਾਉਣਾ' ਕਹਿੰਦੇ ਹਨ।

ਇਸ ਦੇ ਨਾਲ ਹੀ ਜ਼ਿਕਰਯੋਗ ਹੈ ਕਿ ਨਿਹੰਗ ਸਿੰਘਾਂ 'ਤੇ ਅਜ ਤਕ ਵਾਹਿਗੁਰੂ ਦੀ ਕ੍ਰਿਪਾ ਰਹੀ ਹੈ ਕਿ ਭਾਵੇਂ ਇਹ ਕਿੰਨੀ ਵੀ ਤੰਗੀ-ਤੁਰਸ਼ੀ ਕੱਟ ਰਹੇ ਹੋਣ, ਪਰ ਇਹ ਕਿਸੇ ਦੇ ਅੱਗੇ ਹੱਥ ਨਹੀਂ ਫੈਲਾਉਂਦੇ। ਕੁਝ ਸਮਾਂ ਪਹਿਲਾਂ ਤਕ ਨਿਹੰਗ ਸਿੰਘਾਂ ਦੇ ਚਲਦੇ ਵਹੀਰ ਲੋਕਾਂ ਦੇ ਖੇਤਾਂ ਵਿਚੋਂ ਆਪਣੀ ਮਨਮਰਜ਼ੀ ਨਾਲ ਆਪਣੇ ਘੋੜਿਆਂ ਤੇ ਗਾਵਾਂ-ਮੱਝਾਂ ਲਈ ਚਾਰਾ-ਪੱਠਾ ਵੱਢਦੇ ਰਹੇ ਹਨ। ਲੋਕ ਵੀ ਸ਼ਰਧਾ ਸਹਿਤ ਨਿਹੰਗ ਸਿੰਘਾਂ ਨੂੰ ਸਮਾਜ ਦੇ ਰਖਵਾਲੇ ਸਮਝਦੇ ਸਨ ਅਤੇ ਖਾਸ ਕਰਕੇ ਕਿਰਸਾਣ ਲੋਕ ਇਨ੍ਹਾਂ ਰੱਬ ਦੇ ਭੇਜੇ ਹੋਏ ਰਾਖਿਆਂ ਦਾ ਆਪਣੀ ਫਸਲ ਤੇ ਦਾਣੇ-ਪੱਠੇ ਵਿਚ ਹੱਕ ਸਮਝਦੇ ਸਨ। ਇਸ ਪ੍ਰਥਾਇ ਹੀ ਇਕ ਪ੍ਰਸੰਗ ਪ੍ਰਚੱਲਿਤ ਹੈ ਕਿ ਇਕ ਨਿਹੰਗ ਨੂੰ ਚਾਹ ਦੀ ਤਲਬ ਲੱਗੀ ਤਾਂ ਉਸ ਨੇ ਤੁਰੇ ਜਾਂਦੇ ਕਿਸੇ ਬੰਦੇ ਨੂੰ ਚਾਹ ਪੀਣ ਲਈ ਇਕ ਰੁਪਈਆ ਦੇਣ ਦਾ ਹੁਕਮ ਚਾੜ੍ਹ ਦਿੱਤਾ। ਉਸ ਬੰਦੇ ਨੇ ਉਸ ਸਿੰਘ ਨੂੰ ਹੱਥ ਵਿਚ ਰੁਪਈਆ ਫੜਾਉਣਾ ਚਾਹਿਆ ਤਾਂ ਉਹ ਉਸ ਦੇ ਗਲ ਪੈ ਗਿਆ ਕਿ ਰੁਪਈਆ ਥੱਲੇ ਰੱਖ ਦੇਹ ਕਿਉਂਕਿ ਨਿਹੰਗ ਸਿੰਘ ਕਦੇ ਮੰਗਦੇ ਨਹੀਂ; ਸਗੋਂ ਮੈਦਾਨ ਲੜ ਕੇ ਮਾਇਆ ਜਿੱਤਦੇ ਹਨ।

**ਸੈਨਿਕਾਂ ਦੇ ਹਾਸਰਸੀ ਸ਼ਗੂਫ਼ੇ :-**

ਫੌਜੀ ਵੀ ਪਹਿਲਵਾਨਾਂ ਤੇ ਖਿਡਾਰੀਆਂ ਵਾਂਗੂੰ ਆਮ ਆਦਮੀ ਨਾਲੋਂ ਸਰੀਰਕ ਤੌਰ 'ਤੇ ਤਕੜੇ ਤੇ ਵਧ ਸ਼ੋਹਰਤ-ਯਾਫ਼ਤਾ ਹੁੰਦੇ ਹਨ। ਪਰ ਇਨ੍ਹਾਂ ਪ੍ਰਤੀ ਆਮ ਲੋਕਾਂ ਦੀ ਮਨੋਵਰਿਤੀ ਅਜਿਹੀ ਹੁੰਦੀ ਹੈ ਕਿ ਆਪਣੇ ਨਾਲੋਂ ਬਿਹਤਰ ਬੰਦਿਆਂ ਸਬੰਧੀ ਉਹ ਬੇਮਤਲਬ ਜਿਹੀ ਈਰਖਾ ਰੱਖਦੇ ਹਨ। ਇਸ ਵਾਸਤੇ ਕਿਉਂਕਿ ਅਸੀਂ ਉਨ੍ਹਾਂ ਦਾ ਸਰੀਰਕ ਪੱਖੋਂ ਕੁੱਝ ਵਿਗਾੜ ਤਾਂ ਨਹੀਂ ਸਕਦੇ, ਪਰ ਉਨ੍ਹਾਂ ਦੀ ਪਿੱਠ ਪਿੱਛੇ ਉਨ੍ਹਾਂ ਨੂੰ ਹਾਸੇ-ਮਖੌਲ ਦਾ ਕੇਂਦਰ ਜ਼ਰੂਰ ਬਣਾ ਲੈਂਦੇ ਹਾਂ। ਸਾਨੂੰ ਅਮੂਮਨ ਹੀ ਪਤਾ ਹੁੰਦਾ ਹੈ ਕਿ ਅਸੀਂ ਨਾ ਤਾਂ ਫੌਜ ਵਿਚ ਜਾਣ ਜੋਗੀ ਕਾਬਲੀਅਤ ਜਾਂ ਸਮਰਥਾ ਰੱਖਦੇ ਹਾਂ ਤੇ ਨਾ ਹੀ ਫੌਜੀ ਜੀਵਨ ਦੇ ਅਨੁਸ਼ਾਸਨ ਤੇ ਦੇਸ਼ ਪ੍ਰਤੀ ਆਸ਼ੇ-ਮਨਸ਼ੇ ਦੀ ਕੋਈ ਰੀਸ ਹੀ ਕਰ ਸਕਦੇ ਹਾਂ। ਇਸ ਲਈ ਸਾਡੇ ਸਮਾਜ ਵਿਚ ਫੌਜੀਆਂ ਬਾਰੇ ਵੀ ਬਹੁਤ ਹਾਸੇ-ਮਖੌਲ ਬਣੇ ਹੋਏ ਹਨ।

ਸੈਨਿਕਾਂ ਦੀ ਜੀਵਨ ਸ਼ੈਲੀ ਹੀ ਇਸ ਤਰ੍ਹਾਂ ਦੀ ਹੁੰਦੀ ਹੈ ਕਿ ਸ਼ੁਰੂ ਤੋਂ ਇਨ੍ਹਾਂ ਵਿਚ ਮਾਨਸਿਕ ਤੌਰ 'ਤੇ ਦੇਸ਼ ਭਗਤੀ, ਦੇਸ਼ ਪ੍ਰੇਮ, ਤਿਆਗ ਤੇ ਅਨੁਸ਼ਾਸਨ ਦਾ ਜਜ਼ਬਾ ਭਰਿਆ ਜਾਂਦਾ ਹੈ। ਇਹ ਆਪਣੇ ਦੇਸ਼ ਤੇ ਕੌਮ ਤੋਂ ਆਪਣੇ ਆਪ ਨੂੰ ਹਰ ਵਕਤ ਵਾਰਨ ਲਈ ਤਤਪਰ ਰਹਿੰਦੇ ਹਨ। ਇਨ੍ਹਾਂ ਵਿਚ ਤਿਆਗ ਭਾਵਨਾ ਦੇ ਕਾਰਨ 'ਆਇਆ ਤਲੀ ਮੇਂ

ਖਾਇਆ ਗਲੀ ਮੇਂ' ਵਾਲੀ ਬਿਰਤੀ ਹੁੰਦੀ ਹੈ। ਬਿਲਾ-ਸ਼ੁਭਾ ਸਾਡੀ ਥਲ ਸੈਨਾ, ਜਲ ਸੈਨਾ ਤੇ ਹਵਾਈ ਸੈਨਾ ਦੇ ਲੋਕ ਆਮ ਤੌਰ 'ਤੇ ਸਾਡੇ ਸਮਾਜ ਦੇ ਆਮ ਲੋਕਾਂ ਵਾਂਗੂੰ ਧਨ ਦੇ ਪੁਜਾਰੀ ਨਹੀਂ ਹੁੰਦੇ। ਇਸ ਵਾਸਤੇ ਇਹ ਸਾਡੇ ਆਮ ਸਮਾਜ ਦੇ ਅਵਾਮ ਤੇ ਖਾਸ ਕਰਕੇ ਸਿਵਲ ਸਰਵਿਸਿਜ਼ ਦੇ ਅਧਿਕਾਰੀਆਂ ਵਾਂਗੂੰ ਧਨ ਪਦਾਰਥਾਂ ਦੇ ਅੰਬਾਰ ਨਹੀਂ ਜੋੜਦੇ। ਕੁਲ ਮਿਲਾ ਕੇ ਇਨ੍ਹਾਂ ਸਾਰੇ ਸੈਨਿਕਾਂ ਦੀ ਜੀਵਨ ਸ਼ੈਲੀ ਅੰਗਰੇਜ਼ੀ ਦੇ ਇਕ ਮੁਹਾਵਰੇ 'ਵਰਕ ਲਾਈਕ ਡੌਂਕੀ ਐਂਡ ਇੰਜੁਆਏ ਲਾਈਕ ਪ੍ਰਿੰਸ' ਭਾਵ ਗਧੇ ਵਾਂਗੂੰ ਕੰਮ ਕਰੋ ਤੇ ਰਾਜਕੁਮਾਰਾਂ ਵਾਂਗੂੰ ਜੀਵਨ ਦਾ ਅਨੰਦ ਮਾਣੋ।

ਇਸ ਤਰ੍ਹਾਂ ਹੀ ਏਅਰ ਫੋਰਸ ਵਾਲੇ ਤਾਂ ਹੋਰ ਵੀ ਵਰਤਮਾਨ ਵਿਚ ਜਿਉਣ ਤੇ ਅਨੰਦ-ਮੰਗਲ ਰਹਿਣ ਨੂੰ ਤਰਜੀਹ ਦਿੰਦੇ ਹਨ। ਇਨ੍ਹਾਂ ਦੀ ਜੀਵਨ ਸ਼ੈਲੀ ਕੁਝ ਪੰਛੀਆਂ ਵਰਗੀ ਹੁੰਦੀ ਹੈ ਕਿ ਜੋ ਸੱਤ ਅਕਾਸ਼ਾਂ ਵਿਚ ਤਾਂ ਉਡਾਰੀਆਂ ਭਰਦੇ ਹਨ, ਪਰ ਆਪਣਾ ਪੱਕਾ ਘਰ ਨਹੀਂ ਬਣਾਉਂਦੇ। ਏਅਰ ਫੋਰਸ ਦਾ ਫ਼ਲਸਫ਼ਾ 'ਫਲਾਈ ਲਾਈਕ ਬਰਡਜ਼ ਹੂ ਨੋਜ਼ ਨੌਟ ਅਬਾਊਟ ਟੂਮਾਰੋ' ਭਾਵ ਪੰਛੀਆਂ ਵਾਂਗ ਉਡੋ ਜੋ ਆਉਣ ਵਾਲੇ ਕੱਲ੍ਹ ਦੀ ਫਿਕਰ ਨਹੀਂ ਕਰਦੇ। ਇਸ ਲਈ ਹਵਾਈ ਸੈਨਾ ਵਾਲੇ 'ਹਰ ਦਿਨ ਨੂੰ ਇਕ ਨਵੀਂ ਜੰਗ' ਸਮਝਦੇ ਹਨ। ਇਸ ਕਰਕੇ ਇਹ ਜ਼ਿੰਦਗੀ ਵਿਚ ਵਧੀਆ ਰਹਿਣ-ਸਹਿਣ, ਖਾਣ-ਪੀਣ ਤੇ ਹਾਸੇ-ਮਖੌਲਾਂ ਨੂੰ ਸਭ ਤੋਂ ਵੱਧ ਅਹਿਮੀਅਤ ਦਿੰਦੇ ਹਨ।

ਸਾਡੇ ਇਨ੍ਹਾਂ ਸੈਨਿਕਾਂ ਤੇ ਹਵਾਬਾਜ਼ਾਂ ਸਬੰਧੀ ਇੰਨੇ ਚੁਟਕਲੇ ਤੇ ਮਖੌਲ ਮਸ਼ਕਰੀਆਂ ਹਨ ਕਿ ਕਿਹਾ ਜਾ ਸਕਦਾ ਹੈ ਕਿ ਫੌਜੀ ਅਫ਼ਸਰਾਂ ਤੇ ਸੈਨਿਕਾਂ ਦੀ ਗੱਲਬਾਤ ਵਿਚ ਬੇਅੰਤ ਹਾਸੇ ਦੇ ਸ਼ਗੂਫ਼ੇ ਤੇ ਮਸ਼ਗੂਲੇ ਹੁੰਦੇ ਹਨ।

ਇਸ ਸਬੰਧ ਵਿਚ ਜੇ ਗੱਲ ਕਰੀਏ ਤਾਂ ਏਅਰ ਫੋਰਸ ਵਿਚ ਖਾਸ ਕਰਕੇ ਜੱਟ ਪਾਇਲਟ ਤਾਂ ਮਾਨਸਿਕ ਤੌਰ 'ਤੇ ਹਵਾਈ ਜਹਾਜ਼ ਨੂੰ ਵੀ ਗੱਡਾ ਹੀ ਸਮਝਦੇ ਹਨ। ਇਸ ਪ੍ਰਸੰਗ ਵਿਚ ਮੈਨੂੰ ਇਕ ਘਟਨਾ ਯਾਦ ਹੈ ਕਿ 1988-89 ਦੇ ਕਰੀਬ ਮੈਂ ਪੇਂਡੂ ਵਿਕਾਸ ਦੀ ਟ੍ਰੇਨਿੰਗ ਲਈ ਹੈਦਰਾਬਾਦ ਗਿਆ ਸੀ। ਉਦੋਂ ਕੁ ਜਿਹੇ ਹੀ ਮੁਰਾਰਜੀ ਦੇਸਾਈ ਇਕ ਜਹਾਜ਼ ਦੇ ਹਾਦਸੇ ਵਿਚ ਵਾਲ-ਵਾਲ ਬਚੇ ਸਨ। ਜਦੋਂ ਮੈਂ ਦਿੱਲੀ ਤੋਂ ਹਵਾਈ ਜਹਾਜ਼ 'ਤੇ ਚੜ੍ਹਿਆ ਤਾਂ ਕਾਕਪਿਟ ਵਲੋਂ ਆਪਣੇ ਵੱਲ ਆਉਂਦੇ ਇਕ ਸਰਦਾਰ ਪਾਇਲਟ ਨੂੰ ਵੇਖਿਆ। ਉਸ ਨੇ ਆਉਂਦੇ ਹੀ ਮੈਨੂੰ ਸਤਿ ਸ੍ਰੀ ਅਕਾਲ ਬੁਲਾ ਕੇ ਕਿਹਾ ਕਿ ਬਾਈ ਜੀ ਕੀ ਸੋਚ ਰਹੇ ਹੋਂ; ਤੁਸੀਂ ਸੀਟ ਕਿਉਂ ਨਹੀਂ ਲੈਂਦੇ? ਉਸ ਵਲੋਂ ਬਾਈ ਜੀ ਕਹਿਣ 'ਤੇ ਮੈਂ ਸਮਝ ਗਿਆ ਕਿ ਇਹ ਵੀ ਮਾਲਵੇ ਦਾ ਹੀ ਹੈ।

ਮੈਂ ਵੀ ਉਸ ਨੂੰ ਸਿੱਖ ਭਰਾ ਹੋਣ ਦੇ ਨਾਤੇ ਮਖੌਲ ਜਿਹੇ ਨਾਲ ਪੁੱਛਿਆ ਕਿ ਬਾਈ ਜੀ ਤੁਸੀਂ ਜਹਾਜ਼ ਦਾ ਤੇਲ-ਪਾਣੀ ਤਾਂ ਚੈੱਕ ਕਰ ਲਿਆ ਹੈ ਕਿ ਨਹੀਂ? ਕਿਤੇ ਪੰਜਾਬ ਰੋਡਵੇਜ਼ ਦੀਆਂ ਬੱਸਾਂ ਵਾਂਗੂੰ ਧੱਕਾ ਹੀ ਨਾ ਲਵਾਉਂਦੇ ਰਿਹੋ। ਅੱਗੋਂ ਉਹ ਵੀ ਉਨ੍ਹਾਂ ਜੱਟ ਪਾਇਲਟਾਂ ਵਿਚੋਂ

ਸੀ ਕਿ ਜੋ ਮਖੌਲਬਾਜ਼ੀ ਵਿਚ ਜਹਾਜ਼ ਨੂੰ ਵੀ ਗੱਡਾ ਹੀ ਕਹਿੰਦੇ ਹਨ।

ਮੇਰੀ ਗੱਲ 'ਤੇ ਉਹ ਜਗਰਾਵਾਂ ਵਾਲਾ ਬਾਈ ਅਵਤਾਰ ਸਿੰਘ ਵੀ ਹੱਸ ਪਿਆ ਤੇ ਕਹਿਣ ਲੱਗਾ ਕਿ ਇਹ ਤਾਂ ਅਸਮਾਨ ਵਿਚ ਜਾ ਕੇ ਹੀ ਪਤਾ ਲੱਗੂ ਕਿ ਇਹ ਸੌਹਰੀ ਦਾ ਕਿਤੇ ਧੱਕਾ ਸਟਾਰਟ ਤਾਂ ਨਹੀਂ। ਮੈਂ ਵੀ ਉਸ ਦੀ ਇਸ ਮਸ਼ਕਰੀ ਤੋਂ ਬਾਅਦ ਬੜੀ ਬੇ ਤੱਕਲਫ਼ੀ ਨਾਲ ਉਸ ਨੂੰ ਨੇੜੇ ਹੋ ਕੇ ਪੁੱਛਿਆ ਕਿ ਬਾਈ ਜੀ ਮੈਨੂੰ ਡਰ ਲੱਗਦਾ ਹੈ, ਇਸ ਲਈ ਇਹ ਤਾਂ ਦੱਸ ਦਿਉ ਕਿ ਜਦੋਂ ਜਹਾਜ਼ ਅਸਮਾਨ 'ਚ ਜਾਊ ਤਾਂ ਤੁਹਾਡੇ ਕੋਲ ਕੀ ਕੋਈ ਪੌੜੀ ਹੁੰਦੀ ਹੈ ਤਾਂ ਕਿ ਕਿਸੇ ਖਤਰੇ ਵੇਲੇ ਧਰਤੀ 'ਤੇ ਉਤਰਿਆ ਤਾਂ ਜਾ ਸਕੇ। ਖੈਰ! ਗੱਲ ਤਾਂ ਦੋਨੋਂ ਜੱਟਾਂ ਵਲੋਂ ਪ੍ਰਦੇਸ ਵਿਚ ਅਪਣੱਤ ਤੇ ਆਪਸੀ ਲਿਹਾਜ਼ ਵਿਖਾਉਣ ਅਤੇ ਫਿਰ ਹਵਾਈ ਜਹਾਜ਼ ਨੂੰ ਗੱਡਾ ਹੀ ਸਮਝਣ ਦੀ ਸੀ।

ਇਸ ਤਰ੍ਹਾਂ ਹੀ ਜਲ ਸੈਨਾ ਤੇ ਮਰਚੈਂਟ ਨੇਵੀ ਵਾਲੇ 'ਆਲ ਟਾਈਮ ਅਵੇਅ ਫਰੌਮ ਅਰਥ ਐਂਡ ਫਰੀ ਮਾਈਂਡ' ਵਾਲੇ ਮੰਨੇ ਜਾਂਦੇ ਹਨ। ਇਸ ਦਾ ਭਾਵ ਇਹ ਹੈ ਕਿ ਇਹ ਲੋਕ ਡੂੰਘੇ ਸਮੁੰਦਰਾਂ ਦੇ ਤਾਰੂ ਹੋਣ ਕਰਕੇ ਧਰਤੀ ਤੋਂ ਬਹੁਤ ਦੂਰ ਰਹਿੰਦੇ ਹਨ। ਇਸ ਕਰਕੇ ਸਮੁੰਦਰੀ ਜਹਾਜ਼ਾਂ ਵਿਚ ਇਨ੍ਹਾਂ ਦਾ ਆਪਣਾ ਹੀ ਕੁਣਬਾ ਤੇ ਆਪਣਾ ਹੀ ਸੰਸਾਰ ਹੁੰਦਾ ਹੈ। ਜਲ ਸੈਨਿਕਾਂ ਦੀਆਂ ਆਪਣੀਆਂ ਹੀ ਉੱਚੀਆਂ ਮਰਿਆਦਾਵਾਂ ਤੇ ਪ੍ਰੰਪਰਾਵਾਂ ਹਨ। ਜਲ ਸੈਨਿਕ ਆਪਣੇ ਡੁੱਬਦੇ ਜਹਾਜ਼ ਨੂੰ ਚੂਹਿਆਂ ਵਾਂਗੂੰ ਛੱਡ ਕੇ ਨਹੀਂ ਭੱਜਦੇ। ਸਗੋਂ ਨੇਵੀ ਦੀ ਇਕ ਪੁਰਾਣੀ ਪ੍ਰੰਪਰਾ ਹੈ ਕਿ ਜਲ ਸੈਨਿਕਾਂ ਤੋਂ ਕਮਾਂਡਰ ਤਕ ਆਪਣੇ ਜਹਾਜ਼ ਦੇ ਨਾਲ ਹੀ ਡੁੱਬਦੇ ਹਨ।

ਸਮੁੰਦਰੀ ਸਫ਼ਰਾਂ ਵਿਚ ਰਹਿਣ ਵਾਲੇ ਇਹ ਲੋਕ ਜ਼ਿਆਦਾਤਰ ਅਜ਼ਾਦ ਤੇ ਹਸਮੁਖ ਸੁਭਾਅ ਵਾਲੇ ਹੁੰਦੇ ਹਨ। ਸਮੁੰਦਰੀ ਜਹਾਜ਼ 'ਤੇ ਇਨ੍ਹਾਂ ਦੇ 24 ਘੰਟੇ ਹਾਸੇ-ਮਖੌਲਾਂ ਵਿਚ ਹੀ ਗੁਜ਼ਰਦੇ ਹਨ। ਇਨ੍ਹਾਂ ਦੇ ਅਨੇਕਾਂ ਹੀ ਮਖੌਲਾਂ ਵਿਚੋਂ ਵੰਨਗੀ ਮਾਤਰ ਇਕ ਮਖੌਲ ਇਹ ਹੈ ਕਿ ਕੋਈ ਗੰਜਾ ਬੰਦਾ ਜਹਾਜ਼ ਤੋਂ ਸਮੁੰਦਰ ਵਿਚ ਡਿੱਗ ਪਿਆ। ਉਸ ਦੇ ਸਾਥੀਆਂ ਨੇ ਤੁਰੰਤ ਉਸ ਨੂੰ ਪਾਣੀ ਵਿਚੋਂ ਕੱਢਣ ਲਈ ਰੱਸਾ-ਪੈੜਾ ਤਿਆਰ ਕੀਤਾ। ਉਧਰ ਜਦੋਂ 'ਗੰਜਾ' ਪਾਣੀ ਦੇ ਉਛਾਲ ਨਾਲ ਬਾਹਰ ਆਇਆ ਤਾਂ ਉਸ ਨੂੰ ਬਾਹਰ ਕੱਢਣ ਵਾਲੇ ਸੈਨਿਕ ਨੇ ਚੱਪੂ ਮਾਰ ਕੇ ਫਿਰ ਡੁਬੋ ਦਿਤਾ ਤੇ ਨਾਲ ਹੀ ਕਿਹਾ ਕਿ 'ਬਲੱਡੀ ਫੂਲ ਕਮ ਦੀ ਰਾਈਟ ਵੇ ਅ ਅੱਪ' ਭਾਵ ਉਏ ਬਦਜ਼ਾਤ ਬੰਦੇ ਪਿੱਠ ਉਪਰ ਕਰਕੇ ਆਉਣ ਦੀ ਬਜਾਏ ਸਿਰ ਉੱਤੇ ਕਰਕੇ ਬਾਹਰ ਆ।

**ਫੌਜੀਆਂ ਦੇ ਸ਼ੁਗਲ-ਮੁਗਲ :-**

ਖੈਰ! ਗੱਲ ਚਲ ਰਹੀ ਸੀ ਕਿ ਅਸੀਂ ਖੁਦ 'ਨਾਚ ਨਾ ਜਾਣੇ ਆਂਗਣ ਟੇਢਾ' ਜਿਹੀ ਲਕੋਕਤੀ ਦੇ ਅਨੁਸਾਰ ਈਰਖਾ ਵੱਸ ਆਪਣੀਆਂ ਸਰਹੱਦਾਂ ਦੇ ਰਖਵਾਲੇ ਫੌਜੀਆਂ ਨੂੰ ਵੀ ਆਪਣੇ ਹਾਸੇ-ਠੱਠੇ ਦਾ ਨਿਸ਼ਾਨਾ ਬਣਾ ਲੈਂਦੇ ਹਾਂ। ਇਸ ਪ੍ਰਸੰਗ ਵਿਚ ਪੇਂਡੂ ਸਮਾਜ ਵਿਚ

ਫੌਜੀਆਂ ਦੀ ਪਰੇਡ ਤੇ ਡਰਿਲ ਬਾਰੇ ਅਜੇ ਵੀ ਪ੍ਰਚੱਲਿਤ ਹੈ ਕਿ ਫੌਜੀ ਤਾਂ ਆਪਣੀ ਘਰਵਾਲੀ ਤੇ ਆਪਣੇ ਨਿਆਣਿਆਂ ਨੂੰ ਵੀ ਲੈਫਟ-ਰਾਈਟ ਹੀ ਕਰਵਾਉਂਦੇ ਰਹਿੰਦੇ ਹਨ। ਸ਼ਾਇਦ ਇਸ ਵਾਸਤੇ ਹੀ 'ਫੌਜੀ ਨੂੰ ਨਾ ਦੇਈਂ ਬਾਬਲਾ; ਜਿਹੜਾ ਸਣੇ ਬੂਟ ਲੱਤ ਮਾਰੇ' ਜਿਹੀ ਸਾਡੀ ਇਕ ਲੋਕ ਬੋਲੀ ਵੀ ਹੈ।

ਫੌਜੀ ਅਨੁਸ਼ਾਸਨ ਦੇ ਇਸ ਪ੍ਰਸੰਗ ਵਿਚ ਕਹਿੰਦੇ ਹਨ ਕਿ ਇਕ ਵਾਰੀ ਇਕ ਫੌਜੀ ਖ਼ੂਹ ਵਿਚ ਡਿੱਗ ਪਿਆ। ਉਸ ਦੇ ਸਾਥੀਆਂ ਨੇ ਉਸ ਨੂੰ ਰੱਸਾ ਲਮਕਾ ਕੇ ਬਾਹਰ ਕੱਢ ਲਿਆ। ਜਦੋਂ ਉਹ ਖ਼ੂਹ ਦੀ ਮੌਣ ਦੇ ਨੇੜੇ ਪਹੁੰਚਿਆ ਹੀ ਸੀ ਤਾਂ ਉਸ ਨੇ ਆਪਣੇ ਅਫ਼ਸਰ ਨੂੰ ਖਲੋਤਾ ਵੇਖਿਆ। ਇਸ 'ਤੇ ਫੌਜੀ ਨੇ ਸਲੂਟ ਮਾਰਨ ਵਾਸਤੇ ਰੱਸੇ ਨੂੰ ਛੱਡ ਦਿੱਤਾ ਤੇ ਫੇਰ ਖ਼ੂਹ ਵਿਚ ਜਾ ਡਿੱਗਿਆ। ਜਦੋਂ ਇਹੋ ਭਾਣਾ ਇਕ-ਦੋ ਵਾਰੀ ਹੋਰ ਵਰਤ ਗਿਆ ਤਾਂ ਜਾ ਕੇ ਬਾਕੀ ਦੇ ਫੌਜੀਆਂ ਨੂੰ ਸਮਝ ਪਈ ਕਿ ਜੇ ਇਸ ਨੂੰ ਖ਼ੂਹ ਵਿਚੋਂ ਕੱਢਣਾ ਹੈ ਤਾਂ ਅਫ਼ਸਰ ਨੂੰ ਕਿਤੇ ਆਸੇ-ਪਾਸੇ ਕੀਤਾ ਜਾਵੇ।

ਇਸ ਤਰ੍ਹਾਂ ਹੀ ਫੌਜੀ ਡਿਸਪਲਿਨ ਸਬੰਧੀ ਪਿੰਡਾਂ ਵਿਚ ਇਕ ਦੰਦ ਕਥਾ ਮਸ਼ਹੂਰ ਹੈ ਕਿ ਕੋਈ ਫੌਜੀ ਕਣਕ ਦਾ ਗੱਡਾ ਲੈ ਕੇ ਮੰਡੀ ਗਿਆ। ਉਹ ਗੱਡੇ ਨੂੰ ਮੋੜਨ ਵਾਸਤੇ ਬਲਦਾਂ ਨੂੰ ਦਾਏਂ ਮੁੜ-ਬਾਏਂ ਮੁੜ ਕਹੀ ਜਾਵੇ, ਪਰ ਬਲਦ ਉਸ ਦੀ ਕਿੱਥੇ ਸੁਨਣ ਕਿਉਂਕਿ ਬਲਦਾਂ ਨੂੰ ਤਾਂ ਬਾਬਾ ਆਦਮ ਵੇਲੇ ਤੋਂ ਜੱਟ ਦੀ ਤੱਤਾ-ਤੱਤਾ ਤੇ ਠੱਠਾ-ਠੱਠਾ ਦੀ ਹੀ ਸਮਝ ਹੈ।

ਸਾਡੇ ਸੈਨਿਕ ਬਲਾਂ ਦੇ ਡਰਾਈਵਰਾਂ ਬਾਰੇ ਵੀ ਪ੍ਰਸਿੱਧ ਹੈ ਕਿ ਉਹ ਆਪਣੀ ਗੱਡੀ ਦਾ ਐਕਸੀਡੈਂਟ ਹੋਣ 'ਤੇ ਕਦੇ ਵੀ ਸਿਧੇ ਤੌਰ 'ਤੇ ਆਪਣੀ ਗਲਤੀ ਨਹੀਂ ਮੰਨਦੇ। ਸਗੋਂ ਉਹ ਟ੍ਰੈਫਿਕ ਦੇ ਰੂਲ ਮੰਨਣ ਦੀ ਸਲਾਹੀਅਤ ਦੇ ਕਾਰਨ ਆਮ ਹੀ ਆਪਣੀ ਗੱਲ 'ਤੇ ਅੜਨ ਦੇ ਆਦੀ ਹੁੰਦੇ ਹਨ। ਇਸ ਵਾਸਤੇ ਉਹ ਅਕਸਰ ਹੀ ਕਹਿੰਦੇ ਹਨ ਕਿ ਜਨਾਬ ਇਸ ਵਿਚ ਮੇਰੀ ਕੋਈ ਗਲਤੀ ਨਹੀਂ ਹੈ, ਸਾਰੀ ਗਲਤੀ ਤਾਂ ਬਸ ਗਲਤ ਜਜਮੈਂਟ ਦੀ ਹੈ।

ਫੌਜੀਆਂ ਬਾਰੇ ਹੋਰ ਵੀ ਬਹੁਤ ਹਾਸੇ-ਮਖੌਲ ਪ੍ਰਚੱਲਿਤ ਹਨ ਜਿਵੇਂ ਕਿ ਕਹਿੰਦੇ ਹਨ ਕਿ ਸੰਸਾਰ ਦੀ ਦੂਜੀ ਜੰਗ ਸਮੇਂ ਅੰਗਰੇਜ਼ਾਂ ਨੂੰ ਜਬਰੀ ਭਰਤੀ ਕਰਨ ਦੀ ਲੋੜ ਪੈ ਗਈ। ਛਾਉਣੀ ਦੇ ਨੇੜਿਉਂ ਕੋਈ ਬਣਦਾ-ਤਣਦਾ ਪੰਜਾਬੀ ਬੰਦਾ ਲੰਘ ਰਿਹਾ ਸੀ ਤਾਂ ਅੰਗਰੇਜ਼ ਅਫ਼ਸਰਾਂ ਨੇ ਉਸ ਨੂੰ ਧੱਕੇ ਨਾਲ ਭਰਤੀ ਕਰ ਲਿਆ। ਉਸ ਨੇ ਬਹੁਤ ਰੌਲਾ ਪਾਇਆ ਕਿ ਰੱਬ ਨੇ ਉਸ ਨੂੰ ਖਾਣ-ਪੀਣ ਨੂੰ ਖੁੱਲ੍ਹਾ-ਡੁੱਲ੍ਹਾ ਦਿੱਤਾ ਹੈ। ਇਸ ਵਾਸਤੇ ਉਸ ਨੂੰ ਭਰਤੀ ਹੋਣ ਦੀ ਲੋੜ ਨਹੀਂ ਹੈ। ਪਰ ਜਦੋਂ ਅਫ਼ਸਰਾਂ ਨੇ ਕਿਹਾ ਕਿ ਤੈਨੂੰ ਵੀ ਅਫ਼ਸਰ ਬਣਾ ਕੇ ਜੀਪ ਦੇ ਦੇਵਾਂਗੇ ਤਾਂ ਉਹ ਨੌਜਵਾਨ ਮੰਨ ਗਿਆ। ਬਹਿਰਹਾਲ, ਉਸ ਨੂੰ ਛੇ ਮਹੀਨੇ ਦੀ ਫੌਜੀ ਟ੍ਰੇਨਿੰਗ ਦੇ ਨਾਲ-ਨਾਲ ਮਾੜੀ ਮੋਟੀ ਗੁਜ਼ਾਰੇ ਜੋਗੀ ਅੰਗਰੇਜ਼ੀ ਵੀ ਸਿਖਾ ਦਿੱਤੀ। ਜਦੋਂ ਉਸ ਨੂੰ ਡਿਊਟੀ 'ਤੇ ਭੇਜਣ ਲੱਗੇ ਤਾਂ ਉਸ ਨੇ ਜੀਪ ਦੀ ਮੰਗ ਕੀਤੀ।

ਅੰਗਰੇਜ਼ ਕਰਨਲ ਨੇ ਉਸ ਨੂੰ ਕੋਈ ਵਧੀਆ ਜੀਪ ਦੇਣ ਦਾ ਹੁਕਮ ਕੀਤਾ। ਬਹਿਰਹਾਲ,

ਜਦੋਂ ਉਸ ਨੇ ਜੀਪ ਦੇਖੀ ਤਾਂ ਉਹ ਪਿੱਟਣ ਲੱਗਾ ਕਿ ਇਹ ਤਾਂ ਸਰਾਸਰ ਧੋਖਾ ਹੈ ਕਿਉਂਕਿ ਤੁਸੀਂ ਤਾਂ ਅਜ ਤਕ ਜਾਪਾਨੀ ਔਰਤਾਂ ਨੂੰ ਜੈਪ-ਜੈਪ ਕਹਿੰਦੇ ਰਹੇ ਤੇ ਹੁਣ ਮੈਨੂੰ ਤੁਸੀਂ ਲੋਹੇ ਦੀ ਇਹ ਜੀਪ ਦੇਣ ਲੱਗੇ ਹੋ। ਸਗੋਂ ਮੈਂ ਤਾਂ ਸਮਝਿਆ ਸੀ ਕਿ ਟ੍ਰੇਨਿੰਗ ਤੋਂ ਬਾਅਦ ਤੁਸੀਂ ਮੇਰਾ ਵਿਆਹ ਕਿਸੇ ਜਾਪਾਨੀ ਔਰਤ ਨਾਲ ਕਰਾ ਦਿਉਂਗੇ। ਹੁਣ ਤੁਸੀਂ ਆਪ ਹੀ ਦੱਸੋ ਕਿ ਮੈਂ ਇਸ ਲੋਹੇ ਦੀ ਜੀਪ ਦਾ ਕੀ ਕਰਨਾ ਹੈ।

ਇਉਂ ਹੀ ਇਕ ਫੌਜੀ ਲੰਦਨ ਗਿਆ ਤੇ ਸ਼ਾਮ ਨੂੰ ਕਿਸੇ ਪੱਬ ਵਿਚ ਦਾਰੂ ਪੀ ਕੇ ਹਵਾ-ਪਿਆਜ਼ੀ ਹੋ ਗਿਆ। ਜਦੋਂ ਉਹ ਸੰਸਾਰ ਪ੍ਰਸਿੱਧ 'ਬਿੱਗ ਬੈੱਨ ਘੰਟਾ ਘਰ' ਕੋਲੋਂ ਦੀ ਲੰਘਣ ਲੱਗਾ ਤਾਂ ਉਸ ਨੇ ਦੇਖਿਆ ਕਿ ਇਕ ਬੰਦਾ ਪੌੜੀ ਲਾ ਕੇ ਘੜੀ ਨਾਲ ਕੋਈ ਛੇੜਖਾਨੀ ਕਰ ਰਿਹਾ ਹੈ। ਫੌਜੀ ਉਸ ਬੰਦੇ ਨੂੰ ਡਾਊਨ-ਡਾਊਨ ਕਹਿਕੇ ਅਵਾਜ਼ਾਂ ਮਾਰਨ ਲੱਗਾ। ਜਦੋਂ ਉਹ ਅੰਗਰੇਜ਼ ਥੱਲੇ ਉਤਰਿਆ ਤਾਂ ਫੌਜੀ ਉਸ ਨੂੰ ਕਹਿਣ ਲੱਗਾ ਕਿ ਤੈਨੂੰ ਪੌੜੀ ਲਾ ਕੇ ਟਾਈਮ ਦੇਖਣ ਦੀ ਕੀ ਲੋੜ ਸੀ ਕਿਉਂਕਿ ਮੈਂ ਥੱਲ੍ਹੇ ਖੜ੍ਹੇ ਨੇ ਹੀ ਤੈਨੂੰ ਟਾਈਮ ਦੱਸ ਦੇਣਾ ਸੀ। ਇਸ 'ਤੇ ਉਸ ਮਕੈਨਿਕ ਨੇ ਜੁਆਬ ਦਿਤਾ ਕਿ ਭਾਈ ਸਾਹਿਬ ਮੈਂ ਟਾਈਮ ਦੇਖਣ ਵਾਸਤੇ ਨਹੀਂ, ਸਗੋਂ ਘੜੀ ਦਾ ਸ਼ੀਸ਼ਾ ਸਾਫ਼ ਕਰਨ ਲਈ ਉਪਰ ਚੜ੍ਹਿਆ ਸੀ।

ਸਾਡੇ ਇਕ ਬਹੁਤ ਤਕੜੇ ਫੌਜੀ ਦੌੜਾਕ ਬਾਰੇ ਈਰਖਾ ਵਜੋਂ ਕਈ ਮਖੌਲ ਪ੍ਰਚੱਲਿਤ ਹਨ। ਕਹਿੰਦੇ ਹਨ ਕਿ ਇਕ ਵਾਰੀ ਉਸ ਦੇ ਘਰ ਚੋਰ ਆ ਗਏ, ਪਰ ਫੌਜੀ ਨੂੰ ਜਾਗ ਆਉਣ 'ਤੇ ਉਹ ਭੱਜ ਗਏ। ਉਪਰੰਤ ਉਹ ਫੌਜੀ ਵੀ ਉਨ੍ਹਾਂ ਦੇ ਪਿੱਛੇ ਵਾਹੋ-ਦਾਹੀ ਭੱਜਿਆ। ਪਰ ਉਹ ਚੋਰਾਂ ਨੂੰ ਫੜਣ ਦੀ ਬਜਾਏ ਉਨ੍ਹਾਂ ਤੋਂ ਅੱਗੇ ਲੰਘ ਗਿਆ ਤੇ ਕਹਿਣ ਲੱਗਾ ਕਿ ਮੈਂ ਅਜ ਤਕ ਕਿਸੇ ਨੂੰ ਅੱਗੇ ਲੰਘਣ ਹੀ ਨਹੀਂ ਦਿਤਾ। ਇਉਂ ਹੀ ਕਿਸੇ ਫੌਜੀ ਸਬੰਧੀ ਇਕ ਗੱਲ ਬਣੀ ਪਈ ਹੈ ਕਿ ਉਹ ਰਾਤ ਦੀ ਗੱਡੀ ਵਿਚ ਦਿੱਲੀ ਨੂੰ ਜਾ ਰਿਹਾ ਸੀ। ਉਹ ਆਪਣੀ ਘਰਵਾਲੀ ਨੂੰ ਇਹ ਕਹਿ ਕੇ ਸੌਂ ਗਿਆ ਕਿ ਜਦੋਂ ਦਿੱਲੀ ਆਵੇ ਤਾਂ ਮੈਨੂੰ ਜਗਾ ਦੇਵੀਂ।

ਬਹਿਰਹਾਲ, ਉਸ ਦੀ ਅਚਨਚੇਤ ਹੀ ਪਾਣੀਪਤ ਜਾ ਕੇ ਜਦੋਂ ਨੀਂਦ ਖੁੱਲ੍ਹੀ ਤਾਂ ਉਸ ਨੇ ਦੇਖਿਆ ਕਿ ਕਿਸੇ ਪਾਣੀ ਦੀ ਟੈਂਕੀ 'ਤੇ ਪਾਣੀ ਭੰਡਾਰ ਕਰਨ ਦੀ ਕਪੈਸਿਟੀ ਲਿਖੀ ਹੋਈ ਸੀ। ਇਸ 'ਤੇ ਫੌਜੀ ਨੇ ਰੌਲਾ ਪਾ ਦਿਤਾ ਕਿ ਭਾਗਵਾਨੇ ਦਿੱਲੀ ਸਿਟੀ ਤਾਂ ਲੰਘ ਗਿਆ ਹੈ; ਆਪਾਂ ਤਾਂ ਹੁਣ ਕੈਪਾ-ਸਿਟੀ ਪਹੁੰਚ ਗਏ ਹਾਂ। ਇਸ ਤਰ੍ਹਾਂ ਹੀ ਸਾਡੇ ਸੰਸਾਰ ਪ੍ਰਸਿੱਧ ਉਡਣੇ ਸਿੱਖ ਐਥਲੀਟ ਬਾਰੇ ਝੂਠੀ-ਸੱਚੀ ਗੱਲ ਮਸ਼ਹੂਰ ਹੈ ਕਿ ਉਸ ਨੂੰ ਕਿਸੇ ਅੰਗਰੇਜ਼ ਮੇਮ ਨੇ ਬਹੁਤ ਹੀ ਪਿਆਰ ਨਾਲ ਪੁੱਛਿਆ, 'ਆਰ ਯੂ ਰਿਲੈਕਸਿੰਗ?' ਤਾਂ ਸਿੰਘ ਜੀ ਅੱਗੋਂ ਕਹਿਣ ਲੱਗੇ ਕਿ 'ਨਹੀਂ ਮੈਂ ਤਾਂ ਮਿਲਖਾ ਸਿੰਘ ਹਾਂ।'

ਖੈਰ! ਫੌਜੀਆਂ ਬਾਰੇ ਭਾਵੇਂ ਇਹ ਭੌਂਕਾਂ-ਦੁਨੀਆਂ ਜੋ ਵੀ ਭਕਾਈ ਮਾਰੀ ਜਾਵੇ, ਪਰ ਇਨ੍ਹਾਂ ਰਣਬਾਂਕਿਆਂ ਦਾ ਕੋਈ ਮੁਕਾਬਲਾ ਨਹੀਂ ਹੈ। ਇਸ ਵਾਸਤੇ ਮੈਂ ਵੀ ਸੈਨਿਕਾਂ ਦੀ

ਜੀਵਨ ਸ਼ੈਲੀ ਤੋਂ ਅਚੇਤ-ਸੁਚੇਤ ਬਹੁਤ ਕੁਝ ਸਿੱਖਿਆ ਹੈ। ਸੰਨ 1999 ਵਿਚ ਮੈਨੂੰ ਸੁਭਾਗਵਸ ਬਤੌਰ ਡੀ.ਸੀ. ਰੂਪਨਗਰ ਅਨੰਦਪੁਰ ਸਾਹਿਬ ਵਿਖੇ ਖਾਲਸਾ ਸਿਰਜਣਾ ਦੀ ਤੀਜੀ ਸ਼ਤਾਬਦੀ ਮਨਾਉਣ ਸਮੇਂ ਜਨਰਲ ਪੱਧਰ ਦੇ ਅਫ਼ਸਰਾਂ ਤੋਂ ਲੈ ਕੇ ਸੈਨਿਕਾਂ ਤਕ ਨਾਲ ਕੰਮ ਕਰਨ ਦਾ ਮੌਕਾ ਮਿਲਿਆ। ਇਸ ਤਰ੍ਹਾਂ ਹੀ ਦੇਵਨੇਤ ਮੈਂ ਬਤੌਰ ਡੀ.ਸੀ. ਫਿਰੋਜ਼ਪੁਰ ਤੇ ਗੁਰਦਾਸਪੁਰ ਫੌਜੀ ਛਾਉਣੀਆਂ ਦੇ ਸੰਪਰਕ ਵਿਚ ਰਿਹਾ ਹਾਂ। ਇਸ ਵਾਸਤੇ ਮੈਂ ਫੌਜੀਆਂ ਦੇ ਦੇਸ਼ ਪ੍ਰੇਮ, ਆਪਣੀ ਡਿਊਟੀ ਪ੍ਰਤੀ ਨਿਸ਼ਠਾ ਤੇ ਅਨੁਸ਼ਾਸਨ ਦਾ ਹਮੇਸ਼ਾਂ ਕਾਇਲ ਰਿਹਾ ਹਾਂ।

ਫੌਜੀਆਂ ਦੀ ਇਕ ਪ੍ਰੰਪਰਾ ਮਾਤਰ ਆਦਤ ਬਣੀ ਹੋਈ ਹੈ ਕਿ 'ਚਲਤੀ ਚੀਜ਼ ਕੋ ਸਲੂਟ ਲਗਾਓ ਔਰ ਖੜ੍ਹੀ ਚੀਜ਼ ਕੋ ਚੂਨਾ ਲਗਾਓ' ਭਾਵ ਆਪਣੇ ਤੋਂ ਸੀਨੀਅਰ ਨੂੰ ਸਲੂਟ ਮਾਰੋ ਤੇ ਖੜ੍ਹੇ ਦਰੱਖਤਾਂ ਜਾਂ ਇੱਟਾਂ ਦੇ ਜੰਗਲਿਆਂ 'ਤੇ ਕਲੀ-ਚੂਨਾ ਫੇਰੋ। ਇਸ ਨਾਲ ਨਾਲੇ ਤਾਂ ਆਸੇ-ਪਾਸੇ ਦੀ ਖ਼ੂਬਸੂਰਤੀ ਵਧਦੀ ਹੈ ਤੇ ਦੂਜਾ ਕੋਈ ਫੌਜੀ ਵਿਹਲਾ ਨਹੀਂ ਰਹਿੰਦਾ ਕਿਉਂਕਿ ਇਨ੍ਹਾਂ ਦਾ ਮੰਨਣਾ ਹੈ ਕਿ 'ਵਿਹਲਾ ਮਨ ਸ਼ੈਤਾਨ ਦਾ ਚਰਖਾ' ਬਣ ਜਾਂਦਾ ਹੈ।

ਖ਼ੈਰ! ਸਾਡੀ ਫੌਜ ਦੇ ਜਲ, ਥਲ ਤੇ ਹਵਾਈ ਵਿੰਗਾਂ ਵਾਂਗੂੰ ਪ੍ਰਸ਼ਾਸਨਿਕ ਖੇਤਰ ਵਿਚ ਵੀ ਅਜਿਹੇ ਨਵੇਂ-ਨਵੇਂ ਮਖੌਲ-ਮਸ਼ਗੂਲੇ ਨਿਤ ਉਭਰਦੇ ਰਹਿੰਦੇ ਹਨ। ਇਸ ਸਬੰਧੀ ਸਭ ਤੋਂ ਪਹਿਲਾਂ ਤਾਂ ਹਰ ਇਕ ਮਹਿਕਮੇ ਦੀ ਗੱਲਬਾਤ ਦਾ ਆਪਣਾ ਹੀ ਲਬੋ-ਲਹਿਜਾ, ਤੌਰ-ਤਰੀਕਾ, ਵੱਖਰਾ ਪਹਿਰਾਵਾ ਤੇ ਕਈ ਹੋਰ ਕਾਰਵਿਹਾਰੀ ਜਿਹੀਆਂ ਆਦਤਾਂ ਹੁੰਦੀਆਂ ਹਨ। ਇਸ ਲਈ ਇਹ ਮਹਿਕਾਮਾਨਾ ਲੋਕ 'ਗੁੱਝੀ ਨਾ ਰਹੇ ਹੀਰ ਹਜ਼ਾਰ ਵਿਚੋਂ' ਦੇ ਕਥਨ ਅਨੁਸਾਰ ਕਿਤੇ ਸੱਥ-ਪਰ੍ਹੇ ਜਾਂ ਵੱਡੇ ਇਕੱਠ ਵਿਚ ਵੀ ਸੁਖਾਲੇ ਹੀ ਪਛਾਣੇ ਜਾਂਦੇ ਹਨ।

ਬਹਿਰਹਾਲ, ਜੀਵਨ ਦੇ ਹਰ ਖੇਤਰ ਵਿਚ ਲੋਕਾਂ ਦੀ ਆਪਣੀ ਹੀ ਪਛਾਣ ਤੇ ਹਾਸਰਸ ਭਰਪੂਰ ਜੀਵਨ ਸ਼ੈਲੀ ਹੁੰਦੀ ਹੈ। ਗੌਰਤਲਬ ਹੈ ਕਿ ਵੱਖ-ਵੱਖ ਮਹਿਕਮਿਆਂ ਦੇ ਕਰਮਚਾਰੀਆਂ ਦੇ ਕਾਰਵਿਹਾਰੀ ਸਲੂਕ ਤੇ ਪਹਿਰਾਵੇ ਦੀ ਆਪਣੀ ਹੀ ਵਿਲੱਖਣ ਪਛਾਣ ਹੁੰਦੀ ਹੈ, ਜਿਸ ਕਰਕੇ ਉਹ ਦੂਰੋਂ ਹੀ ਪਛਾਣੇ ਜਾਂਦੇ ਹਨ। ਮਿਸਾਲ ਵਜੋਂ ਅਸੀਂ ਆਮ ਹੀ ਵੇਖਦੇ ਹਾਂ ਕਿ ਪੁਲਿਸ ਅਧਿਕਾਰੀ ਤੇ ਕਰਮਚਾਰੀ ਕਿਸੇ ਵਿਆਹ-ਸ਼ਾਦੀ ਜਾਂ ਕਿਸੇ ਹੋਰ ਸਮਾਜਿਕ ਸਮਾਗਮ ਵਿਚ ਆਮ ਲੋਕਾਂ ਵਾਂਗੂ ਸਧਾਰਨ ਕੱਪੜੇ ਹੀ ਪਹਿਨਦੇ ਹਨ, ਪਰ ਇਨ੍ਹਾਂ ਨੂੰ ਕੋਈ ਬਾਣ ਹੀ ਹੁੰਦੀ ਹੈ ਕਿ ਇਹ ਪੱਗ ਦੇ ਖਾਕੀ ਰੰਗ ਤੋਂ ਲੈ ਕੇ ਲਾਲ-ਫਿਫਟੀ ਤੇ ਕੁਝ ਹੋਰ ਨਹੀਂ ਤਾਂ ਮਹਿਕਮੇ ਦੀਆਂ ਖਾਕੀ ਜੁਰਾਬਾਂ ਜ਼ਰੂਰ ਆਪਣੀ ਸਿਵਲ ਡਰੈੱਸ ਵਿਚ ਸ਼ਾਮਿਲ ਕਰ ਲੈਂਦੇ ਹਨ। ਬਹਿਰਹਾਲ, ਚਲਦੇ-ਚਲਦੇ ਪੁਲਿਸ ਵਾਲਿਆਂ ਦੀ ਇਕ ਮਾੜੀ ਗੱਲ ਦਾ ਵੀ ਜ਼ਿਕਰ ਕਰ ਲਈਏ। ਬੇਸ਼ੱਕ ਇਨ੍ਹਾਂ ਦਾ ਕੰਮ ਹੀ ਸਮਾਜ ਦੇ ਮਾੜੇ ਅਨਸਰਾਂ ਨਾਲ ਪੰਜੀ-ਛਿੱਕਾ ਲੈਣਾ ਹੁੰਦਾ ਹੈ। ਇਸ ਵਾਸਤੇ ਪੁਲਿਸ ਵਿਭਾਗ ਵਿਚ ਅਫ਼ਸਰਾਂ ਤੋਂ ਲੈ ਕੇ ਸਿਪਾਹੀਆਂ

ਤਕ ਗਾਲ੍ਹ-ਮੰਦਾ ਕਰਨਾ ਲਾਜ਼ਮੀ ਜਿਹਾ ਬਣ ਗਿਆ ਹੈ। ਫਿਰ ਗਾਲ੍ਹਾਂ ਤਾਂ ਇਥੇ ਸਾਉਣ ਦੀ ਮੋਹਲੇਧਾਰ ਬਰਸਾਤ ਵਾਂਗੂੰ ਵਰ੍ਹਦੀਆਂ ਹਨ।

ਇਸ ਤਰ੍ਹਾਂ ਹੀ ਫੌਜੀਆਂ ਦੀ ਆਣ-ਆਦਤ ਮੁਤਾਬਿਕ ਗੁਫ਼ਤਗੂ ਵਿਚ ਹਮ ਕੋ ਤੁਮ ਕੋ, ਦਾਏਂ-ਬਾਏਂ ਤੇ ਖਾਸ ਕਰਕੇ ਫੌਜੀ ਅਫ਼ਸਰਾਂ ਦੇ ਲਬੋ-ਲਹਿਜੇ ਵਿਚ ਬਾਸਟਰਡ ਅਰਥਾਤ ਹਰਾਮ ਦਾ ਜਿਹੇ ਸ਼ਬਦ ਸ਼ਾਮਿਲ ਹੁੰਦੇ ਹਨ। ਇਉਂ ਹੀ ਰੇਲਵੇ ਦੇ ਵੱਡੇ-ਛੋਟੇ ਕਰਮਚਾਰੀਆਂ ਦੀ ਵਾਲਿਆਂ ਦੀ ਗੱਲਬਾਤ ਵਿਚ ਗਾਡ਼ੀ ਆ ਗਈਃ ਗਾਡ਼ੀ ਛੂਟ ਗਈ ਆਮ ਹੀ ਸੁਣਨ ਨੂੰ ਮਿਲਦੀ ਹੈ। ਇਸ ਤਰ੍ਹਾਂ ਕਿਸੇ ਵੀ ਰੇਲਵੇ ਦੇ ਕਰਮਚਾਰੀ ਤੋਂ 'ਵਨ ਬੀ.ਬੀ.' ਆ ਗਈ ਔਰ 'ਤੀਨ ਬੀ. ਬੀ.' ਛੂਟ ਗਈ ਜਿਹੀ ਸ਼ਬਦਾਵਲੀ ਜਦੋਂ ਮਰਜ਼ੀ ਸੁਣ ਲਵੋ। ਇੰਝ ਹੀ ਅਧਿਆਪਕ ਵਰਗ ਦਾ ਸਕੂਲ ਜਾਂਦੇ ਸਮੇਂ ਬੱਸ ਵਿਚ ਅਖਬਾਰ ਪਡ਼੍ਹਨਾ ਤੇ ਫਿਰ ਹਰ ਵਕਤ ਸਕੂਲ ਤੋਂ ਲੈ ਕੇ ਰਾਹ-ਖੈਹਿਡ਼ੇ ਤਕ ਸੂਬਾਈ ਤੇ ਕੇਂਦਰੀ ਸਰਕਾਰਾਂ ਦੀਆਂ ਗਤੀਵਿਧੀਆਂ 'ਤੇ ਮੱਥਾ-ਪੱਚੀ ਕਰਨਾ ਇਕ ਵਿਲੱਖਣ ਜਿਹਾ ਸ਼ੌਕ ਹੈ। ਫਿਰ ਪਟਵਾਰੀਆਂ ਦੀ ਕਾਲੀ ਕਲਮ ਤੇ ਉਰਦੂ ਦੀ ਮੁਹਾਰਨੀ ਤੋਂ ਤਾਂ ਅਸੀਂ ਸਾਰੇ ਹੀ ਵਾਕਿਫ ਹਾਂ। ਇਉਂ ਬੰਦਿਆਂ ਦੀ ਬੋਲਬਾਣੀ ਤੋਂ ਸਹਿਜੇ ਹੀ ਪਛਾਣ ਹੋ ਜਾਂਦੀ ਹੈ ਕਿ ਉਹ ਕਿਸ ਮਹਿਕਮੇ ਨਾਲ ਸਬੰਧਿਤ ਹਨ।

ਇਸ ਤਰ੍ਹਾਂ ਹੀ ਸਾਡੇ ਹੋਰ ਵੀ ਕਿੰਨੇ ਹੀ ਖੇਤੀਬਾਡ਼ੀ, ਸਿਹਤ ਤੇ ਆਬਕਾਰੀ ਵਿਭਾਗ ਜਿਹੇ ਕਿੰਨੇ ਹੀ ਅਦਾਰੇ ਹਨ ਕਿ ਜਿਨ੍ਹਾਂ ਦੇ ਕਰਮਚਾਰੀ ਆਪਣੀ ਕੰਮਕਾਜੀ ਤੇ ਕਾਰਵਿਹਾਰੀ ਸ਼ਬਦਾਵਲੀ ਤੇ ਬਿੰਬਾਵਲੀ ਕਰਕੇ ਪਛਾਣੇ ਜਾਂਦੇ ਹਨ। ਜ਼ਿਕਰਯੋਗ ਹੈ ਕਿ ਸਮਾਜਿਕ ਪੱਧਰ 'ਤੇ ਵੀ ਖੇਤੀ ਤੋਂ ਲੈ ਕੇ ਲੁਹਾਰਾ, ਤਰਖਾਣਾਂ ਤੇ ਦੁਕਾਨਦਾਰੀ ਜਿਹੇ ਕਿੰਨੇ ਹੀ ਹੋਰ ਕਿਸਬ-ਕਿੱਤੇ ਹਨ ਕਿ ਜਿਨ੍ਹਾਂ ਦੀ ਆਪਣੀ ਹੀ ਕਾਰਵਿਹਾਰੀ ਬੋਲਬਾਣੀ ਹੈ। ਫਿਰ ਜ਼ਾਹਿਰ ਹੈ ਕਿ ਹਰ ਵਰਗ ਦੀ ਨਿਵੇਕਲੀ ਜਿਹੀ ਬੋਲਬਾਣੀ ਵਿਚ ਆਪਣੀ ਹੀ ਸ਼ਬਦਾਵਲੀ ਤੇ ਬਿੰਬ ਹਨ।

ਇਸ ਪ੍ਰਥਾਇ ਇਕ ਮਿਸਾਲ ਵਜੋਂ ਕਿਹਾ ਜਾ ਸਕਦਾ ਹੈ ਕਿ ਪੰਡਿਤ-ਪਾਂਧੇ ਵੀ ਰਾਹੂ-ਕੇਤੂ ਜਾਂ ਮੰਗਲ-ਸ਼ਨੀ ਤੋਂ ਬਿਨਾਂ ਹੋਰ ਕੋਈ ਗੱਲ ਹੀ ਨਹੀਂ ਕਰਦੇ। ਇਸ ਪੱਖੋਂ ਜੋਤਸ਼ੀ ਤਾਂ ਅੱਧੀ ਦੁਨੀਆਂ ਨੂੰ ਗ੍ਰਹਿ-ਚਾਲ ਦੇ ਗੇਡ਼ ਵਿਚ ਪਾਈ ਫਿਰਦੇ ਹਨ। ਇਹ ਅਖੌਤੀ ਪੰਡਿਤ ਲੋਕਾਂ ਨੂੰ ਗਧੀ-ਗੇਡ਼ ਵਿਚ ਪਾਉਣ ਲਈ ਗ੍ਰਹਿ ਚਾਲ ਤੇ ਇਸ ਦੇ ਸਾਡ਼੍ਹ-ਸੱਤੀ ਜਿਹੇ ਦੁਸ਼-ਪ੍ਰਭਾਵਾਂ ਨੂੰ ਉਂਗਲਾਂ 'ਤੇ ਗਿਣਦੇ ਫਿਰਦੇ ਹਨ। ਇਹ ਪਾਂਧੇ ਆਮ ਤੌਰ 'ਤੇ ਜੋਤਿਸ਼-ਗਿਆਨ ਜਿਹੀ ਸਾਇੰਸੀ-ਸਿਮਤ ਦਾ ਨਜ਼ਾਇਜ ਫਾਇਦਾ ਉਠਾ ਕੇ ਸਧਾਰਣ ਲੋਕਾਂ ਨਾਲ ਖਿਲਵਾਡ਼ ਕਰਦੇ ਹਨ। ਇਸ ਤੋਂ ਅੱਗੇ ਤਾਂਤਰਿਕ ਤੇ ਕਾਲੇ ਇਲਮ ਵਾਲੇ ਤਾਂ ਚੰਗੇ -ਭਲੇ ਵਸਦੇ ਘਰਾਂ ਨੂੰ ਉਜਾਡ਼ ਕੇ ਰੱਖ ਦਿੰਦੇ ਹਨ। ਇਸ ਕਰਕੇ ਹੀ ਸਾਡਾ ਪੇਂਡੂ ਸਮਾਜ ਰੂਡ਼੍ਹੀਵਾਦੀ ਹੋਣ ਦੇ ਬਾਵਜੂਦ ਵੀ ਅਖੌਤੀ ਬ੍ਰਾਹਮਣਾਂ ਤੇ ਤਾਂਤਰਿਕਾਂ ਨੂੰ ਕਾਲੀ ਜੀਭ ਵਾਲੇ ਮੰਨਦਾ ਰਿਹਾ ਹੈ ਅਤੇ ਇਹ ਹੀ ਕਾਰਨ ਹੈ ਕਿ ਘਰੋਂ ਤੁਰਨ ਵੇਲੇ ਕਿਸੇ ਬ੍ਰਾਹਮਣ ਦਾ ਮੱਥੇ ਲੱਗਣਾ ਮਾਡ਼ਾ ਸਮਝਿਆ ਜਾਂਦਾ ਹੈ।

ਬਹਿਰਹਾਲ, ਪੇਂਡੂ ਸਮਾਜ ਦੀ ਪੁਰਾਣੇ ਸਾਧਾਂ ਵਾਂਗੂ ਆਪਣੀ ਹੀ ਸਾਧ-ਭਾਖਿਆ ਜਿਹੀ ਬੋਲਬਾਣੀ ਹੁੰਦੀ ਹੈ। ਖਾਸ ਕਰਕੇ ਜੱਟ ਤਾਂ ਹਾੜ੍ਹੀ-ਸੌਣੀ, ਮੱਝਾਂ-ਗਾਈਆਂ, ਬਲਦਾਂ-ਊਠਾਂ, ਹਲ੍ਹ-ਪੰਜਾਲੀਆਂ, ਸੁਹਾਗਿਆਂ, ਕਹੀਆਂ-ਕੁਹਾੜੀਆਂ ਜਾਂ ਸੰਲਗਾਂ-ਤੰਗਲੀਆਂ ਜਿਹੇ ਆਪਣੇ ਸੰਦ-ਸੰਦੇੜਿਆਂ ਨੂੰ ਆਪਣੀ ਗੱਲਬਾਤ ਵਿਚ ਸ਼ਾਮਿਲ ਕਰ ਹੀ ਲੈਂਦਾ ਹੈ।

**ਖੇਡ-ਸੰਸਾਰ ਵਿਚ ਪਹਿਲਵਾਨਾਂ ਤੇ ਖਿਡਾਰੀਆਂ ਸਬੰਧੀ ਟੋਟਕੇ:**

ਖੈਰ! ਹੁਣ ਫਿਰ ਹੱਸਣ-ਖੇਡਣ ਤੇ ਖੇਡਣ-ਮੱਲਣ ਵਾਲਿਆਂ ਦੀਆਂ ਗੱਲਾਂ ਵਲ ਨੂੰ ਆਈਏ। ਇਸ ਪ੍ਰਸੰਗ ਵਿਚ ਪਹਿਲਵਾਨਾਂ, ਖਿਡਾਰੀਆਂ ਤੇ ਫੌਜੀਆਂ ਨੂੰ ਉਨ੍ਹਾਂ ਦੇ ਜਰਵਾਣੇ ਪਣ ਸਦਕਾ ਬੇਅੰਤ ਹੱਸਣਾ-ਖੇਡਣਾ ਆਉਂਦਾ ਹੈ। ਇਸ ਪੱਖੋਂ ਇਨ੍ਹਾਂ ਰਿਸ਼ਟ-ਪੁਸ਼ਟ ਜਰਵਾਣਿਆਂ ਤੇ ਮਰਜੀਵੜਿਆਂ ਨੂੰ ਕੁਦਰਤ ਵਲੋਂ ਹੀ ਇਹ ਨਿਆਮਤ ਮਿਲੀ ਹੁੰਦੀ ਹੈ ਕਿ ਇਹ ਜ਼ਿੰਦਗੀ ਦੀ ਖੇਡ ਨੂੰ ਹੱਸਦੇ-ਖੇਡਦੇ ਹੀ ਜਿਊਂਦੇ ਹਨ। ਬਹਿਰਹਾਲ, ਇਸ ਦੇ ਉਲਟ ਇਹ ਇਕ ਸਾਡੀ ਵੱਡੀ ਸਮਾਜਿਕ ਵਿਡੰਬਣਾ ਹੈ ਕਿ ਇਨ੍ਹਾਂ ਸ਼ਾਹਜ਼ੋਰਾਂ ਤੇ ਰਖਵਾਲਿਆਂ ਸਬੰਧੀ ਸਾਡੇ ਸਮਾਜ ਦੇ ਈਰਖਾਲੂ ਲੋਕਾਂ ਨੇ ਬਿਲਾ-ਵਜ੍ਹਾ ਹੀ ਸ਼ਰੀਕੇ ਵਜੋਂ ਕਈ ਟਿੱਚਰਾਂ ਤੇ ਮਖੌਲ-ਮਸ਼ਕਰੀਆਂ ਘੜੀਆਂ ਹੋਈਆਂ ਹਨ। ਪਰ ਫਿਰ ਵੀ ਇਹ 'ਮਾਈ ਦੇ ਲਾਲ' ਰੱਬੋਂ ਹੀ ਕੋਈ ਤੌਫ਼ੀਕ ਲੈ ਕੇ ਜੰਮੇ ਹੁੰਦੇ ਹਨ ਤੇ ਛੇਤੀ ਕੀਤੇ ਕਿਸੇ ਦੀ ਗੱਲ ਦਾ ਬੁਰਾ ਨਹੀਂ ਮਨਾਉਂਦੇ, ਸਗੋਂ ਲੋਕਾਂ ਦੇ ਹਾਸੇ-ਮਖੌਲ ਜਰ ਜਾਂਦੇ ਹਨ।

ਇਸ ਸੰਦਰਭ ਵਿਚ ਆਮ ਤੌਰ 'ਤੇ ਨਾਮੀ ਪਹਿਲਵਾਨ ਤਾਂ ਬੜੀ ਆਸਥਾ ਤੇ ਨੇਕ ਜੀਵਨ ਵਾਲੇ ਹੁੰਦੇ ਹਨ। ਕੁਲ ਮਿਲਾ ਕੇ ਇਹ ਲੋਕ ਸਖੀ ਦਿਲ ਤੇ ਨਮਰ-ਸੁਭਾਅ ਦੇ ਹੁੰਦੇ ਹਨ। ਇਸ ਪ੍ਰਥਾਇ ਦੇਵ-ਕੱਦ ਪਹਿਲਵਾਨ ਕਿੱਕਰ ਸਿੰਘ ਕੁਸ਼ਤੀ-ਸੰਸਾਰ ਦੇ ਸਿਰਮੌਰ ਇਕ-ਦੋ ਸਿਤਾਰਿਆਂ ਵਿਚ ਗਿਣਿਆ ਜਾਂਦਾ ਹੈ। ਉਹ ਬਹੁਤ ਹੀ ਸਖੀ ਤੇ ਮਦਦਗਾਰ ਕਿਸਮ ਦਾ ਇਨਸਾਨ ਸੀ ਅਤੇ ਉਹ ਪੰਜ-ਛੇ ਮਹੀਨਿਆਂ ਵਿਚ ਇਕ ਵਾਰ ਜੱਗ ਕਰਵਾਉਂਦਾ ਹੁੰਦਾ ਸੀ। ਜਿਥੇ ਉਹ ਗਊਆਂ ਮਣਸਦਾ ਸੀ ਤੇ ਗਰੀਬ-ਗੁਰਬੇ ਦੀ ਰੱਜ ਕੇ ਮਦਦ ਵੀ ਕਰਦਾ ਸੀ। ਇਸ ਤੋਂ ਇਲਾਵਾ ਉਸ ਦੇ ਘਰ ਸਾਰਾ-ਸਾਰਾ ਦਿਨ ਲੰਗਰ ਚਲਦਾ ਰਹਿੰਦਾ ਸੀ, ਜਿਥੇ ਲੋੜਵੰਦ ਤੇ ਰਾਹੀ-ਪਾਂਧੀ ਲੰਗਰ ਛਕਦੇ ਰਹਿੰਦੇ ਸਨ।

ਖੈਰ! ਪਹਿਲਵਾਨਾਂ ਦੀ ਤਾਂ ਦੁਨੀਆਂ ਹੀ ਨਿਰਾਲੀ ਹੁੰਦੀ ਹੈ। ਇਹ ਆਪਣੇ ਦਿਨ ਦੀ ਸ਼ੁਰੂਆਤ ਰੱਬ ਦੇ ਨਾਮ ਨਾਲ ਕਰਦੇ ਹਨ ਤੇ ਸਵੇਰੇ ਤਿੰਨ-ਚਾਰ ਵਜੇ ਉਠ ਕੇ ਕਸਰਤ ਕਰਨਾ ਇਨ੍ਹਾਂ ਲਈ ਸਭ ਤੋਂ ਵੱਡੀ ਇਬਾਬਤ ਹੁੰਦੀ ਹੈ। ਪਹਿਲਵਾਨ ਆਪਣੇ ਉਸਤਾਦ ਦੀ ਬੇਹੱਦ ਇਜ਼ਤ ਕਰਦੇ ਹਨ, ਜਿਸ ਕਰਕੇ ਇਨ੍ਹਾਂ ਦੀ ਕੋਈ ਵੀ ਗੱਲਬਾਤ ਆਪਣੇ ਪਹਿਲਵਾਨ-ਉਸਤਾਦ ਦੇ ਨਾਮ ਤੋਂ ਬਿਨਾਂ ਪੂਰੀ ਨਹੀਂ ਹੁੰਦੀ ਹੈ। ਕੋਈ ਪਹਿਲਵਾਨ ਕੋਈ ਕਿੰਨਾ ਵੀ ਤਕੜਾ ਹੋ ਜਾਏ, ਪਰ ਆਪਣੇ ਉਸਤਾਦ ਨਾਲ ਭੁੱਲ ਕੇ ਵੀ ਕੁਸ਼ਤੀ ਨਹੀਂ ਲੜਦਾ। ਇਸ ਦੀ ਇਕ ਸਭ ਤੋਂ ਵਧੀਆ ਮਿਸਾਲ ਰੁਸਤਮੇਂ-ਜ਼ਮਾਂ ਗਾਮਾ ਪਹਿਲਵਾਨ ਤੇ

ਉਸ ਦੇ ਛੋਟੇ ਭਰਾ ਤੇ ਚੇਲੇ ਅਮਾਮ ਬਖਸ਼ ਦੀ ਹੈ ਕਿ ਜਿੰਨੀ ਦੇਰ ਗਾਮਾ ਪਹਿਲਵਾਨ ਕੁਸ਼ਤੀ ਲੜਦਾ ਰਿਹਾ, ਉਨੀ ਦੇਰ ਅਮਾਮ ਬਖਸ਼ ਨੇ ਰੁਸਤਮੇਂ-ਹਿੰਦ ਦੀ ਗੁਰਜ ਵਾਸਤੇ ਵੀ ਕੁਸ਼ਤੀ ਹੀ ਨਹੀਂ ਲੜੀ।

ਫਿਰ ਜ਼ਿਕਰਯੋਗ ਹੈ ਕਿ ਸਾਡੇ ਨਾਲੋਂ ਪਹਿਲਵਾਨਾਂ ਦੀ ਜੀਵਨ ਸ਼ੈਲੀ ਤੇ ਬਾਤਚੀਤ ਹੀ ਵੱਖਰੀ ਹੁੰਦੀ ਹੈ। ਪਹਿਲਵਾਨ ਸਾਡੇ ਵਾਂਗੂੰ ਪੱਗ ਉਤਾਰ ਕੇ ਉਲਟੀ ਨਹੀਂ ਰੱਖਦੇ, ਸਗੋਂ ਸਿੱਧੀ ਹੀ ਰੱਖਦੇ ਹਨ ਕਿਉਂਕਿ ਇਹ ਪੱਗ ਨੂੰ ਇੱਜ਼ਤ-ਓ-ਇਕਬਾਲ ਤੇ ਜਿੱਤ ਦੀ ਨਿਸ਼ਾਨੀ ਸਮਝਦੇ ਹਨ। ਇਸ ਲਈ ਇਨ੍ਹਾਂ ਵਾਸਤੇ ਪੱਗ ਉਲਟੀ ਰੱਖਣ ਦਾ ਮਤਲਬ ਕੁਸ਼ਤੀ ਵਿਚ ਕੰਡ ਲਗਣਾ ਭਾਵ ਹਾਰ ਹੁੰਦਾ ਹੈ। ਇਨ੍ਹਾਂ ਦੇ ਹਰ ਦਾਅ-ਪੇਚ ਦਾ ਕੋਈ ਨਾ ਕੋਈ ਨਾਮ ਜਿਵੇਂ ਕਿ ਧੋਬੀ ਪਟੜਾ, ਕਲਾ ਜੰਗ ਆਦਿ ਹੁੰਦੇ ਹਨ। ਪਹਿਲਵਾਨਾਂ ਦਾ ਜੋੜ ਪੁਆਉਣ ਵਾਲੇ ਲੋਕਾਂ ਨੂੰ 'ਲਾਕੜੀ ਪਹਿਲਵਾਨ' ਕਹਿੰਦੇ ਹਨ ਤੇ ਰੈਫਰੀ ਨੂੰ ਇਹ ਮੁਨਸਿਫ਼ ਭਾਵ ਇਨਸਾਫ਼ ਕਰਨ ਵਾਲਾ ਕਹਿੰਦੇ ਹਨ।

ਇਸ ਚਲ ਰਹੇ ਖੇਡਣ-ਮੱਲਣ ਦੇ ਸਬੰਧ ਵਿਚ ਗੌਰਤਲਬ ਹੈ ਕਿ ਪਹਿਲਵਾਨਾਂ ਬਾਰੇ ਮਸ਼ਹੂਰ ਹੈ ਕਿ ਉਹ ਜਿਸ ਤਰ੍ਹਾਂ ਨਿੱਗਰ ਤੇ ਸੁਡੌਲ ਸਰੀਰ ਦੇ ਮਾਲਕ ਹੁੰਦੇ ਹਨ; ਉਸ ਤਰ੍ਹਾਂ ਹੀ ਉਹ ਮਾਨਸਿਕ ਪੱਖੋਂ ਬਹੁਤ ਹੀ ਠਰੰਮੇ ਤੇ ਹਸਮੁੱਖ ਸੁਭਾਅ ਵਾਲੇ ਹੁੰਦੇ ਹਨ। ਬੇਸ਼ੱਕ ਪਹਿਲਵਾਨ ਘਟ ਬੋਲਦੇ ਹਨ, ਪਰ ਇਨ੍ਹਾਂ ਦੀ ਗੱਲਬਾਤ ਵਿਚ ਹੁੰਦੜਹੇਲ ਹਾਸਰਸ ਗੁੱਝਾ ਹੁੰਦਾ ਹੈ। ਇਸ ਸਬੰਧ ਵਿਚ ਪਹਿਲਵਾਨ ਕਿੱਕਰ ਸਿੰਘ ਜਿਸ ਦਾ ਪਹਿਲਾ ਨਾਮ ਪ੍ਰੇਮ ਸਿੰਘ ਸੀ, ਉਹ ਜਦੋਂ ਪਹਿਲੀ ਕੁਸ਼ਤੀ ਜਿੱਤ ਕੇ ਘਰ ਆਇਆ ਤਾਂ ਉਸ ਦੀ ਮਾਂ ਚੁੱਲ੍ਹੇ 'ਚ ਲੱਗੇ ਗਿੱਲੇ ਬਾਲਣ ਨੂੰ ਫੂਕਾਂ ਮਾਰ ਰਹੀ ਸੀ। ਪ੍ਰੇਮ ਸਿੰਘ ਨੇ ਆਪਣੀ ਮਾਂ ਨੂੰ ਜਦੋਂ ਕੁਸ਼ਤੀ ਜਿੱਤਣ ਦਾ ਸ਼ੁੱਭ ਸਮਾਚਾਰ ਸੁਣਾਇਆ ਤਾਂ ਅੱਗੋਂ ਉਹ ਕਹਿਣ ਲੱਗੀ ਕਿ ਮੈਂ ਤੇਰੀ ਕੁਸ਼ਤੀ ਦਾ ਕੀ ਅਚਾਰ ਪਾਉਣਾ ਹੈ। ਆਪਣੇ ਘਰ ਵਿਚ ਤਾਂ ਰੋਟੀ ਪਕਾਉਣ ਵਾਸਤੇ ਬਾਲਣ ਵੀ ਨਹੀਂ ਹੈ।

ਪਹਿਲਵਾਨ ਪ੍ਰੇਮ ਸਿੰਘ ਨੇ ਸੋਚਿਆ ਕਿ ਅਜ ਬੇਬੇ ਦਾ ਨਿੱਤ-ਨਿੱਤ ਦਾ ਉਲਾਂਭਾ ਇਕੋ ਵਾਰੀ ਹੀ ਲਾਹ ਦਿੰਦੇ ਹਾਂ। ਉਹ ਖੇਤ ਵਿਚ ਗਿਆ ਤੇ ਇਕ ਕਿੱਕਰ ਹੀ ਪੁੱਟ ਕੇ ਲੈ ਆਇਆ। ਇਸ ਤਰ੍ਹਾਂ ਉਸ ਦਿਨ ਤੋਂ ਉਸ ਦਾ ਨਾਮ 'ਕਿੱਕਰ ਸਿੰਘ' ਹੀ ਪੈ ਗਿਆ। ਕਿੱਕਰ ਸਿੰਘ ਦਾ ਕੱਦ ਸੱਤ ਫੁੱਟ ਸੀ ਤੇ ਭਾਰ ਸਾਢੇ ਸੱਤ ਮਣ ਦੇ ਕਰੀਬ ਸੀ। ਉਹ ਆਟਾ ਪੀਹਣ ਵਾਲੇ ਖਰਾਸ ਦਾ ਕੋਈ ਦੋ ਮਣ ਭਾਰਾ-ਪੁੜ੍ਹ ਆਪਣੇ ਗਲ ਵਿਚ ਪਾ ਕੇ ਦੌੜਿਆ ਕਰਦਾ ਸੀ, ਜਿਸ ਕਰਕੇ ਉਸ ਦੀ ਧੌਣ 'ਤੇ ਬਲਦਾਂ ਵਾਂਗੂੰ ਕੰਨ੍ਹਾ ਪਿਆ ਹੋਇਆ ਸੀ। ਉਹ ਜਦੋਂ ਖੂਹ ਗੇੜਨ ਲੱਗਦਾ ਤਾਂ ਘੁਮਾਂ-ਘੁਮਾਂ ਪੈਲੀ ਰਮਾਂ ਛੱਡਦਾ ਸੀ।

ਖੈਰ! ਇਨ੍ਹਾਂ ਵੱਡੇ ਪਹਿਲਵਾਨਾਂ ਦੀ ਖੁਰਾਕ ਵੀ ਆਪਣੇ ਆਪ ਵਿਚ ਸਾਡੇ ਵਰਗੇ ਆਮ ਬੰਦਿਆਂ ਨੂੰ ਹਾਸੋਹੀਣੀ ਹੀ ਲੱਗਦੀ ਹੈ। ਇਹ ਸੇਰ ਕੁ ਮੱਖਣ, ਸੇਰ ਸਵਾ ਸੇਰ ਘਿਉ

ਤੇ ਦੋ-ਤਿੰਨ ਸੇਰ ਯਖਣੀ ਤੇ ਪਾਈਆ-ਅੱਧ ਸੇਰ ਬਦਾਮਾਂ ਦੀ ਸ਼ਰਦਾਈ ਨਿੱਤ ਛਕ ਜਾਂਦੇ ਸਨ। ਇਹ ਗੱਲ ਵੱਖਰੀ ਹੈ ਕਿ ਇਹ ਲੋਕ ਸਵੇਰੇ-ਸ਼ਾਮ ਕਸਰਤ ਵਿਚ ਦੋ-ਦੋ ਹਜ਼ਾਰ ਡੰਡ ਤੇ ਬੈਠਕਾਂ ਲਾਉਣ ਤੋਂ ਇਲਾਵਾ ਕਨਾਲ-ਦੋ-ਕਨਾਲ ਦਾ ਅਖਾੜਾ ਗੋਡਣ ਤੋਂ ਬਾਅਦ ਪਹਿਲਵਾਨਾਂ ਨਾਲ ਜ਼ੋਰ ਕਰਿਆ ਕਰਦੇ ਸਨ। ਕਹਿੰਦੇ ਹਨ ਕਿ ਕਿਸੇ ਬੰਦੇ ਨੇ ਕਿੱਕਰ ਸਿੰਘ ਨਾਲ ਸ਼ਰਤ ਲਾ ਲਈ ਕਿ ਜੇ ਤੂੰ ਇਕ ਸੇਰ ਤਿੱਲ ਖਾ ਲਵੇਂ ਤਾਂ ਮੈਂ ਤੈਨੂੰ ਇਕ ਮੱਝ ਦੇ ਦੇਵਾਂਗਾ। ਅਗੋਂ ਭਲਵਾਨ ਜੀ ਨੇ ਪੁੱਛਿਆ; ਕੀ ਤਿੱਲ ਛਿੱਲੇ-ਛੰਡੇ ਹਨ ਜਾਂ ਸਣੇ-ਸੱਲਰੀਂ ਖਾਣੇ ਹਨ। ਗੱਲ ਮੁੱਕੀ! ਪਹਿਲਵਾਨ ਕਿੱਕਰ ਸਿੰਘ ਇਕ ਸੇਰ ਤਿੱਲ ਸਣੇ ਛਿਲਕੇ ਹੀ ਫੱਕੇ ਮਾਰ ਗਿਆ ਤੇ ਇਉਂ ਉਸ ਨੇ ਸ਼ਰਤ ਜਿਤ ਲਈ।

ਵੈਸੇ ਪਹਿਲਵਾਨਾਂ ਦੀ ਖ਼ੁਰਾਕ ਸੁਣ ਕੇ ਹੀ ਆਮ ਬੰਦੇ ਨੂੰ ਤਾਂ ਹੈਰਾਨੀ ਵੀ ਹੁੰਦੀ ਹੈ ਤੇ ਹਾਸਾ ਵੀ ਆਉਂਦਾ ਹੈ। ਸਗੋਂ ਇਨ੍ਹਾਂ ਰੁਸਤਮੇਂ-ਜ਼ਮਾਂ ਗਾਮੇ ਵਰਗੇ ਪੁਰਾਣੇ ਪਹਿਲਵਾਨਾਂ ਦੀ ਖ਼ੁਰਾਕ ਬਾਰੇ ਸੁਣ ਕੇ ਤਾਂ ਕਿਸੇ ਮਾੜੇ ਹਾਜ਼ਮੇ ਵਾਲੇ ਨੂੰ ਪੇਚਿਸ਼ ਦੀ ਸ਼ਿਕਾਇਤ ਵੀ ਹੋ ਸਕਦੀ ਹੈ। ਜਦੋਂ ਸੰਨ 1910 ਵਿਚ ਲੰਦਨ ਵਿਖੇ ਹੰਗਰੀ ਦੇ ਵਿਸ਼ਵ ਚੈਂਪੀਅਨ ਜ਼ਬਿਸਕੋ ਨੂੰ ਢਾਹ ਕੇ ਰੁਸਤਮ-ਏ-ਜ਼ਮਾ ਬਣਨ ਵਾਲਾ ਗਾਮਾ ਪਹਿਲਵਾਨ ਮਹਾਰਾਜਾ ਭੂਪਿੰਦਰ ਸਿੰਘ ਪਟਿਆਲਾ ਦੀ ਸਰਪ੍ਰਸਤੀ ਹੇਠ ਪਟਿਆਲੇ ਰਹਿੰਦਾ ਸੀ ਤਾਂ ਉਹ ਨਿੱਤ ਵੀਹ ਸੇਰ ਦੁੱਧ ਪੀਂਦਾ ਸੀ। ਇਸ ਤੋਂ ਇਲਾਵਾ ਉਹ ਤਿੰਨ ਪਾ ਘਿਉ, ਅੱਧ ਸੇਰ ਮੱਖਣ, ਇੱਕ ਸੇਰ ਬਦਾਮਾਂ ਦੀਆਂ ਗਿਰੀਆਂ ਤੇ ਪੰਜ-ਛੇ ਸੇਰ ਫਲ ਖਾਂਦਾ ਸੀ। ਫਿਰ ਉਹ ਬਾਰਾਂ ਸੇਰ ਮਾਸ ਦੀ ਯਖਣੀ ਵੀ ਪੀਂਦਾ ਸੀ। ਬਹਿਰਹਾਲ, ਅਜ ਕੱਲ੍ਹ ਹਮਾਤੜ ਲੋਕ ਤਾਂ ਇੰਨੀ ਵੱਡੀ ਮਾਤਰਾ ਵਿਚ ਖ਼ੁਰਾਕ ਸਬੰਧੀ ਸੁਣ ਕੇ ਜਾਂ ਖਾਸ ਕਰਕੇ ਦਰਸ਼ਨ ਕਰਕੇ ਹੀ ਡਾਕਟਰਾਂ ਕੋਲ ਬਲੱਡ ਪ੍ਰੈਸ਼ਰ ਦੀ ਦਵਾਈ ਲੈਣ ਤੁਰ ਪੈਂਦੇ ਹਨ।

ਖੈਰ! ਅਜਿਹੀ ਖ਼ੁਰਾਕ ਦੇ ਪ੍ਰਸੰਗ ਵਿਚ ਹੀ ਮੇਰੇ ਪਿੰਡ ਦੇ ਬਾਬਾ ਜੀ ਬਖਤੌਰ ਸਿੰਘ ਬਾਰੇ ਵੀ ਮਸ਼ਹੂਰ ਸੀ ਕਿ ਇਕ ਵਾਰੀ ਉਨ੍ਹਾਂ ਦਾ ਭਤੀਜਾ ਨੌਹਰੇ ਅਰਥਾਤ ਪਸ਼ੂਆਂ ਦੀ ਹਵੇਲੀ ਵਿਚੋਂ ਮੱਝ ਚੋਅ ਕੇ ਆ ਰਿਹਾ ਸੀ। ਬਾਬਾ ਜੀ ਨੇ ਉਸ ਨੂੰ ਪੁਛਿਆ ਕਿ ਭਾਈ ਤੇਰੀ ਮੱਝ ਕਿੰਨਾਂ ਕੁ ਦੁੱਧ ਦੇ ਦਿੰਦੀ ਹੈ। ਉਨ੍ਹਾਂ ਦਾ ਭਤੀਜਾ ਕਹਿਣ ਲੱਗਾ ਕਿ ਸਾਡੀ ਮੱਝ ਸਤ-ਅੱਠ ਸੇਰ ਦੁੱਧ ਦੇ ਹੀ ਦਿੰਦੀ ਹੈ ਤੇ ਟੱਬਰ ਦਾ ਵਾਅਵਾ ਗੁਜ਼ਾਰਾ ਹੋ ਜਾਂਦਾ ਹੈ। ਉਸ ਨੂੰ ਅੱਗੋਂ ਬਾਬਾ ਜੀ ਕਹਿਣ ਲੱਗੇ ਕਿ ਭਾਈ ਇੰਨੇ ਦੁੱਧ ਨਾਲ ਤਾਂ ਮੈਂ ਕੱਲਾ ਹੀ ਨਹੀਂ ਰੱਜਦਾ।

ਇਸ ਵਾਰਤਾਲਾਪ ਵਿਚ ਤਾਏ ਤੇ ਭਤੀਜੇ ਦੀ ਸ਼ਰਤ ਲਗ ਗਈ ਤੇ ਬਾਬਾ ਜੀ ਬਖਤੌਰ ਇਕੋ-ਡੀਕੇ ਹੀ ਬਾਲਟੀ ਵਾਲਾ ਸਾਰਾ ਦੁੱਧ ਪੀ ਗਏ। ਪਰ ਬਾਬਾ ਜੀ ਨੇ ਸ਼ਰਤ ਵਾਲੇ ਦਸ ਰੁਪਈਏ ਆਪਣੇ ਭਤੀਜੇ ਨੂੰ ਛੱਡ ਦਿਤੇ। ਜ਼ਿਕਰਯੋਗ ਹੈ ਕਿ 60-70 ਸਾਲ ਪਹਿਲਾਂ ਦੇ ਸਮੇਂ ਵਿਚ ਦਸ ਰੁਪਏ ਅਜ ਦੇ 500 ਰੁਪਈਏ ਦੇ ਬਰਾਬਰ ਹੁੰਦੇ ਸਨ। ਇਸ ਦੇ

ਨਾਲ ਹੀ ਬਾਬਾ ਜੀ ਨੇ ਆਪਣੇ ਭਤੀਜੇ ਨੂੰ ਨਹੀਸਤ ਵੀ ਕੀਤੀ ਕਿ ਜੇ ਕਿਤੇ ਸ਼ਰਤ ਲਾਉਣੀ ਵੀ ਪੈ ਜਾਵੇ ਤਾਂ ਸੋਚ-ਸਮਝ ਕੇ ਹੀ ਲਾਉਣੀ ਚਾਹੀਦੀ ਹੈ। ਸਪੱਸ਼ਟ ਹੈ ਕਿ ਉਦੋਂ ਦੇ ਪੁਰਾਣੇ ਲੋਕਾਂ ਵਿਚ ਹਾਸੇ-ਮਜ਼ਾਕ ਦੇ ਨਾਲ ਹੀ ਉਨ੍ਹਾਂ ਦੀ ਗੱਲਬਾਤ ਵਿਚ ਕੋਈ ਨਹੀਸਤੀ ਸਬਕ ਹੁੰਦਾ ਸੀ।

ਇਸ ਤਰ੍ਹਾਂ ਹੀ ਪਹਿਲਵਾਨਾਂ ਬਾਰੇ ਇਕ ਮਖੌਲੀਆ ਜਿਹੀ ਗੱਲ ਮਸ਼ਹੂਰ ਹੈ ਕਿ ਕੋਈ ਆਮ ਜਿਹਾ ਮਾੜਕੂ ਪਹਿਲਵਾਨ ਇਕ ਵਾਰੀ ਕਿਸੇ ਤਕੜੇ ਪਹਿਲਵਾਨ ਨਾਲ ਘੁਲਣ ਦੀ ਜ਼ਿੱਦ ਫੜ ਬੈਠਾ। ਬਹਿਰਹਾਲ, ਉਹ ਛੁਟਕੂ ਪਹਿਲਵਾਨ ਖਹਿੜੇ ਹੀ ਪੈ ਗਿਆ ਤੇ ਉਸ ਨੇ ਸੌ ਰੁਪਏ ਦੀ ਸ਼ਰਤ ਵੀ ਲਾ ਲਈ। ਇਸ 'ਤੇ ਵੱਡੇ ਪਹਿਲਵਾਨ ਨੇ ਸੋਚਿਆ ਕਿ ਜੇ ਮੈਂ ਇਸ ਮਾੜੇ ਪਹਿਲਵਾਨ ਨੂੰ ਢਾਹ ਲਿਆ ਤਾਂ ਇਸ ਵਿਚ ਮੇਰੀ ਕੋਈ ਵਡਿਆਈ ਨਹੀਂ ਹੋਣ ਲੱਗੀ, ਪਰ ਇਸ ਦੇ ਉਲਟ ਜੇ ਕਿਤੇ ਮੈਂ ਹਾਰ ਗਿਆ ਤਾਂ ਬਦਨਾਮੀ ਜ਼ਰੂਰ ਹੋਵੇਗੀ। ਇਸ ਵਾਸਤੇ ਉਸਤਾਦ ਪਹਿਲਵਾਨ ਨੇ ਉਸ ਨੂੰ ਕਿਹਾ ਕਿ ਚੱਲ ਆਪਾਂ ਘੁਲਣਾ ਤਾਂ ਕੀ ਹੈ, ਪਰ ਜੇ ਤੂੰ ਮੈਥੋਂ ਕੰਨ ਛੁਡਾ ਲਵੇਂ ਤਾਂ ਤੂੰ ਸ਼ਰਤ ਜਿੱਤ ਜਾਵੇਂਗਾ।

ਖ਼ੈਰ! ਵੱਡੇ ਪਹਿਲਵਾਨ ਨੇ ਉਸ ਨਿਕੜੇ ਪਹਿਲਵਾਨ ਦਾ ਕੰਨ ਫੜ ਲਿਆ। ਜਦੋਂ ਨਿੱਕੂ-ਮੱਲ ਨੇ ਕੰਨ ਛੁਡਾਉਣ ਵਾਸਤੇ ਆਪਣੇ ਸਿਰ ਨੂੰ ਜ਼ੋਰਦਾਰ ਝਟਕਾ ਮਾਰਿਆ ਤਾਂ ਉਸ ਨੂੰ ਲੱਗਾ ਕਿ ਉਸ ਨੇ ਆਪਣਾ ਕੰਨ ਛੁਡਵਾ ਲਿਆ ਹੈ। ਇਸ 'ਤੇ ਉਹ ਭਲਵਾਨ ਜੀ ਨੂੰ ਕਹਿਣ ਲੱਗਾ ਕਿ ਹੁਣ ਤੂੰ ਮੇਰੀ ਸ਼ਰਤ ਦਾ ਸੌ ਰੁਪਈਆ ਇਥੇ ਰੱਖ। ਬਹਿਰਹਾਲ, ਉਸਤਾਦ ਪਹਿਲਵਾਨ ਨੇ ਨਿੱਕੂ ਪਹਿਲਵਾਨ ਦਾ ਕੰਨ ਉਸ ਦੇ ਹੱਥ 'ਤੇ ਧਰ ਦਿੱਤਾ। ਦਰਅਸਲ ਇਹ ਹੋਇਆ ਕਿ ਪਹਿਲਵਾਨ ਦੀ ਪਕੜ ਬੜੀ ਮਜ਼ਬੂਤ ਸੀ, ਜਦੋਂ ਨਿੱਕੂ ਉਸਤਾਦ ਨੇ ਝਟਕਾ ਮਾਰਿਆ ਤਾਂ ਉਸ ਦਾ ਕੰਨ ਹੀ ਪੁੱਟਿਆ ਗਿਆ।

**ਖਿਡਾਰੀਆਂ ਸਬੰਧੀ ਹਾਸੇ-ਮਖੌਲ ਦੀਆਂ ਗੱਲਾਂਃ-**

ਇਸ ਤਰ੍ਹਾਂ ਪਹਿਲਵਾਨਾਂ ਤੇ ਖਿਡਾਰੀਆਂ ਦੇ ਆਪਣੇ ਹੀ ਅਵੱਲੇ ਜਿਹੇ ਹਾਸੇ-ਮਖੌਲ ਬਾਕੀ ਦੁਨੀਆਂ ਨਾਲੋਂ ਨਿਆਰੇ ਹੀ ਹੁੰਦੇ ਹਨ। ਇਸ ਸੰਦਰਭ ਵਿਚ ਇਹ ਮੰਨੀ-ਪ੍ਰਮੰਨੀ ਸੱਚਾਈ ਹੈ ਕਿ ਖੇਡ-ਸੰਸਾਰ ਦੀ ਬਸ ਆਪਣੀ ਹੀ ਦੁਨੀਆਂ ਹੁੰਦੀ ਹੈ ਤੇ ਇਸ ਦੇ ਆਪਣੇ ਹੀ ਖੇਡ-ਨਿਯਮ ਹੁੰਦੇ ਹਨ। ਖਿਡਾਰੀ ਇਕ-ਦੂਜੇ ਦੇ ਖਿਲਾਫ਼ ਦੁਸ਼ਮਣੀ ਦੀ ਭਾਵਨਾ ਨਾਲ ਨਹੀਂ ਖੇਡਦੇ, ਸਗੋਂ ਇਹ ਲੋਕ ਹਾਰ-ਜਿਤ ਨੂੰ ਖੇਡਾਂ ਦੀ ਸਦਭਾਵਨਾ ਮੁਤਾਬਿਕ ਹੀ ਸਵੀਕਾਰ ਕਰਦੇ ਹਨ। ਤਕਰੀਬਨ ਸਾਰੇ ਹੀ ਖਿਡਾਰੀ ਹੱਸਣ-ਖੇਡਣ ਦੇ ਬੜੇ ਸ਼ੁਕੀਨ ਹੁੰਦੇ ਹਨ।

ਇਸ ਪ੍ਰਸੰਗ ਵਿਚ ਹਰ ਖੇਡ ਦੇ ਖਿਡਾਰੀਆਂ ਦੀ ਆਪਣੀ ਹੀ ਕਿਸਮ ਦੀ ਬੋਲਬਾਣੀ, ਬਾਤਚੀਤ ਤੇ ਸ਼ਬਦਾਵਲੀ ਹੁੰਦੀ ਹੈ। ਇਸ ਤੋਂ ਇਲਾਵਾ ਵੱਖੋ-ਵੱਖ ਖੇਡਾਂ ਦੇ ਖਿਡਾਰੀਆਂ

ਦੇ ਆਪਣੇ ਵੱਖਰੇ ਹੀ ਹਾਵ-ਭਾਵ ਤੇ ਹੱਥਾਂ-ਪੈਰਾਂ ਦੇ ਐਕਸ਼ਨ ਹੁੰਦੇ ਹਨ। ਮਿਸਾਲ ਵਜੋਂ ਕ੍ਰਿਕਟ ਵਾਲੇ ਆਪਣੀ ਗੱਲਬਾਤ ਵਿਚ ਟੈਸਟ ਮੈਚਾਂ ਦੇ ਅੰਕੜੇ ਤੇ ਚੌਕੇ-ਛਿੱਕੇ ਦੀ ਸ਼ਮੂਲੀਅਤ ਅਕਸਰ ਹੀ ਕਰਦੇ ਰਹਿੰਦੇ ਹਨ। ਇਸ ਤੋਂ ਇਲਾਵਾ ਕੋਈ ਵੀ ਗੱਲ ਕਰਦੇ ਸਮੇਂ ਕ੍ਰਿਕਟ ਦੇ ਖਿਡਾਰੀ ਆਪਣੇ ਹੱਥਾਂ ਦੇ ਘੁੰਮਾਅ ਨਾਲ ਗੇਂਦਬਾਜ਼ੀ ਜਾਂ ਬੈਟਿੰਗ ਕਰਨ ਦੀ ਪ੍ਰਕਿਰਿਆ ਕਰਨ ਦੇ ਆਦੀ ਹੁੰਦੇ ਹਨ। ਇਉਂ ਹੀ ਹਾਕੀ ਵਾਲੇ ਫੱਟੇ ਖੜਕਾਉਣ, ਦੌੜਾਕ ਹੀਟਾਂ ਲਾਉਣ ਤੇ ਪਹਿਲਵਾਨ ਜ਼ੋਰ ਕਰਨ ਅਤੇ ਭਾਰ ਤੋਲਿਕ ਸਨੈਚ-ਜਰਕ ਤੇ ਵੇਟ ਲਾਉਣ ਜਿਹੇ ਆਪਣੇ ਵਿਲੱਖਣ ਜਿਹੇ ਸ਼ਬਦਾਂ ਤੇ ਨਿਵੇਕਲੀ ਜਿਹੀ ਬਾਡੀ ਲੈਂਗੂਏਜ ਭਾਵ ਆਪਣੇ ਅੰਦਾਜ਼ ਤੋਂ ਪਛਾਣੇ ਜਾਂਦੇ ਹਨ।

ਖੇਡ ਦੇ ਮੈਦਾਨ ਵਿਚ ਤਕੜੇ ਜੁਸੇ ਵਿਚ ਤਕੜੀ ਮਾਨਸਿਕਤਾ ਦੇ ਸਦਕਾ ਟਿੱਚਰਾਂ ਮਸ਼ਕਰੀਆਂ ਦਾ ਹੋਰ ਵੀ ਗੂੜ੍ਹਾ ਰੰਗ ਬੱਝਦਾ ਹੈ। ਉਥੇ ਨਾ ਕੋਈ ਕਿਸੇ ਦੀ ਮਸ਼ਕਰੀ ਦਾ ਬੁਰਾ ਮਨਾਉਂਦਾ ਹੈ ਤੇ ਨਾ ਹੀ ਕਿਸੇ ਟਿੱਚਰ ਮਖੌਲ ਦਾ ਬੁਰਾ ਮਨਾਉਣ ਦੀ ਕੋਈ ਬਹੁਤੀ ਗੁੰਜਾਇਸ਼ ਹੁੰਦੀ ਹੈ ਕਿਉਂਕਿ ਇਹ ਸਾਰੇ ਹੀ ਤਕਰੀਬਨ ਖੇਡਣ-ਮੱਲਣ ਦੇ ਸ਼ੁਕੀਨ ਹੁੰਦੇ ਹਨ। ਖਿਡਾਰੀਆਂ ਵਿਚ ਖੇਡਣ-ਕੁੱਦਣ ਤੇ ਹਾਸਰਸ ਦੇ ਪ੍ਰਸੰਗ ਵਿਚ ਜ਼ਿਕਰਯੋਗ ਹੈ ਕਿ ਫਰੀਦਕੋਟ ਦਾ ਗੁਰਚਰਨ ਸਿੰਘ 'ਪਲੇਨ' ਇੰਡੀਆ ਪੱਧਰ ਦਾ ਹਾਕੀ ਪਲੇਅਰ ਹੋਇਆ ਹੈ ਜੋ ਕਿ ਬਾਅਦ ਵਿਚ ਪ੍ਰਸਿੱਧ ਰੈਫਰੀ ਵੀ ਬਣਿਆ। ਉਹ ਹਰ ਫਾਊਲ ਨੂੰ ਐਕਸ਼ਨ ਕਰਕੇ ਦਰਸਾਉਂਦਾ ਸੀ। ਉਸ ਨੂੰ ਲੋਕ 'ਪਲੇਨ' ਇਸ ਲਈ ਕਹਿੰਦੇ ਸਨ ਕਿ ਜਦੋਂ ਵੀ ਕੋਈ ਗੋਲ ਹੁੰਦਾ ਸੀ ਤਾਂ ਉਹ ਧਰਤੀ 'ਤੇ ਢਿੱਡ ਭਾਰ ਲੰਮਾ ਪੈ ਜਾਂਦਾ ਸੀ ਤੇ ਗੋਲ ਹੋਣ ਦੀ ਲੰਬੀ ਸੀਟੀ ਮਾਰਦਾ ਹੋਇਆ ਆਪਣੇ ਦੋਨੋਂ ਹੱਥ ਤੇ ਪੈਰ ਜ਼ਮੀਨ ਤੋਂ ਇਉਂ ਚੁੱਕ ਲੈਂਦਾ ਸੀ ਕਿ ਜਿਵੇਂ ਉਹ ਕੋਈ ਹਵਾਈ ਜਹਾਜ਼ ਹੋਵੇ।

ਪਲੇਨ ਦੀ ਨਿਗਾਹ ਬੁੱਢੇ ਵਾਰੇ ਖਾਸੀ ਘੱਟ ਗਈ, ਪਰ ਉਸ ਦਾ ਹਾਕੀ ਖੇਡਣ-ਖਿਡਾਉਣ ਦਾ ਸ਼ੌਕ ਨਹੀਂ ਘਟਿਆ। ਇਕ ਵਾਰੀ ਬਤੌਰ ਰੈਫਰੀ ਕੋਈ ਮੈਚ ਖਿਡਾਉਂਦੇ ਹੋਏ ਉਸ ਨੇ ਗੋਲਾਂ ਤੋਂ ਬਾਹਰ ਨਿਕਲੀ ਬਾਲ ਦਾ ਵੀ ਗੋਲ ਦੇ ਦਿੱਤਾ। ਇਸ 'ਤੇ ਰੌਲਾ ਪੈ ਗਿਆ, ਪਰ ਉਸ ਨੇ ਗੇਮ ਫਿਰ ਵੀ ਇਹ ਕਹਿ ਕੇ ਦੁਬਾਰਾ ਸਟਾਰਟ ਕਰਵਾ ਦਿੱਤੀ ਕਿ ਰੈਫਰੀ ਮੈਂ ਹਾਂ, ਇਸ ਵਾਸਤੇ ਤੁਹਾਨੂੰ ਮੇਰਾ ਫੈਸਲਾ ਮੰਨਣਾ ਪੈਣਾ ਹੈ। ਬਹਿਰਹਾਲ, ਜਦੋਂ ਪਹਿਲਾਂ ਗੋਲ ਕਰਨ ਵਾਲੀ ਧਿਰ ਦੇ ਪਾਸੇ ਵੀ ਬਾਲ ਗੋਲ-ਪੋਸਟ ਦੇ ਉਪਰੋਂ ਦੀ ਲੰਘ ਗਈ ਤਾਂ ਪਲੇਨ ਸਾਹਿਬ ਨੇ ਫਿਰ ਗੋਲ ਦੇ ਦਿੱਤਾ। ਇਸ 'ਤੇ ਫਿਰ ਰੌਲਾ ਪੈ ਗਿਆ ਤਾਂ ਉਨ੍ਹਾਂ ਨੇ ਦੋਹਾਂ ਟੀਮਾਂ ਨੂੰ ਸੈਂਟਰ ਵਿਚ ਸੱਦਿਆ ਤੇ ਤਾੜਨਾ ਕੀਤੀ ਕਿ, "ਜੇ ਪਹਿਲਾ ਗੋਲ ਨਹੀਂ ਸੀ, ਤਾਂ ਮੈਨੂੰ ਪਤਾ ਹੈ ਦੂਜਾ ਵੀ, ਕਿਹੜਾ ਗੋਲ ਹੈ? ਇਹ ਗੱਲ ਤਾਂ ਮੈਨੂੰ ਤੁਹਾਨੂੰ ਦੋਹਾਂ ਟੀਮਾਂ ਨੂੰ ਬਰਾਬਰ ਕਰਨ ਲਈ ਦਿੱਤਾ ਹੈ। ਬਾਕੀ ਇਥੇ ਤਾਂ ਹੁਣ ਬਤੌਰ ਰੈਫਰੀ ਮੇਰੀ ਹੀ ਚਲੂਗੀ। ਸੋ ਤੁਸੀਂ ਹੁਣ ਅੱਗੇ ਤੋਂ ਯਬੱਲੀਆਂ ਨਾ ਮਾਰਿਉ ਤੇ ਧਿਆਨ ਨਾਲ ਖੇਡਿਉ।

ਖੈਰ! ਇਸ ਸਾਰੇ ਪ੍ਰਸੰਗ ਵਿਚ ਪਲੇਨ ਸਾਹਿਬ ਦਾ ਵੀ ਆਖਿਰ ਨੂੰ ਇਹ ਕਹਿਣਾ ਸੀ ਕਿ ਪਲੇਅਰਾਂ ਨੂੰ ਰੈਫਰੀ ਦੇ ਫੈਸਲੇ ਦੀ ਕਦਰ ਕਰਨੀ ਸਿਖਣੀ ਚਾਹੀਦੀ ਹੈ। ਇਉਂ ਨਿਸ਼ਕਪਟ ਸੁਭਾਅ, ਨਿਰਛਲ ਹਾਸੇ ਤੇ ਮਾਸੂਮੀਅਤ ਦੀ ਇੰਨੀ ਤਾਕਤ ਹੁੰਦੀ ਹੈ ਕਿ ਹਾਸਾ-ਮਜ਼ਾਕ ਤਾਂ ਮੈਦਾਨ ਵਿਚ ਲੜ-ਭਿੜ ਰਹੇ ਲੋਕਾਂ ਨੂੰ ਵੀ ਇਕ ਸਾਂਝੇ ਤੇ ਸਿਹਤਮੰਦ ਮੰਚ ਉਤੇ ਇਕੱਠਾ ਕਰ ਦਿੰਦਾ ਹੈ।



# ਕੁੱਝ ਹੱਸ ਵੇ ਮਨਾਂ ਕੁੱਝ ਖੇਡ ਵੇ ਮਨਾਂ

ਦਰਅਸਲ, ਮੁੱਕਦੀ ਗੱਲ ਤਾਂ ਇਹ ਹੈ ਕਿ ਪੰਜਾਬੀ ਲੋਕ ਸਹੀ ਰੂਪ ਵਿਚ ਧਰਤੀ ਮਾਂ ਦੇ ਪੁੱਤ ਹਨ। ਇਨ੍ਹਾਂ ਦੇ ਲੋਕ ਨਾਚਾਂ ਤੇ ਲੋਕ ਗੀਤਾਂ ਵਿਚ ਕੁਦਰਤ ਦੀ ਗੋਦ ਦਾ ਨਿੱਘ ਹੈ ਅਤੇ ਇਨ੍ਹਾਂ ਦੀਆਂ ਲੋਕ ਸਿਆਣਪਾਂ ਤੇ ਅਖਾਣਾਂ ਵਿਚ ਧਰਾਤਲੀ ਵਿਦਵਤਾ ਤੇ ਸੋਝੀ 'ਤੇ ਅਧਾਰਿਤ ਯਥਾਰਥਵਾਦੀ ਗੂੜ੍ਹ-ਗਿਆਨ ਵੀ ਹੈ। ਪੰਜਾਬੀਆਂ ਦੀਆਂ ਲੋਕ ਬੋਲੀਆਂ, ਅਖਾਣਾਂ ਤੇ ਮੁਹਾਵਰਿਆਂ ਵਿਚ ਮਾਂ ਦੀ ਬੁੱਕਲ ਵਾਲੀ ਨਿੱਘ ਤੇ ਅਪਣੱਤ ਵੀ ਹੈ ਤੇ ਇਸ ਦੇ ਨਾਲ ਹੀ ਟਕੋਰਾਂ ਵੀ ਹੁੰਦੀਆਂ ਹਨ। ਇਨ੍ਹਾਂ ਦੇ ਜੀਵਨ ਦੇ ਤਜਰਬੇ ਤੇ ਡੂੰਘੇ ਅਨੁਭਵ ਇਨ੍ਹਾਂ ਦੀ ਜੱਟ ਭਾਖਿਆ ਵਿਚ ਸਮੋਏ ਹੋਏ ਹੁੰਦੇ ਹਨ। ਇਸ ਲਈ ਮੇਰੇ ਖਿਆਲ ਵਿਚ 'ਜੱਟ ਭਾਖਿਆ' ਤੇ ਸਾਧਾਂ ਦੀ 'ਸਾਧ ਭਾਖਿਆ' ਉੱਚੇ ਪੱਧਰ 'ਤੇ ਆ ਕੇ ਇਕ ਰੂਪ ਹੀ ਹੋ ਜਾਂਦੀ ਹੈ।

ਮੇਰੇ ਉਪਰੋਕਤ ਵਿਚਾਰਾਂ ਨੂੰ ਵਾਰਿਸ ਸ਼ਾਹ ਦੇ ਕਥਨ "ਪਹਿਲਾਂ ਆਪ ਰੱਬ ਹੈ ਨੇ ਇਸ਼ਕ ਕੀਤਾ, ਮਾਸ਼ੂਕ ਹੈ ਨਬੀ ਰਸੂਲ ਮੀਆਂ। ਇਸ਼ਕ ਪੀਰ ਫਕੀਰ ਦਾ ਮਰਤਬਾ ਹੈ; ਫਰਜ਼ ਇਸ਼ਕ ਦਾ ਭਲਾ ਰੰਜੂਲ ਮੀਆਂ, ਖਿਲੇ ਤਿਨ੍ਹਾਂ ਦੇ ਬਾਗ ਕਲੂਬ ਅੰਦਰ; ਜਿਨ੍ਹਾਂ ਇਸ਼ਕ ਕੀਤਾ ਹੈ ਕਬੂਲ ਮੀਆਂ" ਤੋਂ ਅਧਾਰ ਮਿਲਦਾ ਹੈ। ਸਾਡੇ ਲੋਕ ਗੀਤਾਂ ਤੇ ਅਖਾਣਾਂ ਵਿਚ ਧਰਾਤਲੀ ਜਜ਼ਬਿਆਂ ਤੇ ਵੇਗ ਭਰਪੂਰ ਵਲਵਲਿਆਂ ਨੂੰ ਨਸ਼ਰ ਕਰਦੀ ਸਿੱਧੀ-ਪੱਧਰੀ ਭਾਸ਼ਾ 'ਸਾਧ ਭਾਖਿਆ' ਵਾਂਗ ਹੀ ਪ੍ਰਮਾਣਿਤ ਹੈ।

ਖੈਰ! ਇਥੇ ਜ਼ਿਕਰਯੋਗ ਹੈ ਕਿ ਰਸਟਿਕ ਹਿਊਮਰ ਭਾਵ ਦਿਹਾਤੀ ਹਾਸਾ-ਮਜ਼ਾਕ ਸਾਡੀ ਮੁਢ-ਕਦੀਮੀ ਵਿਰਾਸਤ ਹੈ। ਸਾਡੇ ਲੁੱਡੀ ਤੇ ਬਾਘੀਆਂ ਪਾਉਂਦੇ ਪੰਜਾਬੀ ਲੋਕ ਗੀਤ, ਅਠਖੇਲੀਆਂ ਕਰਦੀਆਂ ਬੋਲੀਆਂ ਅਤੇ ਕੁਤਕੁਤਾੜੀਆਂ ਕਰਦੇ ਸਾਡੇ ਅਖਾਣ-ਮੁਹਾਵਰੇ, ਮਸ਼ਕਰੀਆਂ ਤੇ ਟਿੱਚਰ-ਮਖ਼ੌਲ ਸਾਡੀਆਂ ਖੁਸ਼ੀਆਂ ਤੇ ਹਾਸੇ-ਖੇੜਿਆਂ ਦੇ ਪ੍ਰੇਰਣਾ ਸਰੋਤ ਹਨ। ਇਥੇ ਇਹ ਵਰਨਣਯੋਗ ਹੈ ਕਿ ਸਾਡੇ ਭੰਗੜੇ, ਲੁੱਡੀ ਤੇ ਬਾਘੀ ਪਾਉਂਦੇ ਲੋਕ ਗੀਤ ਤੇ ਲੋਕ ਬੋਲੀਆਂ ਖੁਸ਼ੀ ਦਾ ਮਾਹੌਲ ਸਿਰਜਕੇ ਇਕ ਵੱਖਰਾ ਜਿਹਾ ਹੀ ਰੰਗ ਬੰਨ੍ਹ ਦਿੰਦੇ ਹਨ।

ਬਹਿਰਹਾਲ, ਇਸ ਹੱਸਣ-ਖੇਡਣ, ਮਨ-ਪ੍ਰਚਾਵੇ ਤੇ ਮੰਨੋਰੰਜਨ ਦੇ ਚਲ ਰਹੇ ਸੰਦਰਭ ਵਿਚ ਇਹ ਅਤਿਕਥਨੀ ਨਹੀਂ ਹੋਵੇਗੀ ਕਿ ਭੰਗੜਾ, ਨਾਚ-ਗਿੱਧਾ ਤੇ ਬੋਲੀਆਂ ਸਾਡੇ

ਪੰਜਾਬੀ ਸਮਾਜ ਤੇ ਖਾਸ ਕਰਕੇ ਸਾਡੇ ਤ੍ਰੀਮਤ ਸਮਾਜ ਦੀ ਬੜੀ ਕੋਮਲ ਤੇ ਵਿਲੱਖਣ ਜਿਹੀ ਕਮਜ਼ੋਰੀ ਹੈ। ਸੰਸਾਰ ਭਰ ਵਿਚ ਤੇ ਖਾਸ ਕਰਕੇ ਪੰਜਾਬ ਵਿਚ ਤਾਂ ਔਰਤਜ਼ਾਤ ਨਾਚ-ਗਿੱਧੇ ਤੇ ਬੋਲੀਆਂ ਨੂੰ ਆਪਣੇ ਦਿਲ ਤੇ ਵੇਗਾਂ-ਵਲਵਲਿਆਂ ਤੇ ਮਨ ਦੀ ਭੜਾਸ ਕੱਢਣ ਦਾ ਵਧੀਆ ਸਬੱਬੀ ਜ਼ਰੀਆ ਸਮਝਦੀ ਹੈ। ਕਿਹਾ ਜਾ ਸਕਦਾ ਹੈ ਕਿ ਸਾਡੇ ਲੋਕ ਗੀਤ 'ਲੁੱਡੀ ਤੇ ਬਾਘੀ' ਪਾਉਂਦੇ ਹਨ ਤੇ ਸਾਡੀਆਂ ਲੋਕ ਬੋਲੀਆਂ 'ਅਠਖੇਲੀਆਂ' ਕਰਦੀਆਂ ਹਨ।

**ਰੂਹ ਨਾਲ ਅਠਖੇਲੀਆਂ ਕਰਦੀਆਂ ਕੁਝ ਕੁ ਲੋਕ ਬੋਲੀਆਂ:-**

ਸਾਉਣ ਮਹੀਨੇ ਦਿਨ ਗਿੱਧੇ ਦੇ; ਸਭੇ ਸਹੇਲੀਆਂ ਆਈਆਂ;
ਨੱਚਣ-ਕੁੱਦਣ ਝੂਟਣ ਪੀਘਾਂ; ਵੱਡਿਆਂ ਘਰਾਂ ਦੀਆਂ ਜਾਈਆਂ;
ਭਿੱਜ ਗਈ ਰੂਹ ਮਿੱਤਰਾ; ਸ਼ਾਮ ਘਟਾਂ ਚੜ੍ਹ ਆਈਆਂ।

* ਗਿੱਧੇ ਵਿਚ ਕੰਮ ਕੀ ਘੁੰਡ ਦਾ; ਘੁੰਡ ਕੱਢਦੀ ਜਾਂ ਬਾਹਲੀ ਸੋਹਣੀ
ਜਾਂ ਘੁੰਡ ਕੱਢਦੀ ਕਾਣੀ, ਤੂੰ ਤਾਂ ਮੈਨੂੰ ਦਿਸੇ ਸ਼ਕੀਨਣ
ਘੁੰਡ ਵਿਚ ਅੱਖ ਪਛਾਣੀ, ਖੁੱਲ੍ਹ ਕੇ ਨੱਚ ਲੈ ਨੀ,
ਬਣ ਜਾ ਗਿੱਧੇ ਦੀ ਰਾਣੀ

* ਕੁੱਲੀ ਯਾਰ ਦੀ ਸੁਰਗ ਦਾ ਝੂਟਾ; ਅੱਗ ਲਾਵਾਂ ਮਹਿਲਾਂ ਨੂੰ

* ਗਿੱਧਾ ਪਾਇਆ ਮੇਲ ਨਚਾਇਆ, ਹੋਗੀ ਜਾਣ ਦੀ ਤਿਆਰੀ, ਹਾਕਾਂ ਘਰੋਂ ਵੱਜੀਆਂ, ਛੱਡ ਮਿੱਤਰਾ ਫੁਲਕਾਰੀ।

* ਹੋਰਾਂ ਨੇ ਖਾਧੀਆਂ ਰੁੱਖੀਆਂ-ਮਿੱਸੀਆਂ, ਅਸਾਂ ਤਾਂ ਖਾਧੀਆਂ ਚੂਰੀਆਂ ਜੀ, ਅੱਜ ਹੋਈਆਂ ਸਾਡੀਆਂ ਮੁਰਾਦਾਂ ਪੂਰੀਆਂ ਜੀ।

* ਸਾਡਾ ਚਿੜੀਆਂ ਦਾ ਚੰਬਾ ਵੇ, ਬਾਬਲ ਅਸੀਂ ਉੱਡ ਜਾਣਾ

ਇਉਂ ਸਾਡੇ ਨਾਰੀ ਸਮਾਜ ਨੇ ਮੌਕੇ ਅਨੁਸਾਰ ਆਪਣੇ ਵਲਵਲਿਆਂ ਨੂੰ ਪ੍ਰਗਟਾਉਣ ਲਈ ਬਹੁਤ ਹੀ ਵਧੀਆ ਬੋਲੀਆਂ ਬਣਾਈਆਂ ਹਨ। ਇਹ ਕੋਈ ਅਤਿਕਥਨੀ ਨਹੀਂ ਹੈ ਕਿ ਗਿੱਧਾ ਤੇ ਬੋਲੀਆਂ ਤਾਂ ਸਮੁੱਚੀ ਔਰਤਜ਼ਾਤ ਦੀਆਂ ਦਬੀਆਂ ਭਾਵਨਾਵਾਂ ਦਾ ਮੋਖ-ਦੁਆਰ ਤੇ ਉਨ੍ਹਾਂ ਦੀ ਰੂਹ ਦੇ ਹੜ੍ਹ ਰੂਪੀ ਅਠੱਲ੍ਹ ਵੇਗ ਦਾ ਪ੍ਰਤੀਕ ਹਨ। ਪਿੰਡਾਂ ਵਿਚ ਆਮ ਤੌਰ 'ਤੇ ਦੇਖਣ ਵਿਚ ਆਉਂਦਾ ਸੀ ਕਿ ਇਕ ਪਾਸੇ ਹਾੜ੍ਹੀ ਦੀ ਫਸਲ ਸਾਂਭਣ ਅਤੇ ਸਾਉਣੀ ਦੀ ਫਸਲ ਬੀਜਣ ਉਪਰੰਤ ਵਿਹਲੀ ਜਿਹੀ ਰੁੱਤੇ ਸ਼ਾਦੀ-ਵਿਆਹ ਦੇ ਮੌਕਿਆਂ 'ਤੇ ਜੰਞ ਚੜ੍ਹੀ ਨਹੀਂ ਕਿ ਪਿਛੇ ਮਾਈਆਂ-ਬੀਬੀਆਂ ਤੇ ਭਰਜਾਈਆਂ ਗਿੱਧੇ ਦਾ ਖੌਰੂ ਪਾ ਦਿੰਦੀਆਂ ਸਨ। ਇਨ੍ਹਾਂ ਧਮਾਲਾਂ ਸਮੇਂ ਸ਼ੌਕਣ ਨੱਚੀਆਂ ਤੇ ਬੁੱਢੀਆਂ ਨੂੰ ਜੇਠ-ਹਾੜ ਦੀ ਸਿਖਰ ਦੁਪਿਹਰ ਦੀ ਤਿੱਖੜ ਧੁੱਪ ਜਾਂ ਗਰਮੀ ਦੀ ਵੀ ਕੋਈ ਪ੍ਰਵਾਹ ਨਹੀਂ ਹੁੰਦੀ ਸੀ। ਸ਼ਾਇਦ ਇਸ ਲਈ ਹੀ ਸ਼ੌਂਕ ਦੀਆਂ ਪੱਟੀਆਂ ਇਨ੍ਹਾਂ ਮੁਟਿਆਰਾਂ ਵਾਸਤੇ 'ਕਮਲੀ ਜਾਤ ਦੁਪਿਹਰੇ ਗਿੱਧਾ' ਜਿਹਾ ਸਾਡਾ

ਲੋਕ ਅਖਾਣ ਬਣਿਆ ਹੈ।

ਖੈਰ! ਤੀਆਂ ਦੇ ਤਿਉਹਾਰ ਦੀ ਗੱਲ ਕਰੀਏ ਤਾਂ ਸਾਉਣ ਦੇ ਮਹੀਨੇ ਦੀਆਂ ਝੜੀਆਂ ਤਾਂ ਮਨੁੱਖ ਨੂੰ ਤਾਂ ਕੀ ਸਗੋਂ ਪਸ਼ੂ-ਪ੍ਰਾਣੀ ਤੇ ਬਨਸਪਤੀ ਸੰਸਾਰ ਨੂੰ ਵੀ ਮੌਲਣ ਲਾ ਦਿੰਦੀਆਂ ਹਨ। ਸਾਉਣ ਦੀਆਂ ਘਟਾਵਾਂ ਦੇਖ ਕੇ ਜਿਥੇ ਮੋਰ ਪੈਲਾਂ ਪਾਉਣ ਲੱਗ ਪੈਂਦੇ ਹਨ, ਉਥੇ ਹੀ ਕੋਮਲਭਾਵੀ ਔਰਤਾਂ ਦੇ ਮਨ ਵੀ ਨੱਚਣ-ਕੁੱਦਣ ਲਗ ਪੈਂਦੇ ਹਨ। ਤੀਆਂ ਦੇ ਤਿਉਹਾਰ ’ਤੇ ਕੀ ਨੱਢੀਆਂ ਤੇ ਕੀ ਬੁੱਢੀਆਂ ਬਸ ਸਾਰੀਆਂ ਹੀ ਆਪਣੇ ਮਨੋਂ-ਵੇਗਾਂ ਤੇ ਦਿਲ ਦੀ ਭੜਾਸ ਕੱਢਣ ਲਈ ਗਿੱਧੇ ਦੇ ਪਿੜ੍ਹ ਬੰਨ੍ਹ ਲੈਂਦੀਆਂ ਹਨ। ਫਿਰ ਇਹ ਤਨੋਂ-ਮਨੋਂ ਖੁਸ਼ੀ ਵਿਚ ਖੀਵੀਆਂ ਹੋ ਕੇ ਨੱਚਦੀਆਂ ਹਨ ਤੇ ਆਪਣੀ ਕਬੀਲਦਾਰੀ ਨੂੰ ਭੁਲ-ਭੁਲਾ ਕੇ ਆਪਣੇ ਅਤੀਤ ਨਾਲ ਰਲਗੱਡ ਹੋ ਜਾਂਦੀਆਂ ਹਨ।

ਇਉਂ ਗਿੱਧੇ ਦੇ ਪਿੜ ਇਨ੍ਹਾਂ ਦੀਆਂ ਅੱਲੜ੍ਹ ਯਾਦਾਂ ਨੂੰ ਟੁੰਬਕੇ ਪੁਰਾਣੀਆਂ ਸਾਂਝਾਂ ਨੂੰ ਜਗਾ ਦਿੰਦੇ ਹਨ। ਇਸ ਵਾਸਤੇ ਹੀ ਕਿਹਾ ਜਾਂਦਾ ਹੈ ਕਿ ‘ਪੇਕੇ ਗਈਆਂ ਜ਼ਨਾਨੀਆਂ ਨੂੰ ਸੌਹਰੀਂ ਵਾਪਿਸ ਲਿਆਉਣਾ ਤੇ ਮੱਝ ਨੂੰ ਛੱਪੜ ਵਿਚੋਂ ਕੱਢਣਾ ਬੜਾ ਔਖਾ ਕੰਮ ਹੈ।

ਗੱਲ ਮੁੱਕੀ! ਸਾਡੇ ਨਾਰੀ ਸਮਾਜ ਨੂੰ ਤੀਆਂ ਦਾ ਚਾਅ ਦੇਸ਼ ਦੀ ਅਜ਼ਾਦੀ ਨਾਲੋਂ ਵੀ ਵੱਧ ਹੁੰਦਾ ਹੈ ਕਿਉਂਕਿ ਤ੍ਰੀਮਤਾਂ ਲਈ ਤੀਆਂ ਦੇ ਦਿਨ ਅਜ਼ਾਦੀ ਦੇ ਦਿਨ ਹੁੰਦੇ ਹਨ। ਇਨ੍ਹਾਂ ਦਿਨਾਂ ਵਿਚ ਉਹ ਬੇਬਾਕ ਤੇ ਨਿਸ਼ੰਗ ਹੋ ਕੇ ਨੱਚਦੀਆਂ-ਟੱਪਦੀਆਂ ਹਨ। ਇਨ੍ਹਾਂ ਮਨੋਭਾਵਨਾਵਾਂ ਦੇ ਪ੍ਰਥਾਇ “ਭਿੱਜ ਗਈ ਰੂਹ ਮਿੱਤਰਾ, ਸ਼ਾਮ ਘਟਾ ਚੜ੍ਹ ਆਈਆਂ” ਜਿਹੀਆਂ ਕਈ ਬੋਲੀਆਂ ਹਨ। ਇਉਂ ਹੀ ਤੀਆਂ ਦੇ ਤਿਉਹਾਰ ਸਮੇਂ ਔਰਤਜ਼ਾਤ ਦੀ ਮਾਨਸਿਕ ਖੁਸ਼ੀ ਦੇ ਸਦਕਾ ਹੀ ‘ਤੀਂਵੀਆਂ ਦੇ ਰਾਜ’ ਦਾ ਸੰਕਲਪ ਉਭਰਿਆ ਹੈ। ਇਸ ਪ੍ਰਸੰਗ ਵਿਚ ਸਾਡੀ ਇਕ ਪੁਰਾਣੀ ਲੋਕ ਬੋਲੀ “ਤੀਂਵੀਆਂ ਦਾ ਰਾਜ ਹੋ ਗਿਆ, ਚੱਕੀ ਛੁੱਟ ਗਈ ਚੁਲ੍ਹੇ ਨੇ ਛੁੱਟ ਜਾਣਾ” ਵੀ ਹੈ। ਸਾਡਾ ਨਾਰੀ ਸਮਾਜ ਅਜਿਹੇ ਸੰਕਲਪਾਂ ਦੁਆਰਾ ਆਪਣੀ ਅਜ਼ਾਦ ਹੋਂਦ ਤੇ ਭਵਿੱਖ ਦੀ ਕਲਪਨਾ ਕਰਦਾ ਹੋਇਆ ਰਾਗ-ਰੰਗ ਮਨਾਉਂਦਾ ਹੈ।

ਗੌਰਤਲਬ ਹੈ ਕਿ ‘ਨੱਚਣ ਵਾਲੇ ਦੀ ਅੱਡੀ ਨਾ ਰਹਿੰਦੀ ਤੇ ਗਾਉਣ ਵਾਲੇ ਦਾ ਮੂੰਹ’ ਜਿਹੀਆਂ ਲੋਕ ਬੋਲੀਆਂ ਦੇ ਪ੍ਰਸੰਗ ਵਿਚ ਪੰਜਾਬੀ ਸਭਿਆਚਾਰ ਵਿਚ ਮੁੱਢ-ਕਦੀਮ ਤੋਂ ਹੀ ਔਰਤ ਤੇ ਮਰਦਜ਼ਾਤ ਦੇ ਗਿੱਧੇ, ਲੁੱਡੀਆਂ ਤੇ ਭੰਗੜੇ ਅਣਬੋਲੀਆਂ, ਅਣਤੋਲੀਆਂ ਤੇ ਅਣਮਿਣੀਆਂ ਜਿਹੀਆਂ ਸਾਂਝ-ਸਕੀਰੀਆਂ ਤੇ ਪ੍ਰੇਮ-ਪਿਆਰ ਦਾ ਪ੍ਰਤੀਕ ਰਹੇ ਹਨ। ਬਹਿਰਹਾਲ, ਢੋਲ ’ਤੇ ਡੱਗਾ ਲੱਗਾ ਨਹੀਂ ਤੇ ਬੁੱਢੇ-ਨਢੜੇ, ਯਾਰ-ਬੇਲੀ ਸਭ ਮਿਲ ਕੇ ਗਿੱਧੇ ਤੇ ਭੰਗੜੇ ਦੀਆਂ ਧਮਾਲਾਂ ਨਾਲ ਧੂੜਾਂ ਪੱਟ ਦਿੰਦੇ ਹਨ।

ਇਥੇ ਇਸ ਪ੍ਰਸੰਗ ਵਿਚ ਜ਼ਿਕਰਯੋਗ ਹੈ ਕਿ ਇਕ ਵਾਰ ਕਿਸੇ ਪਿੰਡ ਕੋਈ ਜੰਞ ਚੜ੍ਹੀ। ਸਾਕਾਚਾਰੀ ਤੇ ਸ਼ਰੀਕੇਬਾਜ਼ੀ ਵਿਚ ਜਿਵੇਂ ਕਿ ਹਸਬ-ਮਾਮੂਲ ਹੁੰਦਾ ਹੀ ਹੈ ਕਿ ਉਹ ਕਿਹੜਾ

ਵਿਆਹ ਹੈ ਕਿ ਜਿਥੇ ਭੂਆ ਰੁੱਸੀ ਨਾ ਹੋਵੇ ਤੇ ਫੁੱਫੜ ਨੇ ਕੋਈ ਕਰੂਰ ਨਾ ਘੋਲਿਆ ਹੋਵੇ। ਸੋ! ਇਸ ਤਰ੍ਹਾਂ ਹੀ ਲੰਗੋਟੀਏ ਯਾਰਾਂ-ਦੋਸਤਾਂ ਦਾ ਵੀ ਪੁਰਾਣੀਆਂ ਖੁੰਦਕਾਂ ਤੇ ਗੁੱਸੇ ਗਿਲੇ ਕੱਢਣ ਦਾ ਇਹ ਮੌਕਾ ਹੁੰਦਾ ਹੈ। ਇਉਂ ਹੀ ਇਸ ਸੰਦਰਭ ਵਿਚ ਇਕ ਵਾਰ ਰਾਏ-ਸਿੱਖਾਂ ਦੇ ਪਿੰਡ ਦਾ ਇਕ ਜੀਵੰਤ ਪ੍ਰਸੰਗ ਹੈ ਕਿ ਜ਼ਿੰਦਗੀ ਦੇ ਦਿਲਦਾਰ ਆਸ਼ਿਕ ਰਾਏ-ਸਿੱਖਾਂ ਦੀ ਜੰਞ ਚੜ੍ਹੀ ਤੇ ਭਰੱਖੇ ਦੇ ਦੋ-ਚਾਰ ਬੰਦੇ ਗੁੱਸੇ ਵਿਚ ਬਰਾਤ ਨਾਲ ਨਾ ਗਏ ਅਤੇ ਨਰਮਾ ਗੁੱਡਣ ਦੇ ਬਹਾਨੇ ਖੇਤਾਂ ਨੂੰ ਤੁਰ ਗਏ।

ਖੈਰ! ਉਨ੍ਹਾਂ ਨੇ ਖੇਤ ਜਾ ਕੇ ਕਿਹੜਾ ਨਰਮਾ ਗੁੱਡਣਾ ਸੀ ਕਿਉਂਕਿ ਦਿਲ ਤਾਂ ਯਾਰ-ਬੇਲੀਆਂ ਦੇ ਨਾਲ ਬਰਾਤ ਵਿਚ ਤੁਰਿਆ ਫਿਰਦਾ ਸੀ। ਬੱਸ ਇਉਂ ਉਨ੍ਹਾਂ ਨੇ ਵੀ ਖੇਤ ਵਿਚ ਹੀ ਇਕ ਖਿਆਲੀ ਜਿਹਾ ਪੁਲਾਓ ਪਕਾ ਕੇ ਬੋਲੀਆਂ ਦਾ ਪਿੜ ਬੰਨ੍ਹ ਲਿਆ ਤੇ ਧਮਾਲਾਂ ਪਾਉਣ ਲੱਗ ਪਏ। ਉਹ ਰਾਏ ਸਿੱਖ ਆਥਣ ਤਕ 'ਯਾਰ ਬੇਲੀ ਹਿੰਝ ਕਰੇਂਦੇ-ਹਿੰਝ ਕਰੇਂਦੇ ਹੋਸਣ' ਦੀ ਤਾਲ 'ਤੇ ਝੁੰਮਰ ਨਾਚ ਨੱਚਦੇ ਰਹੇ ਤੇ ਉਨ੍ਹਾਂ ਨੇ ਨਰਮੇ ਦੀਆਂ ਕਈ ਕਨਾਲਾਂ ਦਾ ਕਬਾੜਾ ਕਰ ਦਿੱਤਾ।

ਇਸ ਸੰਦਰਭ ਵਿਚ ਇਹ ਵੀ ਜ਼ਿਕਰਯੋਗ ਹੈ ਕਿ ਪਾਕਿਸਤਾਨ ਵਿਚ ਰਹਿ ਗਏ ਸੰਸਾਰ ਪ੍ਰਸਿੱਧ ਸਾਂਦਲਬਾਰ ਇਲਾਕੇ ਦੇ ਖੁਸ਼ਦਿਲ ਲੋਕ, ਝਾਂਗੀ ਤੇ ਰਾਏ-ਸਿੱਖ ਕਬੀਲੇ ਆਪਣੀ ਖੁਸ਼ਰੰਗੀ, ਹਾਸੇ-ਮਖੌਲ ਤੇ ਖਾਸ ਕਰਕੇ ਆਪਣੇ ਲੋਕ ਨਾਚਾਂ ਤੇ ਗੀਤਾਂ ਕਰਕੇ ਜਗਤ ਪ੍ਰਸਿੱਧ ਹਨ। ਇਹ ਲੋਕ ਭਾਵੇਂ ਪਦਾਰਥਵਾਦੀ ਅਮੀਰੀ ਦੇ ਮਾਲਕ ਤਾਂ ਨਹੀਂ ਹੁੰਦੇ , ਪਰ ਇਨ੍ਹਾਂ ਵਰਗੇ ਦਿਲ ਦੇ ਅਮੀਰ ਲੋਕ ਲੱਭਿਆ ਵੀ ਨਹੀਂ ਲੱਭਦੇ। ਮੇਰੀ ਜਾਚੇ ਜਿਸ ਨੇ ਸਾਂਦਲਬਾਰ ਦਾ ਝੁੰਮਰ, ਲੁੱਡੀ ਤੇ ਭੰਗੜਾ ਨਹੀਂ ਵੇਖਿਆ, ਉਸ ਨੇ ਦੁਨੀਆਂ ਹੀ ਨਹੀਂ ਦੇਖੀ। ਮੈਂ ਸਮਝਦਾ ਹਾਂ ਕਿ ਜੇ ਇਕ ਪਾਸੇ ਸਾਡੇ ਮਰਦ ਸਮਾਜ ਵਿਚ ਭੰਗੜੇ ਤੇ ਲੋਕ ਬੋਲੀਆਂ ਪ੍ਰਤੀ ਅਥਾਹ ਜੋਸ਼ ਤੇ ਉਮਾਹ ਹੈ ਤਾਂ ਦੂਜੇ ਪਾਸੇ ਸਾਡੇ ਨਾਰੀ ਸਮਾਜ ਦੇ ਮਨੋਭਾਵਾਂ, ਚਾਵਾਂ ਤੇ ਵਲਵਲਿਆਂ ਦਾ ਵੀ ਕੋਈ ਮੇਚ-ਬੰਨਾਂ ਹੀ ਨਹੀਂ ਹੈ।

ਹਾਸਰਸ ਦੇ ਪ੍ਰਸੰਗ ਵਿਚ ਨਿਰਸੰਦੇਹ ਪੰਜਾਬੀ ਸਮਾਜ ਵਿਚ ਬੰਦੇ ਆਪਣੇ ਖੁੱਲ੍ਹੇ-ਡੁੱਲ੍ਹੇ ਤੇ ਹਸਮੁੱਖ ਸੁਭਾਅ ਕਰਕੇ ਜਾਣੇ ਜਾਂਦੇ ਹਨ। ਇਸ ਦੇ ਉਲਟ ਬੇਸ਼ੱਕ ਸਾਡੇ ਸਮਾਜ ਵਿਚ ਔਰਤਾਂ ਨੂੰ ਝੇਂਪੂ ਤੇ ਸ਼ਰਮੀਲੇ ਸੁਭਾਅ ਵਾਲੀਆਂ ਮੰਨਿਆ ਗਿਆ ਹੈ, ਜਿਸ ਕਰਕੇ ਉਹ ਮੁਢ ਤੋਂ ਹੀ ਮਰਦ ਪ੍ਰਧਾਨ ਸਮਾਜ ਦੇ ਦਬਾਅ ਨੂੰ ਆਮ ਤੌਰ 'ਤੇ ਚੁਪ-ਚੁਪੀਤੇ ਸਹਿੰਦੀ ਰਹੀ ਹੈ। ਪਰ ਇਸ ਗੱਲ ਤੋਂ ਵੀ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਔਰਤਜ਼ਾਤ ਦੇ ਸੁਭਾਅ ਵਿਚ ਅਕਸਰ ਹੀ ਸਹਿਣਸ਼ੀਲਤਾ, ਤਹੱਮਲ ਤੇ ਧੀਰਜ ਬੰਦਿਆਂ ਨਾਲੋਂ ਵਧ ਹੁੰਦਾ ਹੈ। ਇਸ ਕਰਕੇ ਹੀ ਜਦੋਂ ਕਿਤੇ ਬੰਦਿਆਂ ਨੂੰ ਕੋਈ ਭੀੜ ਪਈ ਹੈ ਤਾਂ ਨਾਰੀ ਸਮਾਜ ਨੇ ਬਹਾਦਰੀ ਵੀ ਦਿਖਾਈ ਹੈ। ਇਸ ਤੋਂ ਇਲਾਵਾ ਫਿਰ ਜਦੋਂ ਕਦੇ ਔਰਤਾਂ ਨੂੰ ਕਿਤੇ ਨਾ ਕਿਤੇ ਕੋਈ ਢੁਕਵਾਂ ਮੌਕਾ ਮਿਲਿਆ ਤਾਂ ਉਨ੍ਹਾਂ ਨੇ ਆਪਣੇ ਮਨ ਦੀ ਖੁਸ਼ੀ ਦੇ ਨਾਲ-ਨਾਲ ਦਿਲ ਦੀ

ਭੜਾਸ ਤੇ ਗੁਭ-ਗੁਲਾਟ ਵੀ ਖੁੱਲ੍ਹ ਕੇ ਕੱਢਿਆ ਹੈ।

ਇਸ ਪ੍ਰਥਾਇ ਖ਼ੁਸ਼ੀ ਦੇ ਪ੍ਰਗਟਾਵੇ ਦੇ ਪ੍ਰਸੰਗ ਵਿਚ ਸਾਡੀ ਇਕ ਲੋਕ ਬੋਲੀ 'ਚਿੱਟੇ ਦੰਦ ਹੱਸਣੋਂ ਨਾ ਰਹਿੰਦੇ; ਲੋਕੀ ਭਾਵੇਂ ਸ਼ੱਕ ਕਰਦੇ' ਅਨੁਸਾਰ ਸਾਡੇ ਨਾਰੀ ਸਮਾਜ ਨੇ ਆਪਣੇ ਦਿਲੀ-ਅਹਿਸਾਸਾਂ ਦਾ ਜਲੌਅ ਵੀ ਵਿਖਾਇਆ ਹੈ। ਇਸ ਸੰਦਰਭ ਵਿਚ ਹੀ ਕਿਹਾ ਜਾ ਸਕਦਾ ਹੈ ਕਿ ਆਮ ਤੌਰ 'ਤੇ ਜ਼ਨਾਨੀਆਂ ਦੇ ਸੁਭਾਅ ਵਿਚ ਗੁੱਝਾ ਜਿਹਾ ਹਾਸਾ-ਮਖ਼ੌਲ, ਚਹੇਡ ਤੇ ਗੋਲ-ਮਸ਼ਕਰੀ ਜਿਹੀ ਸ਼ਾਮਿਲ ਹੁੰਦੀ ਹੈ। ਫਿਰ ਇਉਂ ਉਹ ਆਪਣੇ ਮਨ ਦਾ ਗੁਭ-ਗੁਲਾਟ ਵੀ ਕੱਢ ਲੈਂਦੀਆਂ ਹਨ। ਇਸ ਪੱਖੋਂ ਪੰਜਾਬੀ ਸੁਆਣੀਆਂ ਤਾਂ ਆਪਣੇ ਘਰ ਵਾਲੇ ਨੂੰ ਵੀ ਮਖ਼ੌਲ ਜਾਂ ਚਹੇਡ ਕਰਨ ਤੋਂ ਬਿਨਾਂ ਸੁੱਕਾ ਨਹੀਂ ਜਾਣ ਦਿੰਦੀਆਂ। ਨੱਢੀਆਂ ਤਾਂ ਆਪਣੇ ਪਤੀ-ਦੇਵ ਦੇ ਛੋਟੇ ਕੱਦ ਬਾਰੇ "ਬਾਬਲੇ ਨੇ ਵਰ ਟੋਲਿਆ ਮੇਰੀ ਗੁਤ ਦੇ ਪਰਾਂਦੇ ਨਾਲੋਂ ਛੋਟਾ" ਜਾਂ "ਮਾਹੀ ਮੇਰਾ ਲੂਣ ਘੋਟਣਾ" ਜਿਹੀਆਂ ਬੋਲੀਆਂ ਨਾਲ ਆਪਣੇ ਮਾਨਸਿਕ ਝੋਰੇ ਨੂੰ ਅਕਸਰ ਹੀ ਜ਼ਾਹਿਰ ਕਰਦੀਆਂ ਰਹਿੰਦੀਆਂ ਹਨ।

ਬਹਿਰਹਾਲ, ਸਾਡੇ ਸਮਾਜ ਵਿਚ ਬੇਸ਼ੱਕ ਕਹਿਣ ਨੂੰ ਤਾਂ ਸੱਸ ਤੇ ਨੂੰਹ ਦਾ ਰਿਸ਼ਤਾ ਮਾਂ-ਧੀ ਦੇ ਰਿਸ਼ਤੇ ਬਰਾਬਰ ਮੰਨਿਆ ਗਿਆ ਹੈ, ਪਰ ਅਮਲੀ ਤੌਰ 'ਤੇ ਇਸ ਰਿਸ਼ਤੇ ਵਿਚ ਖਟਾਸ ਤੇ ਕੜਵਾਹਟ ਵੀ ਜਨਮਜਾਤ ਹੀ ਮੰਨੀ ਗਈ ਹੈ। ਨੂੰਹ ਤੇ ਸੱਸ ਦੀ ਆਪਸੀ ਗੱਲਬਾਤ ਵਿਚ ਅਕਸਰ ਹੀ ਸੱਸ ਵਲੋਂ ਨਿਹੋਰੇ, ਉਲਾਂਭੇ ਤੇ ਕਟਾਕਸ਼ ਗੱਲ-ਗੱਲ 'ਤੇ ਧਰਿਆ ਪਿਆ ਹੁੰਦਾ ਹੈ। ਨਿਰਸੰਦੇਹ ਇਸ ਸਮਾਜਿਕ ਚਲਣ ਦੇ ਸਬੰਧ ਵਿਚ ਕਿਹਾ ਜਾਂਦਾ ਹੈ ਕਿ ਸੱਸ ਨੂੰ ਕਦੇ ਵੀ ਭੁੱਲਣਾ ਨਹੀਂ ਚਾਹੀਦਾ ਕਿ ਉਹ ਵੀ ਕਦੇ ਬਹੂ ਹੁੰਦੀ ਸੀ। ਪਰ ਇਸ ਦੇ ਬਾਵਜੂਦ ਵੀ ਇਕ ਵੱਡੀ ਵਿਡੰਬਣਾ ਹੈ ਕਿ ਜਦੋਂ ਕਿਸੇ ਘਰ ਵਿਚ ਨੂੰਹ ਆਉਂਦੀ ਹੈ ਤਾਂ ਕੱਲ੍ਹ ਦੀ ਬਹੂ ਖ਼ੁਦ ਅੰਮਾ ਜੀ ਬਣ ਬਹਿੰਦੀ ਹੈ ਤੇ ਬਸ ਆਮ ਹੀ ਬਸ ਨੂੰਹ-ਸੱਸ ਦੇ ਦਰਮਿਆਨ 'ਆਠੇ ਦਾ ਔਂਕੜਾ' ਬਣ ਜਾਂਦਾ ਹੈ।

ਇਸ ਪ੍ਰਥਾਇ ਅੰਮਾ ਜੀ ਬਣ ਕੇ ਕੋਈ ਵੀ ਸੱਸ ਆਪਣੀ ਨੂੰਹ ਨੂੰ ਸਾਰਾ ਦਿਨ ਬੇ ਮਤਲਬ ਹੀ ਟਿੰਡੀ ਦੇ ਬੀਅ 'ਤੇ ਟੰਗੀ ਰੱਖਦੀ ਹੈ। ਇਸ ਸਬੰਧ ਵਿਚ ਇਕ ਕਹਾਣੀ ਪ੍ਰਚਲਿਤ ਹੈ ਕਿ ਕੋਈ ਸੱਸ ਨਿਤ ਸੌਣ ਲੱਗੀ ਆਪਣੀ ਨੂੰਹ ਨੂੰ ਸੁਣਾ ਕੇ ਕਿਹਾ ਕਰੇ ਕਿ 'ਸੱਚੇ ਪਾਤਿਸ਼ਾਹ ਇਸ ਜੂਨ ਨਾਲੋਂ ਤਾਂ ਚੰਗਾ ਹੈ ਕਿ ਤੂੰ ਮੈਨੂੰ ਹੁਣ ਚੁੱਕ ਹੀ ਲਵੇਂ"। ਇਕ ਰਾਤ ਨੂੰ ਦੇਵਨੇਤ ਉਨ੍ਹਾਂ ਦੀ ਗਾਂ ਖੁੱਲ੍ਹ ਗਈ ਤੇ ਉਸ ਨੇ ਚਾਟੀ ਵਿਚ ਸਿਰ ਫਸਾ ਲਿਆ। ਜਦੋਂ ਉਹ ਮੰਜਿਆਂ ਵੱਲ ਨੂੰ ਤੁਰੀ ਤਾਂ ਸੱਸ ਦੀ ਖੜਾਕ ਸੁਣ ਕੇ ਅੱਖ ਖੁੱਲ੍ਹ ਗਈ। ਉਸ ਨੇ ਸਮਝਿਆ ਕਿ ਸ਼ਾਇਦ ਮੇਰੀ ਨਿਤ ਦੀ ਅਰਦਾਸ ਸੁਣ ਕੇ ਸੱਚੀਂਮੁੱਚੀਂ ਹੀ ਕੋਈ ਜਮਦੂਤ ਆ ਗਿਆ ਹੈ। ਇਸ ਲਈ ਉਹ ਮਾਈ ਉੱਚੀ-ਉੱਚੀ ਰੌਲਾ ਪਾਉਣ ਲੱਗੀ ਕਿ ਜਿਹੜੀ ਨੂੰਹ ਨੂੰ ਮੈਂ ਨਿੱਤ ਚੁੱਕ ਲੈਣ ਦੀਆਂ ਅਰਦਾਸਾਂ ਕਰਦੀ ਹਾਂ, ਉਹ ਤਾਂ ਆਹ ਅਗਲੇ ਮੰਜੇ 'ਤੇ ਪਈ ਹੋਈ ਹੈ।

ਇਉਂ ਹੀ ਪੇਂਡੂ ਜੀਵਨ ਸ਼ੈਲੀ ਵਿਚ ਸਾਦ-ਮੁਰਾਦੀ ਜਿਹੀ ਸੋਚ ਦੇ ਕਾਰਨ ਕਿੰਨੀਆਂ ਹੀ ਹਾਸੋਹੀਣੀਆਂ ਘਟਨਾਵਾਂ ਵਾਪਰਦੀਆਂ ਰਹਿੰਦੀਆਂ ਹਨ। ਕਹਿੰਦੇ ਹਨ ਕਿ ਕਿਸੇ ਪਿੰਡ ਵਿਚ ਇਕ ਗਰੀਬ ਦਾ ਨਵਾਂ-ਨਵਾਂ ਵਿਆਹ ਹੋਇਆ ਸੀ। ਇਕ ਦਿਨ ਉਸ ਦੀ ਘਰ ਵਾਲੀ ਉਸ ਨੂੰ ਕਹਿਣ ਲੱਗੀ ਕਿ ਤੂੰ ਮੈਨੂੰ ਮੋਰ ਵਾਂਗੂੰ ਪੈਲ ਪਾ ਕੇ ਦਿਖਾ। ਇਸ ਲਈ ਉਸ ਨੇ ਆਪਣੇ ਘਰ ਵਾਲੇ ਦੇ ਪਿੱਛੇ ਛੱਜ ਬੰਨ੍ਹ ਦਿੱਤਾ। ਜਦੋਂ ਘਰ ਵਾਲਾ ਨੱਚਣ ਲੱਗਾ ਤਾਂ ਚੁੱਲ੍ਹੇ ਵਿਚ ਬਲ ਰਹੀ ਅੱਗ ਨਾਲ ਛੱਜ ਨੂੰ ਅੱਗ ਲੱਗ ਗਈ ਤੇ ਉਹ ਬਾਹਰ ਨੂੰ ਭੱਜਿਆ, ਪਰ ਛੱਜ ਦਰਵਾਜ਼ੇ ਵਿਚ ਫਸ ਗਿਆ। ਇਸ 'ਤੇ ਉਸ ਦੀ ਘਰ ਵਾਲੀ ਦੁਹਾਈਆਂ ਪਾਉਣ ਲੱਗੀ ਕਿ 'ਬੂਹ ਵੇ ਲੋਕੋ! ਭੱਜ ਕੇ ਆਇਓ ਸਾਡਾ 'ਘਿਆਕੋ-ਘਿਆਕੋ' ਕਰਦਾ ਕਲੈਹਿਰੀ ਮੋਰ ਮਚ ਗਿਆ।'

ਖੈਰ! ਕਲੈਹਿਰੀ ਮੋਰ ਤੋਂ ਇਕ ਗੱਲ ਯਾਦ ਆਈ ਹੈ ਕਿ ਕਿਸੇ ਦੇ ਨੌਹਰੇ ਨੂੰ ਅੱਗ ਲਗ ਗਈ, ਜਿਸ ਨਾਲ ਉਸ ਦਾ ਮਾਲ-ਡੰਗਰ ਸੜ ਗਿਆ। ਜਦੋਂ ਪੁਲਸ ਰਪਟ-ਪਰਚਾ ਦਰਜ ਕਰਨ ਆਈ ਤਾਂ ਗੁਆਂਢ ਵਿਚ ਰਹਿੰਦੀ ਇਕ ਮਾਈ ਨੇ ਕਿਹਾ ਕਿ ਜਨਾਬ ਇਹ ਜ਼ਿਮੀਦਾਰ ਤਾਂ ਕਾਲੇ ਚੰਮਾਂ ਨੂੰ ਰੋਂਦਾ ਹੈ, ਪਰ ਸਾਡੇ ਤਾਂ ਕਲੈਹਿਰੀ ਮੋਰ ਭਾਵ ਕੁੱਕੜ ਵੀ ਸੜ-ਮੋਏ ਹਨ।

ਵੈਸੇ ਇਸ ਵਿਚ ਕੋਈ ਸ਼ੱਕ ਨਹੀਂ ਕਿ ਸਾਡੇ ਸਮਾਜ ਵਿਚ ਬੰਦਿਆਂ ਦੀ ਚੌਧਰ ਦੇ ਕਾਰਨ ਬੇਵਜ੍ਹਾ ਹੀ ਔਰਤਜ਼ਾਤ ਪ੍ਰਤੀ ਸਾਡੀ ਮਾਨਸਿਕ ਕਿੜ੍ਹਾਂ ਕੱਢਣ ਦੀ ਭਾਵਨਾ ਰਹੀ ਹੈ। ਇਸ ਲਈ ਅਸੀਂ ਆਨੀ-ਬਹਾਨੀ ਆਪਣੀਆਂ ਘਰਵਾਲੀਆਂ 'ਤੇ ਧੌਂਸ ਜਮਾਉਂਦੇ ਰਹਿੰਦੇ ਹਾਂ, ਜਿਸ ਕਰਕੇ ਸਾਡੀ ਇਕ ਮਾੜੀ ਰਵਾਇਤ ਰਹੀ ਹੈ ਕਿ ਜੀਅ ਚਾਹੇ ਤਾਂ ਬੰਦਾ ਜਦੋਂ ਮਰਜ਼ੀ ਆਪਣੀ ਜ਼ਨਾਨੀ ਨੂੰ ਕੁੱਟ ਦੇਵੇ। ਇਸ ਪ੍ਰਸੰਗ ਵਿਚ ਇਕ ਵਾਰੀ ਦੀ ਗੱਲ ਹੈ ਕਿ ਕੋਈ ਬੰਦਾ ਸਹੁਰੇ ਗਿਆ। ਪਿੰਡਾਂ ਵਿਚ ਗਰਮੀਆਂ ਨੂੰ ਰਾਤ ਵੇਲੇ ਸੌਣ ਵਾਸਤੇ ਮੰਜੇ ਕੋਠੇ 'ਤੇ ਡਾਹੇ ਜਾਂਦੇ ਸਨ। ਉਸ ਬੰਦੇ ਨੇ ਆਪਣੀ ਜ਼ਨਾਨੀ ਨੂੰ ਪੁੱਛਿਆ ਕਿ ਅਸਮਾਨ ਵਿਚ ਐਨੇ ਤਾਰੇ ਕਿਉਂ ਦਿਸਦੇ ਹਨ। ਅਗੋਂ ਉਸ ਦੀ ਘਰਵਾਲੀ ਕਹਿਣ ਲੱਗੀ ਕਿ ਇਹ 'ਤਾਰਿਆਂ ਦੀ ਅਕਾਸ਼ ਗੰਗਾ' ਹੈ, ਜਿਸ ਤੋਂ ਕਿ ਛੜੇ ਸਾਰੀ ਰਾਤ ਪਾਣੀ ਢੋਂਹਦੇ ਰਹਿੰਦੇ ਹਨ। ਬਸ ਇੰਨਾ ਕਹਿਣ ਦੀ ਦੇਰ ਸੀ ਕਿ ਬੰਦੇ ਨੇ ਆਪਣੀ ਜ਼ਨਾਨੀ ਕੁੱਟ ਦਿੱਤੀ ਕਿ ਤੂੰ ਮੈਨੂੰ ਭਿਉਣ ਵਾਸਤੇ ਮੇਰਾ ਮੰਜਾ ਜਾਣਬੁਝ ਕੇ ਛੜਿਆਂ ਦੇ ਰਾਹ ਥੱਲੇ ਡਾਹਿਆ ਹੈ।

ਇਉਂ ਹੀ ਇਕ ਕਿਰਸਾਣ ਦੇ ਮਨ ਵਿਚ ਆਪਣੀ ਘਰਵਾਲੀ ਨੂੰ ਕੁੱਟਣ ਦਾ ਐਵੇਂ ਹੀ ਖਿਆਲ ਜਿਹਾ ਆਇਆ। ਇਸ ਲਈ ਉਸ ਨੇ ਆਪਣੀ ਘਰਵਾਲੀ ਨੂੰ ਆਉਂਦਾ ਵੇਖ ਕੇ ਪੰਜਾਲੀ ਵਿਚ ਇਕ ਬਲਦ ਸਿੱਧਾ ਤੇ ਦੂਜਾ ਪੁੱਠਾ ਜੋੜ ਕੇ ਬਲਦਾਂ ਨੂੰ ਕੁੱਟਣ ਲੱਗ ਪਿਆ। ਉਸ ਦੀ ਪਤਨੀ ਨੇ ਵੀ ਪੁੱਠੇ-ਸਿੱਧੇ ਬਲਦ ਜੁੜੇ ਵੇਖ ਕੇ ਉਸ ਦੀ ਨੀਅਤ ਤਾੜ ਲਈ ਤੇ ਕਹਿਣ ਲੱਗੀ ਕਿ 'ਭਾਈ ਬੱਗੇ ਸ਼ੇਰੋ ਜਿਵੇਂ ਮਾਲਕ ਚਲਾਵੇ ਬਸ ਤੁਰੇ ਚੱਲੋ', ਜਿਸ ਕਰਕੇ ਜੱਟ ਦਾ ਗੁੱਸਾ ਠੰਡਾ ਪੈ ਗਿਆ।

ਹਾਸਰਸ ਦੇ ਸਬੰਧ ਵਿਚ ਇਕ ਵਾਰੀ ਦੀ ਗੱਲ ਹੈ ਕਿ ਕਿਸੇ ਬੁੱਢੀ-ਮਾਈ ਦੇ ਗਲ ਵਿਚ ਬੁਰਕੀ ਫਸ ਗਈ, ਉਸ ਦੇ ਪੁੱਤ ਹਸਪਤਾਲ ਵੱਲ ਨੂੰ ਭੱਜੇ। ਉਨ੍ਹਾਂ ਨੇ ਰਾਹ ਵਿਚ ਕਿਸੇ ਦੀ ਬੋਤੀ ਦੇ ਗਲ ਵਿਚ ਮਤੀਰਾ ਫਸਿਆ ਵੇਖਿਆ। ਬੋਤੀ ਵਾਲਿਆਂ ਨੇ ਬੋਤੀ ਦਾ ਮੂੰਹ ਉਤਾਂਹ ਨੂੰ ਚੁੱਕ ਕੇ ਉਸ ਦੇ ਗਲ 'ਤੇ ਡਾਂਗ ਮਾਰੀ, ਜਿਸ ਨਾਲ ਮਤੀਰਾ ਟੁੱਟ ਗਿਆ। ਬਹਿਰਹਾਲ, ਉਥੋਂ ਹੀ ਵਾਪਸ ਹੋ ਕੇ ਉਸ ਮਾਈ ਦੇ ਪੁੱਤਾਂ ਨੇ ਉਹ ਹੀ ਇਲਾਜ-ਟੋਟਕਾ ਆਪਣੀ ਬੁੜ੍ਹੀ 'ਤੇ ਵਰਤ ਦਿੱਤਾ, ਜਿਸ ਨਾਲ ਬੁੜ੍ਹੀ ਪਾਰ ਬੋਲ ਗਈ। ਇਸ ਵਾਸਤੇ ਹੀ ਕਹਿੰਦੇ ਹਨ ਕਿ ਬਿਨਾਂ ਸੋਚੇ-ਸਮਝੇ ਕਿਸੇ ਦੀ ਰੀਸ ਨਹੀਂ ਕਰਨੀ ਚਾਹੀਦੀ ਕਿਉਂਕਿ ਰੀਸ ਦੀ ਘੜੀਸ ਮਾੜੀ ਹੁੰਦੀ ਹੈ।

ਇਸ ਪ੍ਰਸੰਗ ਵਿਚ ਬੇਸ਼ੱਕ ਸਮਾਜ ਦੇ ਚੰਗੇ ਲੋਕਾਂ ਵਿਚ ਬਜ਼ੁਰਗ ਤੀਵੀਂਆਂ-ਮਾਨੀਆਂ ਤੇ ਧੀ-ਧਿਆਣੀਆਂ ਦੀ ਇਜ਼ੱਤ ਵੀ ਰਹੀ ਹੈ। ਪਰ ਕਿਤੇ ਨਾ ਕਿਤੇ ਇਸਤਰੀ ਸਮਾਜ ਵਿਚ ਜਵਾਨੀ ਪਹਿਰੇ ਕਦੇ-ਕਦਾਈਂ ਹੀਰ-ਰਾਂਝੇ ਤੇ ਮਿਰਜ਼ੇ-ਸਾਹਿਬਾਂ ਵਰਗੀਆਂ ਰੂਹਾਂ ਨੇ ਵੀ ਜਲਵੇ ਵਿਖਾਏ ਹਨ। ਇਸ ਪ੍ਰਥਾਇ ਇਕ ਗੱਲ ਪ੍ਰਚਲਿਤ ਹੈ ਕਿ ਕੋਈ ਕੁੜੀ ਆਪਣੇ ਭੂੰਡ ਆਸ਼ਕ ਨਾਲ ਭੱਜ ਗਈ। ਬਹਿਰਹਾਲ, ਉਸ ਦੀ ਮਾਂ ਨਾਲੇ ਤਾਂ ਰੋਈ ਜਾਵੇ ਤੇ ਨਾਲੇ ਆਪਣੀ ਕੁੜੀ ਦੀ ਸਿਫ਼ਤ ਕਰੀ ਜਾਵੇ ਕਿ ਉਂ ਤਾਂ ਕੁੜੀ ਬਾਹਲੀ ਸਿਆਣੀ ਸੀ ਕਿਉਂਕਿ ਉਹ ਤਾਂ ਪਹਿਲਾਂ ਹੀ ਕਹੀ ਜਾਂਦੀ ਸੀ ਕਿ ਬੇਬੇ ਹੁਣ ਆਪਣੇ ਘਰੇ ਇਕ ਜੀਅ ਨਹੀਂ ਰਹਿਣਾ। ਔਰਤਜ਼ਾਤ ਦੀਆਂ ਅਜਿਹੀਆਂ ਮਾੜੀਆਂ ਭੱਦਰਕਾਰੀਆਂ ਦੇ ਹਮੇਸ਼ਾਂ ਹੀ ਮਾੜੇ ਨਤੀਜੇ ਨਿਕਲੇ ਹਨ ਤੇ ਸਾਡੇ ਮਰਦ ਪ੍ਰਧਾਨ ਸਮਾਜ ਨੂੰ ਕੁਲ ਮਿਲਾ ਕੇ ਔਰਤਜ਼ਾਤ ਨੂੰ ਮਾੜਾ ਗਰਦਾਨਣ ਦਾ ਮੌਕਾ ਮਿਲਿਆ ਹੈ।

ਇਸ ਸੰਦਰਭ ਵਿਚ ਕਿਹਾ ਜਾ ਸਕਦਾ ਹੈ ਕਿ ਸਾਡੇ ਵੇਦ-ਗ੍ਰੰਥਾਂ ਤੇ ਗੁਰੂਆਂ-ਪੀਰਾਂ ਨੇ ਤਾਂ ਬੇਸ਼ੱਕ ਨਾਰੀ ਸ਼ਕਤੀ ਨੂੰ ਸੰਸਾਰ ਦੀ ਸਿਰਜਣਾ ਦਾ ਮੂਲ ਮੰਨਿਆ ਹੈ, ਪਰ ਅਸੀਂ ਕਹਿਣ ਦੀ ਖਾਤਿਰ ਤਾਂ ਔਰਤ ਨੂੰ ਜਗਤ ਜਣਨੀ, ਨਾਰੀ ਸ਼ਕਤੀ ਤੇ ਨਾਰੀ-ਨਰਾਇਣੀ ਮੰਨਿਆ ਹੈ। ਇਸ ਦੇ ਬਾਵਜੂਦ ਵੀ ਅਸੀਂ ਆਪਣੀ ਹਉਮੈ ਤੇ ਹੈਂਕੜ ਦੇ ਕਾਰਨ ਮੁਢ ਕਦੀਮ ਤੋਂ ਹੀ ਔਰਤ ਨੂੰ ਆਪਣੇ ਤੋਂ ਨੀਵਾਂ ਤੇ ਆਪਣੇ ਆਪ ਨੂੰ ਦੁੱਧ-ਧੋਤਾ ਸਮਝਿਆ ਹੈ। ਸਭ ਤੋਂ ਮਾੜੀ ਗੱਲ ਤਾਂ ਇਹ ਰਹੀ ਹੈ ਕਿ ਸਾਡੇ ਦੇਸ਼ ਵਿਚ ਲੜਕੀ ਦੇ ਜਨਮ ਨੂੰ ਹੀ ਬੁਰਾ ਮੰਨਿਆ ਜਾਂਦਾ ਰਿਹਾ ਹੈ। ਰੱਬ ਦਾ ਬਖਸ਼ਿਆ ਕੋਈ ਘਰ ਜਾਂ ਕੋਈ ਬੰਦਾ ਨਹੀਂ ਹੋਵੇ ਗਾ, ਜੋ ਰੱਬ ਤੋਂ ਸੰਤਾਨ ਮੰਗਦਾ ਹੋਇਆ ਪੁੱਤਰ ਦੀ ਥਾਂ ਪੁੱਤਰੀ ਦੀ ਦਾਤ ਮੰਗਦਾ ਹੋਵੇ। ਇਸ ਲਈ ਜਦੋਂ ਲੜਕੀ ਦਾ ਜਨਮ ਹੁੰਦਾ ਤਾਂ ਉਦੋਂ ਹੀ ਉਸ ਨੂੰ ਖਤਮ ਕਰ ਦਿੱਤਾ ਜਾਂਦਾ ਸੀ। ਹੁਣ ਤਾਂ ਜਨਮ ਤੋਂ ਪਹਿਲਾਂ ਭਰੂਣ ਹੱਤਿਆ ਦੀ ਲਾਹਨਤ ਨਾਲ ਹੀ ਔਰਤ ਦਾ ਨਾਮੋ-ਨਿਸ਼ਾਨ ਹੀ ਮਿਟਾ ਦਿੱਤਾ ਜਾਂਦਾ ਹੈ।

ਔਰਤਜ਼ਾਤ ਦੀ ਬੇਕਦਰੀ ਦੇ ਕੁੱਲ ਮਿਲਾ ਕੇ ਭੈੜੇ ਨਤੀਜੇ ਹੀ ਨਿਕਲੇ ਹਨ। ਸਭ ਤੋਂ

ਮਾੜਾ ਨਤੀਜਾ ਤਾਂ ਇਹ ਨਿਕਲਿਆ ਹੈ ਕਿ ਬੰਦਿਆਂ ਦੀ ਨਿਸਬਤ ਔਰਤਾਂ ਦੀ ਗਿਣਤੀ ਹਮੇਸ਼ਾਂ ਹੀ ਘੱਟ ਰਹੀ ਹੈ, ਜਿਸ ਨਾਲ ਪੰਜਾਬੀ ਸਮਾਜ ਦੀ ਹਰ ਪੀੜ੍ਹੀ ਵਿਚ ਛੜਿਆਂ ਭਾਵ ਅਣ-ਵਿਆਹੇ ਕੰਵਾਰੇ ਮਰਦਾਂ ਦੇ ਇਕ ਨਵੇਂ ਤਬਕੇ ਨੇ ਜਨਮ ਲਿਆ ਹੈ। ਪੰਜਾਬੀ ਸਮਾਜ ਵਿਚ ਇਨ੍ਹਾਂ ਛੜਿਆਂ ਦੀ ਹਾਲਤ ਵਿਆਹ ਦੀ ਗੱਡੀਉਂ ਖੁੰਝੇ ਬੰਦੇ ਵਰਗੀ ਹੁੰਦੀ ਹੈ। ਉਹ ਵਿਆਹ ਦੇ ਲਈ ਬੇਅੰਤ ਕਰਣ-ਪਲਾਹ ਕਰਦਾ ਹੈ। ਕਿਤੇ ਬਾਗੜ, ਕਿਤੇ ਬਾਂਗਰ, ਕਿਤੇ ਅਸਾਮ, ਬਿਹਾਰ ਤੋਂ ਵਿਕਦੀਆਂ-ਵਿਕਾਉਂਦੀਆਂ ਨਾਰਾਂ ਭਾਲਦਾ ਫਿਰਦਾ ਹੈ। ਹੋਰ ਨਹੀਂ ਤਾਂ ਆਪਣੇ ਪਿੰਡ ਵਿਚ ਹੀ ਅੱਕੀਂ-ਪਲਾਹੀਂ ਹੱਥ ਮਾਰਦਾ ਠਿੱਬੇ ਘੜੀਸਦਾ ਫਿਰਦਾ ਹੈ। ਆਪਣੀਆਂ ਕਰਤੂਤਾਂ ਕਰਕੇ ਅਕਸਰ ਛੜੇ ਜੁੱਤੀ-ਛਿੱਤਰ ਦੇ ਯਾਰ ਹੀ ਬਣਦੇ ਹਨ। ਸਾਡੇ ਲੌਕਿਕ ਸਾਹਿਤ ਵਿਚ ਛੜਿਆਂ ਸਬੰਧੀ ਅਨੇਕਾਂ ਹੀ ਅਠਖੇਲੀਆਂ ਕਰਦੀਆਂ ਸ਼ੁਗਲੀ ਬੋਲੀਆਂ ਹਨ; ਜੋ ਕਿ ਇਨ੍ਹਾਂ ਦੀਆਂ ਕਰਤੂਤਾਂ ਨੂੰ ਇੰਨ-ਬਿੰਨ ਬਿਆਨ ਕਰਦੀਆਂ ਹਨ। ਜਿਵੇਂ ਕਿ 'ਬੋਲੀ ਪਾਈਏ-ਬੋਲੀ ਪਾਈਏ, ਕਰੀਏ ਨਾ ਗਿਟ ਮਿਟ ਜੀ; ਬੋਲੀ ਮਾਰੀਏ ਸਿਧੀ ਛੜੇ ਦੀ ਹਿਕ ਵਿਚ ਜੀ'। ਇਉਂ ਹੀ

* ਛੜੇ ਜੁੱਤੀਆਂ ਖਾਣ ਦੇ ਮਾਰੇ, ਲੰਘਦੇ ਖੰਘੂਰਾ ਮਾਰ ਕੇ।
* ਕਾਹਨੂੰ ਦੇਨੀ ਐਂ ਕਪੱਤੀਏ ਗਾਲਾਂ, ਛੜੇ ਦਾ ਕਿਹੜਾ ਪੁੱਤ ਮਰਜੂ।
* ਅਸੀਂ ਰੱਬ ਦੇ ਪ੍ਰਾਹੁਣੇ ਆਏ, ਲੋਕੀਂ ਸਾਨੂੰ ਛੜੇ ਆਖਦੇ।

ਛੜਿਆਂ ਦੀ ਅਤ੍ਰਿਪਤ ਪਿਆਰ ਲਾਲਸਾ ਨੇ ਉਨ੍ਹਾਂ ਨੂੰ ਸਮਾਜ ਦਾ ਇਕ ਵਿਲੱਖਣ ਹੀ ਤਬਕਾ ਬਣਾ ਦਿੱਤਾ ਹੈ। ਉਨ੍ਹਾਂ ਦੇ ਇਸ਼ਕੀਆ ਤੇ ਫੱਕਰ ਜੀਵਨ ਦੀਆਂ ਬੇਅੰਤ ਗੱਲਾਂ ਹਨ। ਪੰਜਾਬੀ ਸਮਾਜ ਵਿਚ ਬੂਬਣੇ ਸਾਧਾਂ, ਮਰਾਸੀਆਂ, ਫੌਜੀਆਂ ਤੇ ਜੱਟਾਂ ਵਾਂਗ ਛੜਿਆਂ ਦੀਆਂ ਗੱਲਾਂ ਘਰ-ਘਰ ਹੁੰਦੀਆਂ ਹਨ। ਛੜਿਆਂ ਦੇ ਘਰ ਦੀ ਨਿਸ਼ਾਨੀ ਆਪਣੇ ਆਪ ਵਿਚ ਵੱਖਰੀ ਹੀ ਹੁੰਦੀ ਹੈ। ਇਉਂ ਹੀ ਇਨ੍ਹਾਂ ਦੀਆਂ ਗੱਲਾਂਬਾਤਾਂ ਵੀ ਨਿਆਰੀਆਂ ਹੀ ਹੁੰਦੀਆਂ ਹਨ। ਛੜਿਆਂ ਸਬੰਧੀ ਵੰਨਗੀ ਮਾਤਰ ਕੁਝ ਕੁ ਬੋਲੀਆਂ ਇਸ ਪ੍ਰਕਾਰ ਹਨ:-

* ਜਿਥੇ ਚੁੱਲ੍ਹੇ ਅੱਗ, ਨਾ ਘੜੇ ਪਾਣੀ, ਉਹ ਘਰ ਛੜਿਆਂ ਦਾ।
* ਰੰਨਾਂ ਵਾਲਿਆਂ ਦੇ ਪੱਕਣ ਪਰੌਂਠੇ, ਛੜਿਆਂ ਦੀ ਅੱਗ ਨਾ ਬਲੇ।
* ਜਿਥੇ ਕੂੰਡਾ-ਘੋਟਣਾ ਖੜਕੇ, ਉਹ ਘਰ ਛੜਿਆਂ ਦਾ।
* ਜਿਥੇ ਸ਼ੀਸ਼ਾ-ਮੋਚਣਾ ਖੜਕੇ, ਉਹ ਘਰ ਛੜਿਆਂ ਦਾ।
* ਛੜਿਆਂ ਦਾ ਸ਼ੌਕ ਬੁਰਾ, ਕੱਟਾ ਮੁੰਨ ਕੇ ਝਾਂਜਰਾਂ ਪਾਈਆਂ।
* ਜਿਥੇ ਲੱਗਣ ਤੇਲ ਦੇ ਤੜਕੇ, ਉਹ ਘਰ ਛੜਿਆਂ ਦਾ।
* ਕੌੜੀ ਨਿੰਮ ਨੂੰ ਪਤਾਸੇ ਲਗਦੇ, ਵਿਹੜੇ ਛੜਿਆਂ ਦੇ।
* ਕੋਈ ਡਰਦੀ ਪੀਹਣ ਨਾ ਜਾਵੇ, ਛੜਿਆਂ ਦੇ ਦੋ ਚੱਕੀਆਂ।
* ਮੇਲਾ ਮੁਕਸਰ ਦਾ, ਛੜਿਆਂ ਡਰੋਲੀ ਜਾਣਾ।

* ਲੰਡਾ ਟੱਟੂ, ਲਾਹੌਰ ਦਾ ਦਰਿਆ
* ਗੋਰੀ ਦਾ ਮਾਸ; ਚੂੰਡੀਆਂ ਜੋਗਾ
* ਲੰਡਾ ਚਿੜਾ ਪਹਾੜਾਂ ਦਾ ਸਾਥੀ
* ਲੰਡਾ ਲੁੱਚਾ ਚੌਧਰੀ; ਗੁੰਡੀ ਰੰਨ ਪ੍ਰਧਾਨ
* 'ਗਰੀਬ ਦੀ ਜ਼ੋਰੂ ਸਭ ਦੀ ਭਾਬੀ'

ਕਬੀਲਦਾਰੀ ਤੋਂ ਬਿਨਾਂ ਛੜਿਆਂ ਦਾ ਜੀਵਨ ਬੇਸ਼ੱਕ ਫੱਕਰਗੀਰੀ ਦਾ ਹੁੰਦਾ ਹੈ। ਪਰ ਛੜੇ ਵੀ ਮੰਨਦੇ ਹਨ ਕਿ ਇਹ ਕੋਈ ਜਿਉਣ ਨਹੀਂ। ਬੱਸ ਉਹ ਸਮਝਦੇ ਹਨ ਕਿ ਇਹ ਜੀਵਨ ਤਾਂ ਬੱਸ ਦਿਨ-ਕਟੀ ਹੀ ਹੈ। ਇਸ ਲਈ ਉਹ ਅਕਸਰ ਜਾਂ ਤਾਂ ਬੂਬਣੇ ਸਾਧਾਂ ਦੇ ਡੇਰਿਆਂ ਤੇ ਧੂਣਿਆਂ 'ਤੇ ਬੈਠੇ ਮਿਲਣਗੇ ਅਤੇ ਜਾਂ ਅਮਲੀਆਂ ਦੇ ਨਸ਼ੇਪੱਤੇ ਦੀਆਂ ਗੁਪਤ ਬੈਠਕਾਂ ਵਿਚ ਮਿਲਣਗੇ। ਛੜੇ ਦਿਨ ਟਪਾਉਣ ਲਈ ਨਸ਼ੇਪੱਤੇ ਕਰਦੇ ਤੇ ਸ਼ੇਖਚਿੱਲੀ ਵਾਂਗੂੰ ਕੋਈ ਇਸ਼ਕ-ਮੁਸ਼ਕ ਦੀਆਂ ਸਬੀਲਾਂ ਘੜਦੇ ਰਹਿੰਦੇ ਹਨ। ਇਸ ਲਈ ਹੀ ਤਾਂ ਇਨ੍ਹਾਂ ਦੇ ਕਾਰਿਆਂ ਬਾਰੇ ਬੋਲੀਆਂ ਪ੍ਰਸਿੱਧ ਹਨ, ਜਿਵੇਂ ਕਿ ਛੜੇ ਵੀ ਪਿੰਡ ਦੀ ਸੋਹਣੀ ਤੀਵੀਂ-ਮਾਨੀ ਨੂੰ ਆਪਣੇ ਹੀ ਅੰਦਾਜ਼ ਵਿਚ ਦੇਖਦੇ ਹਨ ਜਿਵੇਂ ਕਿ ਛੜਿਆਂ ਦੀਆਂ ਬੋਲੀਆਂ ਤੋਂ ਜ਼ਾਹਿਰ ਹੈ ਕਿ 'ਗੋਰੀ ਰੰਨ ਦਾ ਕੀ ਸਲਾਹੀਏ, ਜਿਉਂ ਮੱਖਣ ਦਾ ਪੇੜਾ, ਆਉਂਦਾ-ਜਾਂਦਾ ਰਾਹੀ ਮੁਸਾਫਿਰ ਮੁੜ-ਮੁੜ ਮਾਰੇ ਗੇੜਾ'।

ਇਉਂ ਹੀ 'ਮਧਰੀ ਰੰਨ ਦਾ ਕੀ ਸਲਾਹੀਏ, ਜਿਉਂ ਚਰਖੇ ਦਾ ਮੁੰਨਾ, ਵਿਹੜੇ ਦੇ ਵਿਚ ਬੈਠੀ ਰੋਵੇ, ਵਿਹੜਾ ਸੁੰਨ-ਮਸੁੰਨਾ'। ਇਸ ਤਰ੍ਹਾਂ ਹੀ 'ਮੋਟੀ ਰੰਨ ਦਾ ਕੀ ਸਲਾਹੀਏ, ਕੱਲੀ ਮੰਜਾ ਮੱਲੇ, ਡਰਦਾ ਖਸਮ ਨੇੜੇ ਨਾ ਆਵੇ, ਦੂਰੋਂ ਪੱਖਾ ਝੱਲੇ' ਜਾਂ 'ਪਤਲੀ ਰੰਨ ਦਾ ਕੀ ਸਲਾਹੀਏ, ਬੈਠੀ ਮੰਜੀ 'ਤੇ ਚੜ੍ਹ ਕੇ, ਪਿੰਡੇ ਨੂੰ ਜੇ ਹੱਥ ਲਾਈਏ, ਕਾਗਤ ਵਾਂਗੂੰ ਖੜਕੇ'। ਛੜਿਆਂ ਨੂੰ ਹਰ ਜ਼ਨਾਨੀ ਹੀ ਸੋਹਣੀ ਦਿਸਦੀ ਹੈ। ਫਿਰ ਜੇ ਕਿਤੇ ਜ਼ਨਾਨੀ ਗੋਰੀ-ਚਿੱਟੀ ਹੋਵੇ ਤਾਂ ਕਹਿਣਾ ਹੀ ਕੀ। ਗੋਰੇ ਰੰਗ ਸਬੰਧੀ ਛੜਿਆਂ ਦੀਆਂ ਕਈ ਬੋਲੀਆਂ ਪ੍ਰਚਲਿਤ ਹਨ। ਜਿਵੇਂ ਕਿ :-

* ਗੋਰੇ ਰੰਗ 'ਤੇ ਝਰੀਟਾਂ ਆਈਆਂ, ਬੇਰੀਆਂ ਦੇ ਬੇਰ ਖਾਣੀਏ।
* ਗੋਰਾ ਰੰਗ ਨਾ ਕਿਸੇ ਨੂੰ ਰੱਬ ਦੇਵੇ, ਸਾਰਾ ਪਿੰਡ ਵੈਰ ਪੈ ਗਿਆ।
* ਮਰ ਜਾਣ ਰੱਬ ਕਰਕੇ ਸੋਹਣੀਆਂ ਰੰਨਾਂ ਦੇ ਰਾਖੇ,
* ਗੋਰੇ ਰੰਗ ਨੇ ਸਦਾ ਨਹੀਂ ਰਹਿਣਾ, ਭਰ-ਭਰ ਵੰਡ ਮੁੱਠੀਆਂ।
* ਇਸ਼ਕ ਕਮਾਉਣਾ ਜੇ ਤੂੰ, ਚੱਕਦੇ ਜਾਨ ਦਾ ਧੜਕਾ।

ਬੇਸ਼ੱਕ ਪਿੰਡਾਂ ਵਿਚ ਬੰਦਿਆਂ ਦੀ ਛੜਿਆਂ ਨਾਲ ਦਿਲੀ ਹਮਦਰਦੀ ਤਾਂ ਕਦੇ ਵੀ ਨਹੀਂ ਹੁੰਦੀ, ਪਰ ਜ਼ਨਾਨੀਆਂ ਤੇ ਖਾਸ ਤੌਰ 'ਤੇ ਛੜਿਆਂ ਦੀਆਂ ਭਰਜਾਈਆਂ ਵਿਚ ਉਨ੍ਹਾਂ ਲਈ ਹਮੇਸ਼ਾਂ ਹੀ ਇਕ ਸੰਵੇਦਨਾ ਦਾ ਸੀਰ ਹੁੰਦਾ ਹੈ। ਸਾਡੇ ਲੋਕ ਗੀਤਾਂ ਦੁਆਰਾ ਵਿਆਂਹਦੜ ਨਾਰਾਂ ਅੰਗਰੇਜ਼ ਹਾਕਮਾਂ ਨੂੰ ਸਲਾਹ ਦਿੰਦੀਆਂ ਸਨ ਕਿ ਜੇ ਤੂੰ ਸਾਡੀ ਮੰਨੇ ਤਾਂ 'ਰੰਨਾਂ

ਵਾਲਿਆਂ ਤੋਂ ਜੰਗ ਨਹੀਂ ਜਿੱਤੀ ਜਾਣੀ; ਛੜਿਆਂ ਨੂੰ ਲੈ ਜਾ ਲਾਮ ’ਤੇ, ਜਿੱਤ ਹੋਜੂਗੀ ਫਿਰੰਗੀਆ ਤੇਰੀ।’

ਬਹਿਰਹਾਲ, ਛੜੇ ਲੋਕ ਦੁਨੀਆਂ ਦੇ ਵਿਅੰਗ ਸਹਿ-ਸਹਿ ਕੇ ਆਪ ਸਮਾਜ ਪ੍ਰਤੀ ਅਕਸਰ ਇੰਨੇ ਕੌੜੇ ਹੋ ਜਾਂਦੇ ਹਨ ਕਿ ਰਹੇ ਰੱਬ ਦਾ ਨਾਂ। ਫਿਰ ਇਹ ਸਮਾਜ ’ਤੇ ਵੀ ਮੋੜਵੇਂ ਪਲਟਵਾਰ ਕਰਦੇ ਹਨ; ਜਿਵੇਂ ਕਿ

* ਜਦੋਂ ਵੇਖਿਆ ਛੜਾ ਰੰਡੀ ਦੇ ਘਰ ਵੜਦਾ, ਮਚਗੀ ਤੰਦੂਰ ’ਤੇ ਖੜੀ।
* ਜੱਟੀਆਂ ਨੇ ਜੱਟ ਕਰ ਲਏ, ਰੰਡੀ ਬਾਹਮਣੀ ਕਿੱਧਰ ਨੂੰ ਜਾਵੇ।
* ਪਾਣੀ ਰੰਡੀ ਦੇ ਖੇਤ ਨੂੰ ਜਾਵੇ, ਲੰਬੜਾਂ ਦਾ ਖੂਹ ਵਗਦਾ।

ਖੈਰ! ਸਮਾਜ ਦੇ ਚੰਗੇ ਤੇ ਮਾੜੇ ਸਮਾਜਿਕ ਚੜਾਵਾਂ ਤੇ ਉਤਰਾਵਾਂ ਬਾਰੇ ਤਾਂ ਰੱਬ ਹੀ ਜਾਣੇ, ਪਰ ਇਹ ਛੜਿਆਂ ਦੀ ਜਮਾਤ ਸਾਡੇ ਸਮਾਜ ਤੇ ਪੰਜਾਬੀ ਸਾਹਿਤ ਦਾ ਇਕ ਮਨੋਰੰਜਨੀ ਅੰਗ ਹੋ ਨਿਬੜੀ ਹੈ। ਇਸ ਸੰਦਰਭ ਵਿਚ ਸਮੁੱਚੇ ਤੌਰ ’ਤੇ ਪੰਜਾਬੀ ਸੁਭਾਅ ਵਿਚ ਵਿਅੰਗ, ਟੁੰਣਕ-ਟੁੰਣਕਾ, ਟਕੋਰ, ਨਗੋਚ ਤੇ ਤਾਨ੍ਹੇ-ਮਿਹਣੇ ਆਟੇ ਨਾਲ ਪਲੇਥਣ ਵਾਂਗ ਗੁਝੇ ਹੋਏ ਹਨ। ਇਸ ਪ੍ਰਸੰਗ ਵਿਚ ਖਾਸ ਕਰਕੇ ਇਸ਼ਕ-ਮੁਸ਼ਕ ਦੇ ਪੱਟੇ ਗੱਭਰੂਆਂ, ਠੇਠਰ ਜਿਹੇ ਅਧਖੜ ਉਮਰ ਦੇ ਬੰਦਿਆਂ ਤੇ ਬੁੜ੍ਹੇ-ਠੇਰਿਆਂ ਸਬੰਧੀ ਬੜੀਆਂ ਗੱਲਾਂ ਬਣੀਆਂ ਹਨ।

ਪੰਜਾਬ ਪੁਲਿਸ ਦਾ ਮੁਖੀ ਰਹਿ ਚੁਕਾ ਸਾਬਕਾ ਆਈ.ਜੀ. ਸ੍ਰ. ਭਗਵਾਨ ਸਿੰਘ ਦਾਨੇ ਵਾਲੀਆ ਆਪਣੇ ਉਸ ਸਮੇਂ ਦੇ ਮਸ਼ਹੂਰ ਐੱਸ.ਐੱਸ.ਪੀ ਪੂਰਨ ਸਿੰਘ ਸਰਹਾਲੀ ਵਾਲੇ ਬਾਰੇ ਲਿਖਦਾ ਹੈ ਕਿ ਉਹ ਠੇਠਰ ਕਿਸਮ ਦੇ ਬੰਦਿਆਂ ਸਬੰਧੀ “ਨਾਲੇ ਮੁੰਡਾ ਰਾਤ ਰਹਿ ਗਿਆ, ਨਾਲੇ ਦੇ ਗਿਆ ਦੁਆਨੀ ਖੋਟੀ” ਤੇ “ਏਥੇ ਦਾੜ੍ਹੀ ਝਾੜ ਕੰਜਰਾ, ਤੇਰੀ ਦਾੜ੍ਹੀ ਵਿਚ ਲੌਂਗ ਗੁਆਚਾ” ਜਿਹੀਆਂ ਬੋਲੀਆਂ ਪਾਉਂਦਾ ਹੁੰਦਾ ਸੀ। ਫਿਰ ਅੱਗੋਂ ਪੰਜਾਬਣ ਵੀ ਆਪਣਾ ਪੱਕਾ ਫੈਸਲਾ ਸੁਣਾਉਂਦੀ ਹੋਈ ਕਹਿੰਦੀ ਹੈ ਕਿ “ਦਾੜ੍ਹੀ ਤੇਰੀ ਮੁੰਨ ਘੱਤਣੀ, ਪਰ ਅਸਾਂ ਲੌਂਗ ਲੱਭਣੋਂ ਨਹੀਂ ਛੱਡਣਾ।”

ਬੇਸ਼ੱਕ ਸਾਧ-ਸੰਤ ਪੰਜਾਬੀ ਸਮਾਜ ਦੇ ਗੁਰੂ ਗੋਰਖ ਨਾਥ ਦੇ ਸਮੇਂ ਤੋਂ ਹੀ ਪੂਜਨੀਕ ਪੁਰਸ਼ ਰਹੇ ਹਨ। ਵੀਹਵੀਂ ਸਦੀ ਦੇ ਸ਼ੁਰੂ ਤੋਂ ਲੈ ਕੇ ਪਹਿਲੇ ਅੱਧ ਤੱਕ ਪੇਂਡੂ ਜੀਵਨ ਵਿਚ ਸਾਧਾਂ ਦੇ ਡੇਰਿਆਂ ਦਾ ਇਕ ਵੱਖਰਾ ਹੀ ਸਥਾਨ ਤੇ ਸਨਮਾਨ ਰਿਹਾ ਹੈ। ਪਰ ਜਦੋਂ ਤੋਂ ਡੇਰਿਆਂ ਦੇ ਸਾਧਾਂ ਨੂੰ ਵੀ ਨਵੇਂ ਜ਼ਮਾਨੇ ਦੀਆਂ ਹਵਾਵਾਂ ਨੇ ਆਪਣੀ ਜਕੜ ਵਿਚ ਲਿਆ ਹੈ ਤਾਂ ਬਹੁਤੇ ਡੇਰੇ ਵੀ ਦੁਰਾਚਾਰ ਦੇ ਸ਼ਿਕਾਰ ਹੋ ਗਏ ਹਨ। ਇਨ੍ਹਾਂ ਡੇਰਿਆਂ ਦੀ ਹੋ ਰਹੀ ਖੁਨਾਮੀ ਨੂੰ ਵੇਖ ਕੇ ਜਾਗਰੂਕ ਤੇ ਖਾਸ ਤੌਰ ’ਤੇ ਧਰਮੀ ਲੋਕ ਹਿਕਾਰਤ ਨਾਲ ਇਨ੍ਹਾਂ ਨੂੰ ‘ਡੇਰਾਵਾਦ’ ਜਿਹਾ ਬਦਨੁੰਮਾਂ ਨਾਮ ਦੇਣ ਲੱਗ ਪਏ ਹਨ। ਜਦੋਂ ਸਾਧਾਂ ਸਬੰਧੀ ਵਿਅੰਗਮਈ ਟੋਟਕਿਆਂ ਦੀ ਗੱਲ ਚੱਲ ਰਹੀ ਹੈ ਤਾਂ ਜ਼ਾਹਿਰ ਹੈ ਕਿ ਇਹ ਪੰਜਾਬੀ ਸਮਾਜ ਵਿਚ ਉਦੋਂ ਪ੍ਰਚੱਲਿਤ ਹੋਏ ਜਦੋਂ ਬੂਬਣੇ ਸਾਧ ਨਸ਼ੇਪੱਤੇ, ਸੱਟੇਬਾਜ਼ੀ ਜਿਹੀਆਂ ਕੁਰਿਹਤੀ ਵਹਿਵਤਾਂ

ਕਰਨ ਲੱਗ ਪਏ ਸਨ। ਇਨ੍ਹਾਂ ਵਿਚੋਂ ਕੁਝ ਕੁ ਬੋਲੀਆਂ-ਟੋਟਕੇ ਵੰਨਗੀ ਮਾਤਰ ਇਉਂ ਹਨ:-

* ਤਵੀਤ ਕਰਾ ਦੇ ਸਾਧਾ, ਮੰਗਵੇਂ ਆਟੇ ਦਾ।

* ਮੁੰਡਾ ਛੱਡ ਗਿਆ ਗਲੀ ਦਾ ਖਹਿੜਾ, ਪੰਜਾਂ ਦੇ ਤਵੀਤ ਬਦਲੇ।

* ਕੀਹਦੇ-ਕੀਹਦੇ ਪੈਰੀ ਹੱਥ ਲਾਈਏ, ਸੰਤਾਂ ਦੇ ਵਗ ਫਿਰਦੇ।

* ਤੇਰੀ ਚੁੱਕ ਨੀ ਮਸੀਤ ਲਿਜਾਣੀ, ਰਾਹੀਆਂ ਨੇ ਰਾਤ ਕੱਟਣੀ।

* ਰੱਬ ਫਿਰਦਾ ਸੀ ਧੰਨੇ ਦੇ ਖੁਰ ਵੱਢਦਾ, ਉਨ੍ਹਾਂ ਕਿਹੜਾ ਕੱਛ ਪਾਈ ਸੀ।

* ਟਾਂਡ ਮੁਨਾਏ, ਤੀਨ ਗੁਣ, ਸਿਰ ਕੀ ਮਿਟੀਓ ਖਾਜ। ਚੰਗਾ ਚੋਖੋ ਖਾਣ ਨੂੰ ਲੋਕ ਕਹੇਂ ਮਹਾਰਾਜ। (ਢੱਡ ਸਾਰੰਗੀ) ਜ਼ਾਹਿਰ ਹੈ ਕਿ ਸਾਡੇ ਪੰਜਾਬੀ ਤੇ ਖ਼ਾਸ ਕਰਕੇ ਪੇਂਡੂ ਸਮਾਜ ਦੇ ਹਾਸੇ-ਠੱਠੇ ਵਿਚ ਰਮਜ਼ ਤੇ ਤਨਜ਼ ਵੀ ਪ੍ਰਤੱਖ ਦਿਸਦੀ ਹੈ।

ਇਸ ਸਾਡੀਆਂ ਲੋਕ ਬੋਲੀਆਂ ਵਿਚ ਰਮਜ਼, ਤਨਜ਼ ਤੇ ਨਿਹੋਰੇ ਦੇ ਪ੍ਰਸੰਗ ਵਿਚ ਹੀ ਦਿਉਰਾਂ ਤੇ ਭਰਜਾਈਆਂ ਦੀ ਆਪਸੀ ਗਿਟਮਿਟ ਤੇ ਛੇੜਛਾੜ ਸਬੰਧੀ ਕਈ ਬੋਲੀਆਂ ਬਣੀਆਂ ਹਨ। ਇਉਂ ਹੀ ਆਪਣੇ ਸੌਹਰੇ ਤੇ ਜੇਠ ਤੋਂ ਘੁੰਡ ਪ੍ਰਥਾ ਦੇ ਕਾਰਨ ਉਪਜੀ ਸੰਗ-ਝੇਪ ਦੇ ਕਾਰਨ ਵੀ ਕਈ ਬੋਲੀਆਂ ਹੋਂਦ ਵਿਚ ਆਈਆਂ ਹਨ, ਜਿਵੇਂ ਕਿ 'ਵਿਹੜੇ ਵੜਦਾ ਖ਼ਬਰ ਨਹੀਂ ਕਰਦਾ, ਬਾਪੂ ਗਲ ਟੱਲ ਪਾ ਦਿਓ', 'ਕੋਰੀ ਕੋਰੀ ਕੂੰਡੀ ਵਿਚ ਮਿਰਚਾਂ ਮੈਂ ਰਗੜਾਂ, ਸਹੁਰੇ ਦੀਆਂ ਅੱਖਾਂ ਵਿਚ ਪਾ ਦੇਣੀਆਂ, ਘੁੰਡ ਕੱਢਣੇ ਦੀ ਅਲਖ ਮੁਕਾ ਦੇਣੀਆਂ'।

ਕਾਲੀ ਕੁੱਤੀ ਦੇ ਝਾਂਜਰਾਂ ਪਾਈਆਂ, ਠਾਣੇਦਾਰ ਹੱਸਦਾ ਫਿਰੇ।

ਚੱਕੀ ਹੋਈ ਲੰਬੜਾਂ ਦੀ ਥਾਣੇਦਾਰ ਦੇ ਬਰਾਬਰ ਬੋਲੇ।

ਡਿੱਗੀ ਖੋਤੇ ਤੋਂ ਗੁੱਸਾ ਘੁਮਿਆਰ 'ਤੇ।

ਢਿੱਡੋਂ ਭੁੱਖੀ ਤੇ ਡਕਾਰ ਮਖਾਣਿਆਂ ਦੇ।

ਲੌਂਗ ਤੇਰੀਆਂ ਮੁੱਛਾਂ ਵਿਚ ਰੁਲਿਆ, ਤਿੰਨ ਦਿਨ ਟੋਲਦੀ ਰਹੀ।

ਸੌਂਹ ਗਊ ਦੀ ਝੂਠ ਨਾ ਬੋਲਾਂ, ਬੱਕਰੀ ਨੂੰ ਊਠ ਜੰਮਿਆ।

ਲੰਬੜਾਂ ਦੇ ਸੰਨ੍ਹ ਲੱਗ-ਗੀ, ਅੰਦਰੋਂ ਨਿਕਲੀ ਸਾਗ ਦੀ ਤੌੜੀ।

ਲਾਹੌਰ ਦੇ ਸ਼ੁਕੀਨ, ਬੋਝੇ ਵਿਚ ਵਿਚ ਗਾਜਰਾਂ।

ਚਿੱਟੇ ਕਪੜੇ ਤੇ ਖੀਸੇ ਖਾਲੀ, ਹੁਣ ਦੇ ਬਾਬੂਆਂ ਦੇ।

ਵੱਡਿਆ ਸ਼ੁਕੀਨਾਂ ਤੇਰੀ ਡੱਬ ਵਿਚ ਅਧੀਆ ਖੜਕੇ ਵੇ।

ਦੰਦਾਂ ਦਾ ਪੀਠਾ ਮੰਦਾ, ਚੱਕੀ ਦਾ ਪੀਠਾ ਚੰਗਾ।

## ਪ੍ਰਸ਼ਾਸਨਿਕ ਖੇਤਰ ਵਿਚ ਸੁਭਾਵਿਕ ਜਿਹੇ ਹਾਸੇ-ਮਖੌਲ :-

ਪ੍ਰਸ਼ਾਸਨਿਕ ਖੇਤਰ ਵਿਚ ਹਾਸੇ-ਠੱਠੇ ਤੇ ਖੁਸ਼ੀ ਦੀ ਬੜੀ ਗੁੰਜਾਇਸ਼ ਹੁੰਦੀ ਹੈ, ਪਰ ਅਸੀਂ ਜਨਾਬੀ ਦੀ ਟੌਹਰ ਵਿਚ ਅਜਾਈਂ ਗੁਆ ਦਿੰਦੇ ਹਾਂ। ਕਿਸੇ ਵੀ ਸਰਵਿਸ ਵਿਚ ਅਜਿਹੇ ਹਾਸੇ-ਮਖੌਲਾਂ ਨੂੰ ਆਮ ਤੌਰ 'ਤੇ 'ਹਿਊਮਰ ਇਨ ਯੂਨੀਫਾਰਮ' ਕਿਹਾ ਜਾਂਦਾ ਹੈ। ਬੇ

ਸ਼ੱਕ ਪ੍ਰਸ਼ਾਸਨਿਕ ਅਦਾਰਿਆਂ ਨੂੰ ਦਰਪੇਸ਼ ਵੱਡੇ-ਵੱਡੇ ਮਸਲਿਆਂ ਦੇ ਤਹਿਤ ਅਕਸਰ ਹੀ ਕੋਈ ਨਾ ਕੋਈ ਤਣਾਅ ਬਣਿਆ ਰਹਿੰਦਾ ਹੈ। ਜਿਸ ਵਾਸਤੇ ਕੁਦਰਤ ਵਲੋਂ ਹੀ ਪ੍ਰਸ਼ਾਸਨਿਕ ਵਰਗ ਵਿਚ ਮਾਨਸਿਕ ਤਣਾਅ ਨੂੰ ਘਟਾਉਣ ਲਈ ਕਿਤੇ ਨਾ ਕਿਤੇ ਹਾਸੇ-ਮਖੌਲ, ਹਾਸਰਸੀ ਫੁੱਲਝੜੀਆਂ ਤੇ ਸ਼ਗੂਫ਼ਿਆਂ ਦਾ ਮਾਹੌਲ ਬਣਿਆ ਰਹਿੰਦਾ ਹੈ। ਫਿਰ ਇਹ ਵੀ ਕੁਦਰਤ ਨੂੰ ਮਨਜ਼ੂਰ ਹੈ ਕਿ ਕੋਈ ਵੀ ਆਦਮੀ ਆਪਣੇ ਕਾਰਵਿਹਾਰ ਵਿਚ ਕੋਈ ਨਾ ਕੋਈ ਹਾਸਰਸ ਭਰਪੂਰ ਸਥਿਤੀ ਬਣਾ ਲੈਂਦਾ ਹੈ ਕਿ ਜਿਸ ਨਾਲ ਕੁਦਰਤੀ ਤੌਰ 'ਤੇ ਹੀ ਕੰਮਕਾਜ ਦੇ ਬੋਝ ਤੇ ਤਣਾਅ ਤੋਂ ਕਾਫੀ ਨਿਜਾਤ ਮਿਲ ਜਾਂਦੀ ਹੈ।

ਇਸ ਪ੍ਰਸੰਗ ਵਿਚ ਮੈਨੂੰ ਪਨਸਪ ਵਿਚ ਤੈਨਾਤੀ ਦੇ ਸਮੇਂ ਦੀ ਇਕ ਗੱਲ ਯਾਦ ਆਈ ਹੈ ਕਿ ਲੁਧਿਆਣੇ ਦਾ ਇਕ ਡੀ.ਐੱਮ. ਬਜ਼ਾਤੇ-ਖ਼ੁਦ ਚੰਗਾ ਬੰਦਾ ਸੀ। ਇਕ ਵਾਰ ਉਥੇ 'ਪਾਮ-ਆਇਲ' ਦੀ ਕਿਲਤ ਹੋ ਗਈ ਤਾਂ ਮੈਂ ਉਸ ਨੂੰ ਨੇੜਲੇ ਜ਼ਿਲ੍ਹਿਆਂ ਤੋਂ ਟਰੱਕ ਮੰਗਵਾ ਕੇ ਚੰਡੀਗੜ੍ਹ ਤੋਂ ਪਾਮ-ਆਇਲ ਚੁਕਣ ਲਈ ਕਿਹਾ। ਉਸ ਨੇ ਪਨਸਪ ਦੇ ਏ.ਐੱਮ.ਡੀ. ਨੂੰ ਕਹਿ ਦਿਤਾ ਕਿ ਮੈਂ ਉਸ ਲਈ ਖ਼ੁਦ ਟਰੱਕਾਂ ਦਾ ਇੰਤਜ਼ਾਮ ਕਰਾਂ। ਖ਼ੈਰ! ਮੈਂ ਆਪਣੇ ਸੀਨੀਅਰ ਦਾ ਹੁਕਮ ਤਾਂ ਸਿਰੇ ਚਾੜ੍ਹ ਦਿਤਾ, ਪਰ ਨਾਲ ਹੀ ਉਸ ਨੂੰ ਕਿਹਾ ਕਿ ਸਾਡੇ ਐੱਮ.ਡੀ. ਸਾਹਿਬ ਨੂੰ ਕਿਸੇ ਫ਼ੰਕਸ਼ਨ ਲਈ ਇਕ ਕੁਇੰਟਲ ਕਾਲੇ-ਕਾਲੇ ਗੋਲ ਬੈਂਗਣ ਚਾਹੀਦੇ ਹਨ। ਇਸ ਲਈ ਉਹ ਸਬਜ਼ੀ ਮੰਡੀ ਜਾ ਕੇ ਬੈਂਗਣਾਂ ਦਾ ਭਾਅ ਪੁਛ ਕੇ ਆਵੇ। ਕੋਈ ਘੰਟੇ ਕੁ ਬਾਅਦ ਉਸ ਨੇ ਟੈਲੀਫ਼ੋਨ 'ਤੇ ਮੈਨੂੰ ਬੈਂਗਣਾਂ ਦਾ ਭਾਅ ਦਸ ਦਿਤਾ।

ਇਸ ਉਪਰੰਤ ਮੈਂ ਉਸ ਨੂੰ ਕਿਹਾ ਕਿ ਮੈਂ ਤੇਰੇ ਲਈ ਟਰੱਕਾਂ ਦਾ ਤਾਂ ਇੰਤਜ਼ਾਮ ਕਰ ਰਿਹਾ ਹਾਂ, ਪਰ ਤੂੰ ਮਿਊਂਸਪਲ ਕਮੇਟੀ ਜਾ ਕੇ ਉਨ੍ਹਾਂ ਦੇ ਰਿਕਾਰਡ ਤੋਂ ਲੁਧਿਆਣੇ ਦੇ ਘੰਟਾ ਘਰ ਦੀ ਉਚਾਈ ਪਤਾ ਕਰਕੇ ਦਸ। ਪਰ ਇਸ ਤੋਂ ਬਾਅਦ ਉਸ ਨੇ ਮੈਨੂੰ ਹੈਰਾਨੀ ਨਾਲ ਪੁਛਿਆ ਕਿ ਐੱਮ.ਡੀ. ਸਾਹਿਬ ਨੂੰ ਐਨੇ ਬੈਂਗਣ ਕਿਉਂ ਚਾਹੀਦੇ ਹਨ ਤਾਂ ਮੈਂ ਉਸ ਨੂੰ ਕਿਹਾ ਕਿ ਨਾਲੇ ਤਾਂ ਤੂੰ ਸਾਹਿਬ ਨੂੰ ਭਾਅ ਦਸ ਦੇ ਤੇ ਨਾਲ ਹੀ ਕੋਈ ਹੋਰ ਸੇਵਾ ਪੁਛ ਲੈ। ਖ਼ੈਰ! ਜਦੋਂ ਉਸ ਨੇ ਐੱਮ.ਡੀ. ਸਾਹਿਬ ਨਾਲ ਗੱਲ ਕੀਤੀ ਤਾਂ ਜੋ ਉਸ ਦੀ ਬਾਬ ਹੋਈ, ਬਸ ਉਹ ਹੀ ਜਾਣਦਾ ਹੈ। ਇਸ ਸਾਰੇ ਪ੍ਰਸੰਗ ਵਿਚ ਮੇਰਾ ਮੰਤਵ-ਮਕਸਦ ਸਿਰਫ਼ ਉਸ ਡੀ.ਐੱਮ. ਨੂੰ ਇਹ ਸਮਝਾਉਣਾ ਹੀ ਸੀ ਕਿ ਆਪਣੇ ਸੀਨੀਅਰ ਅਫ਼ਸਰ ਦਾ ਹੁਕਮ ਵਜਾਉਣ ਦੀ ਬਜਾਏ ਉਸ ਤੋਂ ਵੀ ਉਚ ਅਧਿਕਾਰੀ ਦਾ ਓਟ-ਆਸਰਾ ਨਹੀਂ ਲੈਣਾ ਚਾਹੀਦਾ।

ਖ਼ੈਰ! ਪ੍ਰਸ਼ਾਸਨਿਕ ਜੀਵਨ ਵਿਚ ਹਾਸੇ-ਮਜ਼ਾਕ ਤੇ ਖ਼ੁਸ਼-ਗੱਪੀਆਂ ਦੀ ਗੱਲ ਚਲ ਰਹੀ ਹੈ ਤਾਂ ਚਲਦੇ-ਚਲਦੇ ਮੈਨੂੰ ਉਥੋਂ ਦੇ ਬੁੱਢੇ ਦਰਿਆ ਦੇ ਸਬੰਧ ਵਿਚ ਆਪਣੇ ਸਮੇਂ ਦੀ ਇਕ ਗੱਲ ਯਾਦ ਆਈ ਹੈ। ਉਦੋਂ ਇਕ ਰਾਤ ਨੂੰ ਕੋਈ ਦੋ-ਢਾਈ ਵਜੇ ਤਤਕਾਲੀਨ ਐੱਮ.ਐੱਲ.ਏ. ਗੁਸਾਈਂ ਸਾਹਿਬ ਦਾ ਮੈਨੂੰ ਫੋਨ ਆਇਆ ਕਿ ਆਪਣਾ 'ਗੰਦਾ ਨਾਲਾ' ਟੁੱਟ ਗਿਆ ਹੈ, ਤੁਰੰਤ ਕੋਈ ਚਾਰਾਜੋਈ ਕਰੋ। ਉਧਰ ਅਗੇ ਮੈਂ ਨਗਰ-ਨਿਗਮ ਦੀ ਬਿਜਲੀ,

ਪਾਣੀ, ਸਫਾਈ ਤੇ ਸੜਕਾਂ ਸਬੰਧੀ ਰੋਜ਼ਮਰਾ ਦੀ ਸਿਵਲ ਵਾਰ ਲੜਦਾ-ਲੜਦਾ ਥੱਕ ਟੁੱਟ ਕੇ ਖਾਓ-ਪੀਓ ਉਪਰੰਤ 'ਘੋੜੇ ਵੇਚ ਕੇ ਸੁੱਤਾ' ਹੋਇਆ ਸੀ।

ਮੈਨੂੰ ਖਾਧੀ-ਪੀਤੀ ਦੇ ਨਸ਼ੇ ਵਿਚ ਉਨ੍ਹਾਂ ਦੀ ਘਬਰਾਹਟ ਸਬੰਧੀ ਇੰਨੀ ਕੁ ਗੱਲ ਹੀ ਸਮਝ ਆਈ ਕਿ ਕੋਈ ਗੰਦਾ ਨਾਲਾ ਟੁੱਟ ਗਿਆ ਹੈ। ਬਹਿਰਹਾਲ, ਮੈਨੂੰ ਇਕ ਮਾਨਸਿਕ ਜਿਹੇ ਦਬਾਅ ਵਿਚ ਵੀ ਇਕ ਮਖੌਲ ਜਿਹਾ ਸੁਝਿਆ ਤੇ ਮੈਂ ਉਨ੍ਹਾਂ ਨੂੰ ਸੁੱਤ-ਉਨੀਂਦੇ ਵਿਚ ਹੀ ਕਿਹਾ ਕਿ ਜਨਾਬ ਮੇਰਾ ਨਾਲਾ ਤਾਂ ਠੀਕ ਹੈ ਅਤੇ ਜੇ ਤੁਹਾਡਾ ਨਾਲਾ ਟੁੱਟ ਗਿਆ ਹੈ ਤਾਂ ਮੈਂ ਕੀ ਕਰਾਂ।

ਖੈਰ! ਹਾਸਾ ਤਾਂ ਗੁਸਾਈਂ ਸਾਹਿਬ ਦਾ ਵੀ ਨਿਕਲ ਗਿਆ, ਪਰ ਉਹ ਥੋੜ੍ਹੀ ਜਿਹੀ ਤਲਖੀ ਨਾਲ ਬੋਲੇ ਕਿ ਜਨਾਬ ਜਾਗੋ! ਆਪਣੇ ਸ਼ਹਿਰ ਵਾਲਾ ਵੱਡਾ ਗੰਦਾ ਨਾਲਾ ਜੇਲ੍ਹ ਕੋਲੋਂ ਟੁੱਟ ਗਿਆ ਹੈ ਅਤੇ ਉਥੇ ਸਾਰਾ ਇਲਾਕਾ ਅਵਾਜ਼ਾਰ ਹੋ ਰਿਹਾ ਹੈ। ਬਹਿਰਹਾਲ, ਮੈਂ ਆਪਣੀ ਡਿਊਟੀ ਪ੍ਰਤੀ ਨਿਸ਼ਠਾ ਰੱਖਣ ਦੀ ਆਦਤ ਅਨੁਸਾਰ ਤੁਰੰਤ ਅਸ਼ੋਕ ਕੁਮਾਰ ਐੱਸ.ਈ. ਤੇ ਉਨ੍ਹਾਂ ਦੀ ਟੀਮ ਨੂੰ 'ਪੰਜਾਬੀ ਵਿਚ ਗੱਲ ਸਮਝਾ ਕੇ ਟਿੰਡੀ ਦੇ ਬੀਅ' 'ਤੇ ਚੜ੍ਹਾ ਦਿਤਾ। ਅਸ਼ਕੇ ਜਾਈਏ ਨਗਰ-ਨਿਗਮ ਦੀ ਉਸ ਟੀਮ ਦੇ ਕਿ ਜਿਸ ਨੇ ਹਨ੍ਹੇਰੇ ਤੇ ਬੇਵਕਤ ਦੀਆਂ ਦੁਸ਼ਵਾਰੀਆਂ ਦੇ ਬਾਵਜੂਦ ਵੀ ਕੋਈ ਤਿੰਨ ਕੁ ਘੰਟੇ ਦੀ ਸਖਤ ਮਿਹਨਤ ਤੋਂ ਬਾਅਦ ਗੰਦਾ ਨਾਲਾ ਗੰਢ-ਸੰਢ ਦਿਤਾ।

ਬਹਿਰਹਾਲ, ਮੈਂ ਇਹ ਤਸੱਲੀ ਭਰੀ ਤਾਮੀਲੀ ਜਿਹੀ ਰਿਪੋਰਟ ਦੇਣ ਹਿਤ ਗੁਸਾਈਂ ਸਾਹਿਬ ਨੂੰ ਮੋੜਵਾਂ ਫੋਨ ਕੀਤਾ। ਅਗੋਂ ਉਨ੍ਹਾਂ ਦੀ ਧਰਮ ਪਤਨੀ ਦੀ ਅਵਾਜ਼ ਆਈ ਕਿ ਉਹ ਸੁੱਤੇ ਪਏ ਹਨ। ਮੈਂ ਸਤਿਕਾਰ ਸਹਿਤ ਉਨ੍ਹਾਂ ਨੂੰ ਆਪਣੇ ਬਿਨੋਦੀ ਜਿਹੇ ਅੰਦਾਜ਼ ਅਨੁਸਾਰ ਕਿਹਾ ਕਿ ਨਿਗਮ ਦੇ ਕਰਮਚਾਰੀ ਸਾਰੀ ਰਾਤ ਜਾਗੇ ਹਨ ਤੇ ਹੁਣ ਮੈਂ ਵੀ 'ਲੋਕ-ਸੇਵਕ' ਐੱਮ.ਐੱਲ.ਏ. ਸਾਹਿਬ ਨੂੰ ਸੌਣ ਨਹੀਂ ਦੇਣਾ। ਚਲੋ ਉਨ੍ਹਾਂ ਨੇ ਗੁਸਾਈਂ ਸਾਹਿਬ ਨੂੰ ਜਗਾ ਤਾਂ ਦਿਤਾ, ਪਰ ਅਗੋਂ ਐੱਮ.ਐੱਲ.ਏ ਸਾਹਿਬ 'ਗੌਂ-ਗਰਜ਼ ਕੱਢੀ ਤੇ ਰੋਡਿਆ ਮਿਲਦਾ-ਗਿਲਦਾ ਰਹੀਂ" ਅਨੁਸਾਰ ਬੜੇ ਸੁਭਾਵਿਕ ਜਿਹੇ ਲਹਿਜੇ ਵਿਚ ਕਹਿਣ ਲੱਗੇ ਕਿ ਕਮਿਸ਼ਨਰ ਸਾਹਿਬ ਇਹ ਮੈਨੂੰ ਸਵੇਰ ਹੋਣ 'ਤੇ ਦੱਸ ਦੇਣਾ ਸੀ। ਇਸ 'ਤੇ ਮੈਂ ਵੀ ਇਕ ਹੋਰ ਵਿਉਂ ਭਰਿਆ ਵਿਅੰਗ ਕਸਦੇ ਹੋਏ ਉਸ ਲੋਕ-ਸੇਵਕ ਨੂੰ ਸੁਣਾ ਦਿਤਾ ਕਿ 'ਲੱਗੀ ਵਾਲੇ ਤਾਂ ਕਦੇ ਨਾ ਸੌਂਦੇ ਤੇਰੀ ਕਿਵੇਂ ਅੱਖ ਲੱਗ ਗਈ'।

ਖ਼ੈਰ! ਸਰਵਿਸ ਦੀਆਂ ਟੈਨਸ਼ਨਾਂ ਤੇ ਮੋੜਾਂ-ਘੋੜਾਂ ਵਿਚ ਅਕਸਰ ਹੀ ਪ੍ਰਮਾਤਮਾ ਦੀ ਕ੍ਰਿਪਾ ਨਾਲ ਮੈਨੂੰ ਚਸ਼ਮੇ-ਸ਼ਾਹੀ ਜਿਹਾ ਹਾਸੇ ਦਾ ਕੋਈ ਨਾ ਕੋਈ ਫੁਹਾਰਾ ਮਿਲਦਾ ਰਿਹਾ ਹੈ ਕਿ ਜਿਸ ਨਾਲ ਮੇਰੀ ਅਤਿ ਸੰਜੀਦਾ ਮਾਹੌਲ ਵਿਚ ਵੀ ਕਿਸੇ ਗੰਭੀਰ ਪ੍ਰਸ਼ਾਸਨਿਕ ਸਮੱਸਿਆ ਨੂੰ ਨਜਿੱਠਣ ਤੇ ਨਿਭਣ ਦੀ ਸਮਰਥਾ ਬਣੀ ਰਹੀ ਹੈ।

ਇਸ ਸੰਦਰਭ ਵਿਚ ਸਿਰਫ਼ ਵੰਨਗੀ ਮਾਤਰ ਇਥੇ ਇਕ ਸੱਚੀ-ਮੁੱਚੀ ਵਾਪਰੀ ਗੱਲ

ਸਾਂਝੀ ਕੀਤੀ ਜਾ ਸਕਦੀ ਹੈ। ਅਨੰਦਪੁਰ ਸਾਹਿਬ ਵਿਖੇ ਖਾਲਸਾ ਸਿਰਜਣਾ ਦੀ ਤ੍ਰੈਸ਼ਤਾਬਦੀ ਮਨਾਉਂਦੇ ਸਮੇਂ ਇਕ ਵਾਰ ਬਹੁਤ ਉੱਚੇ ਪੱਧਰ ਤੋਂ ਪਤਾ ਲੱਗਾ ਕਿ ਸੁਸਾਈਡ ਸੁਕਿਆਡ ਹੋਲੇ ਮਹੱਲੇ ਦੇ ਸਮੇਂ ਲੋਕਾਂ ਵਿਚ ਸ਼ਾਮਲ ਹੋ ਚੁਕੇ ਹਨ ਤੇ ਕੁੱਝ ਵੀ ਹੋ ਸਕਦਾ ਹੈ। ਡੀ.ਜੀ.ਪੀ. ਪੱਧਰ ਤੋਂ ਲੈ ਕੇ ਐੱਸ.ਐੱਸ.ਪੀ. ਪੱਧਰ ਤੱਕ ਜੋ ਵੀ ਉਸ ਸਮੇਂ ਪ੍ਰਸ਼ਾਸਨਿਕ ਵਿਉਂਤਬੰਦੀ ਹੋ ਸਕਦੀ ਸੀ, ਉਹ ਸਭ ਕਰਨ ਤੋਂ ਬਾਅਦ ਮੈਂ ਐੱਸ.ਐੱਸ.ਪੀ ਰਣਬੀਰ ਸਿੰਘ ਖੱਟੜਾ ਨੂੰ ਕਿਹਾ ਕਿ ਰੱਬ ਮੇਹਰ ਕਰੇਗਾ ਸੋ ਆਪਾਂ ਹੋਸਲਾ??? ਰੱਖੀਏ। ਪਰ ਜੇ ਕਿਤੇ ਰੱਬ ਨਾ ਕਰੇ ਕੋਈ ਅਜਿਹਾ ਮਾੜਾ ਵਰਤਾਰਾ ਵਰਤ ਹੀ ਗਿਆ ਤਾਂ ਘਟੋ ਘੱਟ ਆਪਣਾ ਨਿੱਜੀ ਫੋਟੋਗ੍ਰਾਫਰ ਹੋਣਾ ਚਾਹੀਦਾ ਹੈ ਕਿ ਜਿਹੜਾ ਬਾਅਦ ਵਿਚ ਬਵਕਤ ਜ਼ਰੂਰਤ ਆਪਣੀਆਂ ਐਵੇਂ ਪੁੱਠੀਆਂ-ਸਿੱਧੀਆਂ ਤਸਵੀਰਾਂ ਹੀ ਨਾ ਲਾ ਦੇਵੇ। ਸਗੋਂ ਉਹ ਸਾਡੇ ਹੀਜ-ਪਿਆਜ ਤੇ ਨੰਗ-ਨਮੂਜ ਨੂੰ ਢਕਣ ਦਾ ਵੀ ਖਿਆਲ ਰੱਖੇ। ਇਸ 'ਤੇ ਐੱਸ.ਐੱਸ.ਪੀ. ਸਾਹਿਬ ਦਾ ਬਸ ਜਵਾਬ ਇੰਨਾਂ ਕੁ ਹੀ ਸੀ ਕਿ ਸਰ! ਹੋਰ ਤਾਂ ਹੋਰ; ਗੁਰੂ ਸੇਵਾ ਵਾਸਤੇ ਤੁਹਾਡੀ ਚੜ੍ਹਦੀ ਕਲਾ ਦਾ ਕੋਈ ਜਵਾਬ ਨਹੀਂ ਹੈ।

ਖ਼ੈਰ! ਇਸ ਤਰ੍ਹਾਂ ਅਕਸਰ ਹੀ ਹੁੰਦਾ ਹੈ ਕਿ ਪ੍ਰਸ਼ਾਸਨਿਕ ਅਦਾਰਿਆਂ ਦੇ ਤਣਾਅ ਪੂਰਨ ਮਾਹੌਲ ਵਿਚ ਵੀ ਕਿਤੇ ਨਾ ਕਿਤੇ ਹਾਸਰਸੀ ਤਰੰਗਾਂ ਦੇ ਪ੍ਰਸੰਗ ਪੈਦਾ ਹੋ ਜਾਂਦੇ ਹਨ। ਸਗੋਂ ਮੇ ਰਾ ਨਿੱਜੀ ਅਨੁਭਵ ਹੈ ਕਿ ਜਦੋਂ ਤੁਸੀਂ ਕਿਸੇ ਵੱਡੀ ਦੁਵਿਧਾ ਜਾਂ ਮਾਨਸਿਕ ਤਣਾਅ ਵਿਚ ਉਲਝੇ ਹੁੰਦੇ ਹੋ ਤਾਂ ਕੁਦਰਤ ਵਲੋਂ ਹੀ ਕੋਈ ਨਾ ਕੋਈ ਰਹਸਮਈ ਘਟਨਾ ਉਪਜਦੀ ਹੈ ਜੋ ਕਿ ਤੁਹਾਡੇ ਅੰਦਰ ਇਕ ਹਾਸੇ ਦੀ ਵਿਸਮਾਦੀ ਜਿਹੀ ਝਣਕਾਰ ਛੇੜ ਜਾਂਦੀ ਹੈ। ਇਸ ਹਾਸਰਸੀ ਜਿਹੀ ਚਿਣਗ ਨਾਲ ਤੁਹਾਡਾ ਬੋਝਲ ਮਨ ਤੇ ਸਰੀਰ ਹਲਕਾ-ਫੁਲਕਾ ਹੋ ਜਾਂਦਾ ਹੈ।

ਸਾਡੇ ਪ੍ਰਸ਼ਾਸਨ ਵਿਚ ਬੋਲਬਾਣੀ ਦੇ ਪੱਖੋਂ ਵੀ ਹਾਸਰਸੀ ਜਿਹੇ ਮੌਕੇ ਬਣਦੇ ਰਹਿੰਦੇ ਹਨ। ਜਦੋਂ ਪੰਜਾਬ ਵਿਚ ਅੱਤਵਾਦ ਦਾ ਦੌਰ ਸੀ ਤਾਂ ਇਕ ਵਾਰ ਗੈਬੀ ਜਿਹਾ ਹੁਕਮ ਹੋਇਆ ਸੀ ਕਿ ਦਫ਼ਤਰਾਂ ਵਿਚ ਪੰਜਾਬੀ ਲਾਗੂ ਕਰ ਦਿੱਤੀ ਜਾਵੇ; ਨਹੀਂ ਤਾਂ, ਪੰਜ ਵੱਡੇ ਅਫ਼ਸਰਾਂ ਦੇ ਸਿਰ ਕਲਮ ਕਰ ਦਿਤੇ ਜਾਣਗੇ। ਬਸ ਫਿਰ ਕੀ ਸੀ; ਰਾਤੋ-ਰਾਤ ਹੀ ਅੰਗਰੇਜ਼ੀ ਦੇ ਫੱਟੇ ਚੱਕੇ ਗਏ ਤੇ ਉਨ੍ਹਾਂ ਦੀ ਥਾਂ ਪੰਜਾਬੀ ਦੇ ਬੋਰਡ ਲੱਗ ਗਏ। ਹੋਰ ਤਾਂ ਹੋਰ ਅਫ਼ਸਰਾਂ ਨੇ ਆਪਣੇ ਅੰਗਰੇਜ਼ੀ ਵਾਲੇ ਦਸਤਖਤ ਬਦਲ ਕੇ ਪੰਜਾਬੀ ਵਿਚ ਕਰ ਦਿਤੇ। ਕਿੰਨੇ ਹੀ 'ਬਰਾੜ' ਉਦੋਂ ਦਸਤਖਤਾਂ ਵਿਚ 'ਬਗੜ' ਬਣ ਗਏ। ਫਿਰ ਬੈਂਸ ਨੂੰ ਭੈਂਸ ਕਹਿਣ ਵਰਗੀ ਮੂਰਖਬਾਣੀ ਤਾਂ ਅੱਜ ਤਕ ਵੀ ਸੁਣੀ ਜਾ ਸਕਦੀ ਹੈ।

ਇਸ ਦਾ ਮੁੱਖ ਕਾਰਨ ਤਾਂ ਇਹ ਹੈ ਕਿ ਅਸੀਂ ਬੇਮਤਲਬ ਜਿਹੇ ਉਧਾਰੇਪਣ ਵਜੋਂ ਆਪਣੇ ਜੀਵਨ ਵਿਚ ਸ਼ਹਿਰੀਕਰਣ ਤੇ ਹਿੰਦੀਕਰਣ ਨੂੰ ਬਹੁਤ ਭਾਰੂ ਕਰ ਲਿਆ ਹੈ। ਸਾਡੇ ਸਮਾਜ ਨੂੰ ਕਿਸੇ ਸਮੇਂ ਪੇਂਡੂ ਜਾਂ ਖੇਤੀ ਪ੍ਰਧਾਨ ਸਮਾਜ ਕਿਹਾ ਜਾਂਦਾ ਸੀ, ਪਰ ਹੁਣ ਅਸੀਂ ਪੰਜਾਬ ਤੇ ਪੰਜਾਬੀ ਸਭਿਆਚਾਰ ਦਾ ਬਿਲਕੁਲ ਹੀ ਸ਼ਹਿਰੀਕਰਣ ਕਰ ਦਿੱਤਾ ਹੈ। ਇਸ

ਤਰ੍ਹਾਂ ਸਾਡੀ ਬੋਲਚਾਲ ਵਿਚ ਵੀ ਕੌਲੀ ਦੀ ਥਾਂ ਕੋਲੀ, ਮੌਤ ਦੀ ਥਾਂ ਮੋਤ, ਜੀ ਆਇਆਂ ਨੂੰ ਦੀ ਬਜਾਏ ਜੀ ਆਈਆਂ ਨੂੰ ਪ੍ਰਧਾਨ ਹੋ ਗਿਆ ਹੈ। ਇਸ ਦਾ ਸਿੱਧਾ-ਪੱਧਰਾ ਮਤਲਬ ਇਹ ਹੈ ਕਿ ਸਾਨੂੰ ਭਾਸ਼ਾ ਦੀਆਂ ਲਗਾਂ ਮਾਤਰਾਵਾਂ ਬਾਰੇ ਵੀ ਕੋਈ ਬਹੁਤਾ ਗਿਆਨ ਨਹੀਂ ਰਹਿ ਗਿਆ, ਜਿਸ ਕਰਕੇ ਕਈ ਵਾਰ ਹਾਸੋ-ਹੀਣੀ ਸਥਿਤੀ ਬਣ ਜਾਂਦੀ ਹੈ।

ਜਦੋਂ ਮੈਂ ਕਿਸੇ ਵੀ ਜ਼ਿਲ੍ਹੇ ਵਿਚ ਡੀ.ਸੀ. ਲੱਗਿਆ ਤਾਂ ਮੈਂ ਪਿੰਡਾਂ ਦੇ ਬਾਹਰ ਉਥੋਂ ਦੀ ਪੰਚਾਇਤ ਵੱਲੋਂ 'ਜੀ ਆਇਆਂ ਨੂੰ' ਦੇ ਬੋਰਡ ਲਿਖਵਾਏ। ਗੁਰਦਾਸਪੁਰ ਵਿਚ ਪਠਾਣਕੋਟ ਦੇ ਨੇੜੇ ਸ਼ਾਹਪੁਰ ਕੰਢੀ ਦੇ ਕਈ ਪਿੰਡਾਂ ਵਿਚ ਮੈਨੂੰ 'ਜੀ ਆਇਆਂ ਨੂੰ' ਦੀ ਥਾਂ 'ਜੀ ਆਈਆਂ ਨੂੰ' ਲਿਖਿਆ ਮਿਲਿਆ। ਮੈਂ ਆਪਣੇ ਹਾਸ-ਵਿਅੰਗ ਦੇ ਅੰਦਾਜ਼ ਵਿਚ ਉਥੋਂ ਦੇ ਐੱਸ.ਡੀ.ਐੱਮ. ਨੂੰ ਪੁੱਛਿਆ ਕਿ ਵੀਰ ਇਥੇ ਵੈੱਲਕਮ ਕਹਾਉਣ ਲਈ ਕੀ ਸੁਥਣਾਂ ਪਾਉਣੀਆਂ ਪੈਣਗੀਆਂ ਕਿਉਂਕਿ ਜਾਪਦਾ ਹੈ ਕਿ ਵੈੱਲਕਮ ਤਾਂ ਜ਼ਨਾਨੀਆਂ ਨੂੰ ਹੈ ਕਿਉਂਕਿ 'ਜੀ ਆਈਆਂ ਨੂੰ' ਹੀ ਲਿਖਿਆ ਹੈ। ਬੇਸ਼ੱਕ ਇਹ ਪ੍ਰਸੰਗ ਸਾਰੇ ਜ਼ਿਲ੍ਹੇ ਵਿਚ ਹਾਸੇ ਦੀ ਵੰਨਗੀ ਬਣ ਗਿਆ। ਪਰ ਨਾਲ ਹੀ ਇਸ ਤੋਂ ਇਹ ਸਰਬ ਗਿਆਤ ਹੋ ਗਿਆ ਕਿ ਅਸੀਂ ਸਿਹਾਰੀ-ਬਿਹਾਰੀ ਦੇ ਫਰਕ ਨਾ ਸਮਝ ਕੇ ਬੰਦੇ ਤੇ ਔਰਤ ਦਾ ਫਰਕ ਵੀ ਮਿਟਾ ਦਿੱਤਾ ਹੈ।

ਜਦੋਂ ਮੈਂ ਅੰਮ੍ਰਿਤਸਰ ਵਿਖੇ ਕਾਰਪੋਰੇਸ਼ਨ ਦਾ ਕਮਿਸ਼ਨਰ ਬਣਿਆ ਤਾਂ ਮੈਨੂੰ ਇਕ ਚਾਪਲੂਸ ਜਿਹੇ ਅਫ਼ਸਰ ਨੇ ਆ ਕੇ ਕਿਹਾ ਕਿ ਸਾਹਬ ਬਹਾਦਰ ਤੁਹਾਡੇ ਇਸ ਸ਼ਹਿਰ ਵਿਚ ਸਾਕ-ਸਬੰਧੀ ਤਾਂ ਹੋਣਗੇ। ਇਸ ਲਈ ਮੈਨੂੰ ਉਨ੍ਹਾਂ ਦੀ ਲਿਸਟ ਦੇ ਦਿਉ ਤਾਂ ਕਿ ਉਨ੍ਹਾਂ ਦਾ ਖਾਸ ਖਿਆਲ ਰੱਖਿਆ ਜਾ ਸਕੇ। ਬਹਿਰਹਾਲ, ਮੈਂ ਉਸ ਨੂੰ ਇਕ ਫ਼ਰਜ਼ੀ ਜਿਹੀ ਲਿਸਟ ਬਣਵਾ ਦਿਤੀ। ਅਗਲੇ ਦਿਨ ਉਹ ਫਿਰ ਮੇਰੇ ਕੋਲ ਤੇ ਕਹਿਣ ਲੱਗਾ ਕਿ ਜਨਾਬ ਲਿਸਟ ਵਿਚ ਦਿਤੇ ਨਾਂ-ਪਤੇ ਵਾਲਾ ਤਾਂ ਕੋਈ ਬੰਦਾ ਹੀ ਨਹੀਂ ਮਿਲਿਆ। ਮੈਂ ਉਸ ਨੂੰ ਬੜਾ ਹੱਸ ਕੇ ਕਿਹਾ ਕਿ ਤੂੰ ਮੇਰੇ ਰਿਸ਼ਤੇਦਾਰਾਂ ਦਾ ਫਿਕਰ ਨਾ ਕਰ, ਸਗੋਂ ਤੂੰ ਇਹ ਸਮਝ ਕਿ ਇਹ ਸ਼ਹਿਰ ਤਾਂ ਸਾਰਾ ਮਿੱਤਰਾਂ ਦਾ ਹੀ ਹੈ।

ਮੇਰੀ ਇਸ ਹਦਾਇਤ-ਹਕਾਇਤ ਪਿਛੇ ਸਾਡੇ ਸਭਿਆਚਾਰ ਦੀ ਇਕ ਦੰਦ ਕਥਾ ਹੈ ਕਿ ਕਿਸੇ ਨੌਜਵਾਨ ਨੂੰ ਨਸ਼ਿਆਂ ਦੀ ਇਲਤ ਲਗ ਗਈ। ਜਦੋਂ ਉਹ ਸ਼ਰਾਬ ਦੀ ਸ਼ੀਸ਼ੀ ਕੱਢ ਕੇ ਦੋ ਕੁ 'ਪਟਿਆਲਾ ਸ਼ਾਹੀ ਪੈੱਗ' ਲਾਉਂਦਾ ਅਤੇ ਆਪਣੀ ਮਾਂ ਦੇ ਪੁਛਣ ਤੇ ਕਹਿ ਦਿੰਦਾ ਕਿ ਇਹ ਤਾਂ ਖੰਘ ਦੀ ਦਵਾਈ ਹੈ। ਜਦੋਂ ਇਕ ਦਿਨ ਬੇਬੇ ਨੂੰ ਖੰਘ ਛਿੜ ਗਈ ਤਾਂ ਉਸ ਨੇ ਵੀ 'ਲੰਡੂ ਜਿਹਾ ਪੈੱਗ' ਮਾਰ ਕੇ ਉਸ ਬੋਤਲ ਵਾਲੀ ਦਵਾਈ ਦਾ ਸੇਵਨ ਕਰ ਲਿਆ। ਉਸ ਦੇ ਪੁਤ ਨੇ ਜਦੋਂ ਘਰੇ ਆ ਕੇ ਪੁਛਿਆ ਕਿ ਬੇਬੇ ਆਹ ਦਵਾਈ ਕਿਸ ਨੇ ਪੀਤੀ ਹੈ ਤਾਂ ਅੱਗੋਂ ਮਾਈ ਕਹਿਣ ਲੱਗੀ ਕਿ ਪੁਤ ਇਹ ਦਵਾਈ ਤਾਂ ਤੂੰ ਮੇਰੇ ਵਾਸਤੇ ਵੀ ਲਿਆਇਆ ਕਰ ਕਿਉਂਕਿ ਮੈਨੂੰ ਵੀ ਹੁਣ ਸਾਰਾ ਪਿੰਡ ਮਿੱਤਰਾਂ ਦਾ ਹੀ ਲੱਗਦਾ ਹੈ।

ਚਲੋ! ਹੋਰ ਗੱਲ ਕਰੀਏ ਕਿ ਇਉਂ ਹੀ ਅੰਮ੍ਰਿਤਸਰ ਤੋਂ ਬਾਅਦ ਲੁਧਿਆਣਾ ਕਾਰਪੋਰੇਸ਼ਨ ਵਿਖੇ ਦਫ਼ਤਰੀ ਕੰਮਕਾਰ ਦੇ ਸਬੰਧ ਵਿਚ ਕਈ ਹਾਸਰਸ ਭਰਪੂਰ ਘਟਨਾਵਾਂ ਹੁੰਦੀਆਂ

ਰਹੀਆਂ। ਮੈਨੂੰ ਯਾਦ ਹੈ ਕਿ ਇਕ ਵਾਰ ਉਥੋਂ ਦੇ ਮਿਉਂਸਿਪਲ ਕਮਿਸ਼ਨਰ ਵਜੋਂ ਮੈਂ ਉਥੋਂ ਦੇ ਟਾਊਨ ਪਲੈਨਰ ਬਰਾੜ ਨੂੰ ਕੋਈ ਅਵੈਧ ਬਿਲਡਿੰਗ ਨੂੰ ਢਾਹੁਣ ਲਈ ਭੇਜਿਆ। ਅਗੋਂ ਉਸ ਨੇ ਉਸ ਬਿਲਡਿੰਗ ਦੇ ਨਾਲ ਲਗਦੀ ਇਕ ਹੋਰ ਨਿਯਮਾਂ ਵਿਰੁਧ ਉਸਾਰੀ ਹੁੰਦੀ ਵੇਖੀ ਤਾਂ ਉਸ ਨੇ ਤੱਤੇ-ਘਾਅ ਉਹ ਵੀ ਢਾਹ ਦਿਤੀ। ਇਹ ਬਿਲਡਿੰਗ ਦਰਅਸਲ, ਸ਼ਿਕਾਇਤ ਕਰਤਾ ਦੀ ਸੀ ਜੋ ਕਿ ਬੜੇ ਰਸੂਖ ਵਾਲਾ ਧਨਾਢ ਬੰਦਾ ਸੀ ਤੇ ਸਰਕਾਰ ਦੇ ਨੇੜੇ ਸੀ। ਬਰਾੜ ਦੀ ਇਸ ਕਾਰਵਾਈ ਨਾਲ ਸਥਿਤੀ ਕੁਝ 'ਜਾਨਾ ਥਾ ਚੀਨ, ਪਹੁੰਚ ਗਏ ਜਪਾਨ' ਵਾਲੀ ਬਣ ਗਈ। ਬਹਿਰਹਾਲ, ਉਦੋਂ ਹੀ ਚੰਡੀਗੜ੍ਹ ਤੋਂ ਤਾਰਾਂ ਖੜਕ ਗਈਆਂ ਕਿ ਤੁਰੰਤ ਉਸ ਨੂੰ ਮੁਅਤਲ ਕਰ ਦਿਤਾ ਜਾਏ।

ਖੈਰ! ਮੈਂ ਯਥਾ-ਸ਼ਕਤੀ ਟਾਊਨ ਪਲੈਨਰ ਦਾ ਸਹੀ ਪੱਖ ਪੂਰਨ ਦੀ ਕੋਸ਼ਿਸ਼ ਕੀਤੀ , ਪਰ ਫਿਰ ਵੀ ਜਵਾਬ ਇਹ ਹੀ ਮਿਲਿਆ ਕਿ ਇਕ ਵਾਰ ਤਾਂ ਮੁਅਤਲੀ ਦੇ ਹੁਕਮ ਜਾਰੀ ਕਰੋ; ਬਾਅਦ ਵਿਚ ਦੇਖ ਲਵਾਂਗੇ। ਇਸ ਵਾਸਤੇ ਮੈਂ ਅਣਚਾਹੇ ਜਿਹੇ ਮਨ ਨਾਲ ਪੁਲਸੀਆਂ ਵਾਂਗੂੰ 'ਚੁੰਘੀ ਬੱਕਰੀ ਬਣਾ ਤਾ ਡਾਕਾ' ਅਨੁਸਾਰ ਸਰਕਾਰੀ ਹੁਕਮ ਵਜਾਉਣ ਦੀ ਖਾਤਿਰ ਉਸ ਨੂੰ ਕਿਹਾ ਕਿ ਤੂੰ ਕੰਡਕਟ ਰੂਲ ਭੰਗ ਕਰਨ ਦੀ ਗਰਜ਼ ਨਾਲ ਘੁਮਿਆਰ ਮੰਡੀ ਜਾ ਕੇ ਕਿਸੇ ਖੋਤੇ ਨਾਲ ਆਪਣੀ ਫੋਟੋ ਖਿਚਵਾ ਕੇ ਮੈਨੂੰ ਭੇਜ ਤਾਂ ਕਿ ਮੈਂ ਤੇਰੀ ਵਧੀਆ ਚਾਰਜਸ਼ੀਟ ਬਣਾ ਕੇ ਸਰਕਾਰੇ-ਦਰਬਾਰੇ ਪੇਸ਼ ਕਰ ਸਕਾਂ। ਫਿਰ ਕੀ ਸੀ; ਮੇਰੇ ਵਲੋਂ ਦਫ਼ਤਰ ਵਿਚ ਕੀਤੀ ਇਹ ਗੱਲ ਕਿਸੇ ਪਾਸਿਉਂ ਪਹੁੰਚਦੀ-ਪਹੁੰਚਦੀ ਚੰਡੀਗੜ੍ਹ ਪਹੁੰਚ ਗਈ। ਉਪਰੰਤ ਹੈੱਡ ਕੁਆਟਰ ਤੋਂ ਵੱਡੇ ਸਾਹਿਬ ਦਾ ਬੜੇ ਗੁੱਸੇ ਵਿਚ ਫੋਨ ਅਇਆ ਕਿ ਹੁਣ ਕੋਈ ਕਾਰਵਾਈ ਕਰਨ ਦੀ ਲੋੜ ਨਹੀਂ ਹੈ ਕਿਉਂਕਿ ਤੂੰ ਤਾਂ ਪਹਿਲਾਂ ਹੀ ਬੇਮਤਲਬ ਦਾ ਢੰਡੋਰਾ ਪਿਟ ਕੇ ਮਹਿਕਮੇ ਦੀ ਬਦਨਾਮੀ ਦਾ ਸਬੱਬ ਬਣਾ ਦਿਤਾ ਹੈ।

ਖੈਰ! ਇਸ ਸਬੰਧ ਵਿਚ ਮੈਨੂੰ ਇਕ ਖਿਆਲ ਆਇਆ ਹੈ ਕਿ ਜਦੋਂ ਤੁਸੀਂ ਵੱਡੇ ਹੋ ਕੇ ਕਿਸੇ ਰੁਤਬੇ-ਮੁਰਾਤਬੇ ਨੂੰ ਪਹੁੰਚ ਜਾਂਦੇ ਹੋ ਤਾਂ ਤੁਹਾਡੇ ਨਾਲ ਬਚਪਨ ਵਿਚ ਸਧਾਰਨ ਤੌਰ 'ਤੇ ਵਾਪਰੀਆਂ ਗੱਲਾਂ ਨੂੰ ਵੀ ਲੋਕ ਬਾਤ ਦਾ ਬਤੰਗੜ ਬਣਾ ਕੇ ਪੇਸ਼ ਕਰਦੇ ਹਨ। ਇਹ ਖੋਤੇ 'ਤੇ ਚੜ੍ਹਨ ਵਾਲੀ ਗੱਲ ਮੇਰੇ ਬਚਪਨ ਦੀ ਹੈ। ਮੈਨੂੰ ਚੌਥੀ-ਪੰਜਵੀਂ ਜਮਾਤ ਵਿਚ ਮੰਡੀ ਡੱਬਵਾਲੀ ਵਿਖੇ ਸਕੂਲ ਜਾਣ ਲਈ ਜਦੋਂ ਕਿਤੇ ਸਾਡੀ ਘੋੜੀ ਕਿਤੇ ਉਪਲਬਧ ਨਹੀਂ ਹੁੰਦੀ ਸੀ ਤਾਂ ਮੈਂ ਬਾਬੇ ਦਮਣ ਦੇ ਖੋਤੇ 'ਤੇ ਸਕੂਲ ਜਾਂਦਾ ਤੇ ਆਉਂਦਾ ਸੀ। ਉਹ ਮੰਡੀ ਦੇ ਭੱਠੇ ਤੋਂ ਰੋਜ਼ ਇੱਟਾਂ ਢੋਂਦਾ ਸੀ। ਇਸ ਵਾਸਤੇ ਮੇਰੇ ਪਾਪਾ ਜੀ ਦੇ ਕਹਿਣ 'ਤੇ ਅਜਿਹੀ ਪ੍ਰਸਿਥਤੀ ਵਿਚ ਉਹ ਇਕ ਸੀਲ ਜਿਹਾ ਗਧਾ ਮੇਰੇ ਸਵਾਰੀ ਲਈ ਛਡ ਲੈਂਦਾ ਸੀ।

ਅਜ ਜਦੋਂ ਮੈਂ ਬਾਬੇ ਦਮਣ ਦੇ ਉਸ ਪਰਉਪਕਾਰ ਦੇ ਸਿਲਸਿਲੇ ਵਿਚ ਕਿਤੇ ਵੀ ਗੱਲ ਕੀਤੀ ਹੈ ਤਾਂ ਲੋਕ ਹਸਦੇ ਹਨ ਕਿ ਸਿੱਧੂ ਤਾਂ ਬਚਪਨ ਤੋਂ ਹੀ ਖੋਤੇ ਹਕਦਾ ਰਿਹਾ ਹੈ। ਭਾਵੇਂ ਮੈਂ ਇਸ ਦਾ ਕਦੀ ਬੁਰਾ ਨਹੀਂ ਮਨਾਇਆ ਕਿਉਂਕਿ ਅਸਲੀਅਤ ਨੂੰ ਮੈਂ ਹੀ ਜਾਣਦਾ ਹਾਂ। ਫਿਰ ਖੋਤਾ ਤਾਂ ਅਰਬ-ਮੁਲਕਾਂ ਵਿਚ ਸ਼ਾਹੀ-ਸੁਆਰੀ ਰਿਹਾ ਹੈ। ਸਗੋਂ ਸੱਚੀ ਗੱਲ ਤਾਂ ਇਹ

ਹੈ ਕਿ ਪ੍ਰਸ਼ਾਸਨ ਵਿਚ ਕਈ ਵਾਰੀ ਖ਼ਰ-ਦਿਮਾਗ ਭਾਵ ਖੋਤਾ-ਦਿਮਾਗ ਅੜੀਅਲ ਬੰਦਿਆਂ ਨੂੰ ਵੀ ਪਬਲਿਕ ਦੇ ਹਿੱਤ ਵਿਚ ਹਕਣਾ ਹੀ ਪੈਂਦਾ ਹੈ।

ਇਉਂ ਹੀ ਮੈਂ ਕਈ ਵਾਰ ਅੰਮ੍ਰਿਤਸਰ ਤੇ ਫ਼ਿਰੋਜ਼ਪੁਰ ਵਿਚ ਸਵੇਰੇ-ਸਵੇਰੇ ਸੈਰ ਦੇ ਬਹਾਨੇ ਸਾਈਕਲ ’ਤੇ ਨਿਕਲ ਪੈਂਦਾ ਸੀ। ਜੋ ਵੀ ਮੈਨੂੰ ਵੇਖਦਾ ਉਹ ਬੜਾ ਹੈਰਾਨ ਜਿਹਾ ਹੋ ਕੇ ਪੁਛਦਾ ਕਿ ਜਨਾਬ ਤੁਹਾਡੀ ਕਾਰ ਕਿਥੇ ਹੈ। ਤੁਸੀਂ ਇਹ ਕਿਹੜੀ ਸਵਾਰੀ ’ਤੇ ਚੜ੍ਹੇ ਫਿਰਦੇ ਹੋ; ਪਰ ਮੇਰਾ ਖਚਰਾ ਜਿਹਾ ਜਵਾਬ ਹੁੰਦਾ ਸੀ ਕਿ ਭਰਾਵਾ ਤੈਨੂੰ ਸਾਈਕਲ ਕਿਤੇ ਗਧਾ ਤਾਂ ਨਹੀਂ ਲਗਦਾ। ਬਹਿਰਹਾਲ, ਮੇਰੀ ਇਹ ਗੱਲ ਇਕ-ਦੋ ਵਾਰ ਅਖਬਾਰੀ ਸੁਰਖੀਆਂ ਬਣ ਗਈ ਕਿ ਜਿਵੇਂ ਮੈਂ ਕੋਈ ਬੜੀ ਵੱਡੀ ਅਵੱਲੀ ਜਿਹੀ ਅਲੋਕਾਰੀ ਕਰ ਦਿੱਤੀ ਹੋਵੇ।

ਇਸ ਚਲ ਰਹੇ ਪ੍ਰਸੰਗ ਦੀ ਲਗਾਤਾਰਤਾ ਵਿਚ ਮੈਨੂੰ ਮੇਰੀ ਇਕ ਹੋਰ ਗੱਲ ਯਾਦ ਆਈ ਹੈ ਕਿ ਹੁਣ ਰਿਟਾਇਰਮੈਂਟ ਤੋਂ ਬਾਅਦ ਮੈਂ ਕਿਤੇ ਅੰਮ੍ਰਿਤਸਰ ਗਿਆ। ਉਥੇ ਮੈਂ ਵੇਖਿਆ ਕਿ ਹਾਲ ਗੇਟ ਵਾਲੀ ਵੱਡੀ ਘੜੀ ਦੀਆਂ ਸੂਈਆਂ ਬਾਰਾਂ ਵਜੇ ’ਤੇ ਰੁਕੀਆਂ ਖੜ੍ਹੀਆਂ ਹਨ। ਮੈਨੂੰ ਖਿਆਲ ਆਇਆ ਕਿ ਜਦੋਂ ਮੈਂ ਕਾਰਪੋਰੇਸ਼ਨ ਦਾ ਕਮਿਸ਼ਨਰ ਸੀ ਤਾਂ ਤਕਰੀਬਨ ਸੌ ਕੁ ਸਾਲ ਪਹਿਲਾਂ ਦੀ ਇਸ ਇਤਿਹਾਸਕ ਘੜੀ ਨੂੰ ਠੀਕ ਕਰਵਾਕੇ ਹਮੇਸ਼ਾਂ ਚਲਦੀ ਹਾਲਤ ਵਿਚ ਰੱਖਿਆ ਸੀ। ਚਲੋ! ਉਥੇ ਮੈਨੂੰ ਪੱਤਰਕਾਰ ਸੋਨੀ ਮਿਲਿਆ; ਉਸ ਨੇ ਮੈਨੂੰ ਹਾਲ-ਚਾਲ ਪੁਛਣ ਉਪਰੰਤ ਪੁਛਿਆ ਕਿ ਅੰਮ੍ਰਿਤਸਰ ਕਿਵੇਂ ਆਉਣਾ ਹੋਇਆ।

ਮੈਂ ਉਸ ਨੂੰ ਸਰਸਰੀ ਜਿਹਾ ਜੁਆਬ ਦਿੱਤਾ ਕਿ ਮੈਂ ਕਾਰਪੋਰੇਸ਼ਨ ਦੇ ‘ਬਾਰਾਂ ਵੱਜੇ’ ਹੋਏ ਵੇਖਣ ਆਇਆ ਹਾਂ। ਬਸ ਅਖਬਾਰ ਵਿਚ ਇਹ ਖਬਰ ਲਗ ਗਈ ਤੇ ਮੈਨੂੰ ਕਾਰਪੋਰੇਸ਼ਨ ਦੇ ਦੋਸਤਾਂ-ਮਿੱਤਰਾਂ ਦੇ ਉਲਾਂਭੇ ਆਉਣੇ ਸ਼ੁਰੂ ਹੋ ਗਏ ਕਿ ਜਨਾਬ ਸਾਰੇ ਕੰਮ ਤਾਂ ਤੁਹਾਡੇ ਵੇਲੇ ਵੀ ਪੂਰੇ ਨਹੀਂ ਹੁੰਦੇ ਸਨ। ਸਗੋਂ ਹੁਣ ਤੁਸੀਂ ਭੁਲ ਗਏ ਹੋ ਕਿ ‘ਸਾਸ ਭੀ ਕਭੀ ਬਹੂ ਥੀ’। ਇਸ ਤਰ੍ਹਾਂ ਮੈਂ ਮਸਾਂ ਕਿਤੇ ਜਾ ਕੇ ਗੱਲ ਨੂੰ ਆਏਂ-ਬਾਏਂ ਕੀਤਾ।

ਖੈਰ! ਵਾਹਿਗੁਰੂ ਦਾ ਸ਼ੁਕਰ ਹੈ ਕਿ ਮੈਂ ਆਪਣੀ ਸਰਵਿਸ ਦੇ ਅਜਿਹੇ ਸਾਰੇ ਚੜ੍ਹਾਵਾਂ-ਉਤਰਾਵਾਂ ਵਿਚ ਆਪਣੀ ਆਤਮਾ ਦੀ ਅਵਾਜ਼ ਸੁਣਨ ਤੇ ਸਹੀ ਕੰਮ ਕਰਨ ਦੀ ਬੜੀ ਹੱਦ ਤਕ ਕੋਸ਼ਿਸ਼ ਕੀਤੀ ਹੈ। ਇਸ ਪ੍ਰਥਾਇ ਜ਼ਿਕਰਯੋਗ ਹੈ ਕਿ ਪੰਜਾਬ ਦੇ ਅਧਿਆਤਮਕ ਤੇ ਸਭਿਆਚਾਰਕ ਸੰਸਾਰ ਵਿਚ ਇਹ ਇਕ ਬੜੀ ਪੱਕੀ ਧਾਰਨਾ ਬਣੀ ਹੋਈ ਹੈ ਕਿ ਮਨੁੱਖਾ-ਜਨਮ ਕਿਤੇ ਜਨਮ-ਜਨਮਾਂਤਰਾਂ ਦੇ ਚੰਗੇ ਕਰਮਾਂ ਕਰਕੇ ਭਾਗਾਂ ਵਾਲਿਆਂ ਨੂੰ ਹੀ ਮਿਲਦਾ ਹੈ। ਫਿਰ ਸਮਾਜ ਸੇਵਾ ਦਾ ਮੌਕਾ ਵੀ ‘ਪ੍ਰਭੂ ਕਿਰਪਾ’ ਦੁਆਰਾ ਹੀ ਮਿਲਦਾ ਹੈ। ਇਸ ਵਾਸਤੇ ਸਾਡੇ ਜਨ-ਜੀਵਨ ਵਿਚ ਲੋਕ ਭਲਾਈ ਦੇ ਕੰਮਾਂ ਤੋਂ ਭਰਪੂਰ ਲਾਹਾ ਲੈਣ ਵਾਸਤੇ ‘ਰੱਬ ਨੇ ਦਿਤੀਆਂ ਗਾਜਰਾਂ ਤੇ ਵਿਚੇ ਰੰਬਾ ਰੱਖ’ ਅਤੇ ਜਾਂ ‘ਨਿਤ-ਨਿਤ ਨੀ ਬਜ਼ਾਰੇ ਆਉਣਾ ਤੇ ਬਿਲੋ ਖਾ ਲੈ ਨਾਸ਼ਪਾਤੀਆਂ’ ਜਿਹੀਆਂ ਲੋਕ ਸਿਆਣਪਾਂ ਆਮ ਹੀ ਪ੍ਰਚਲਿਤ ਹਨ।

ਅਕਾਲ-ਪੁਰਖਿ ਦੀ ਕ੍ਰਿਪਾ ਨਾਲ ਬੇਸ਼ੱਕ ਬਹੁਤ ਥੋੜ੍ਹੇ ਸੱਜਣ-ਪੁਰਖਾਂ ਨੂੰ ਮਾੜੀ-ਮੋਟੀ ਸੋਝੀ ਪੈਂਦੀ ਹੈ ਕਿ ਸਾਨੂੰ ਇਸ ਜਨਮ ਵਿਚ ਆਪਣੇ ਸਮਾਜ ਦੀ ਸੇਵਾ ਕਰਨ ਦਾ ਸੁਭਾਗ

ਮੌਕਾ ਮਿਲਦਾ ਹੈ। ਵੈਸੇ ਇਹ ਭਾਵੇਂ 'ਛੋਟਾ ਮੂੰਹ ਤੇ ਵੱਡੀ ਗੱਲ' ਕਰਨ ਵਾਂਗੂੰ ਹੀ ਜਾਪੇ, ਪਰ ਮੈਨੂੰ ਖਾਸ ਕਰਕੇ ਆਪਣੀ ਸਰਵਿਸ ਦੇ ਦੌਰਾਨ ਇਸ ਗੱਲ ਦਾ ਅਹਿਸਾਸ ਰਿਹਾ ਹੈ ਕਿ ਮੌਜੂਦਾ ਜੂਨੀ ਵਿਚ ਮੈਨੂੰ ਆਪਣੇ ਲੋਕਾਂ ਦੀ ਸੇਵਾ ਦਾ ਮੌਕਾ ਵੀ ਇਕ ਵਾਰ ਹੀ ਮਿਲਿਆ ਹੈ। ਇਸ ਵਾਸਤੇ ਮੈਂ ਜਿਸ ਵੀ ਜ਼ਿਲ੍ਹੇ ਜਾਂ ਸਬ-ਡਵੀਜ਼ਨ ਵਿਚ ਰਿਹਾ, ਉਸ ਨੂੰ ਮੈਂ ਆਪਣੇ ਪੇਕੇ ਹੀ ਸਮਝਿਆ ਅਤੇ 'ਲਕੀਰ ਦਾ ਫ਼ਕੀਰ' ਬਣਨ ਦੀ ਬਜਾਏ ਸਾਡੇ ਦਫ਼ਤਰੀ ਸਭਿਆਚਾਰ ਦੇ ਆਮ ਜਿਹੇ ਰੁਟੀਨ ਤੋਂ ਥੋੜਾ ਹਟ ਕੇ ਉਥੇ ਸਭਿਆਚਾਰਕ ਵਿਕਾਸ ਦਾ ਕੋਈ ਨਾ ਕੋਈ ਅੱਡਰਾ ਜਿਹਾ ਕੰਮ ਕਰਨ ਦੀ ਕੋਸ਼ਿਸ਼ ਕੀਤੀ ਹੈ।

ਇਸ ਪ੍ਰਥਾਇ ਮੈਨੂੰ ਖਾਸ ਕਰਕੇ ਇਤਿਹਾਸਕ ਯਾਦਗਾਰਾਂ ਦੀ ਸੰਭਾਲ ਕਰਨ ਦੀ ਚੇਟਕ ਲੱਗੀ ਰਹਿੰਦੀ ਸੀ। ਇਉਂ ਹੀ ਜਦੋਂ ਮੈਂ ਡੀ.ਸੀ. ਗੁਰਦਾਸਪੁਰ ਦੀ ਕੋਠੀ ਦੇ ਸਾਹਮਣੇ ਬਾਬਾ ਬੰਦਾ ਸਿੰਘ ਬਹਾਦਰ ਦੀ ਇਤਿਹਾਸਕ ਯਾਦਗਾਰ ਬੜੇ ਸ਼ੌਕ ਨਾਲ ਬਣਾਈ। ਜ਼ਿਕਰਯੋਗ ਹੈ ਕਿ ਉਦੋਂ ਤਕ ਗੁਰਦਾਸਪੁਰ ਵਿਚ ਹੀ ਨਹੀਂ, ਸਗੋਂ ਸਾਰੇ ਪੰਜਾਬ ਵਿਚ ਇਹ ਉਸ 'ਮਹਾਨ ਗੁਰੂ ਦੇ ਮਹਾਨ ਬੰਦੇ' ਦੀ ਪਹਿਲੀ ਯਾਦਗਾਰ ਸੀ। ਇਸ ਯਾਦਗਾਰੀ ਪਾਰਕ ਵਿਚ ਮਹਿਰੌਲੀ ਵਿਖੇ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਲ ਸ਼ਹੀਦ ਹੋਣ ਵਾਲੇ 700 ਸਿੰਘਾਂ ਨੂੰ ਬੱਬਰ ਸ਼ੇਰ ਦੇ ਪ੍ਰਤੀਕ ਚਿੰਨ ਨਾਲ ਦਰਸਾਇਆ ਗਿਆ ਸੀ।

ਪਰ ਅਫ਼ਸੋਸ ਕਿ ਸ਼ਹਿਰ ਦੇ ਕੁਝ ਕੁ ਕੂਹਣੀਮਾਰ ਵਿਰੋਧੀਆਂ ਨੇ ਮੇਰੇ ਵਲੋਂ ਬਾਬਾ ਬੰਦਾ ਬਹਾਦਰ ਦੀ ਮੂਰਤੀ ਦੇ ਨਾਲ ਬੱਬਰ ਸ਼ੇਰ ਲਾਉਣ ਬਾਰੇ ਸਰਕਾਰੇ-ਦਰਬਾਰੇ ਸ਼ਿਕਾਇਤ ਕੀਤੀ। ਉਨ੍ਹਾਂ ਕੰਮ ਵਿਚ ਘੜੰਮ ਪਾਉਣ ਵਾਲੇ ਚੌਧਰੀਆਂ ਦਾ ਸੁਝਾਅ ਸੀ ਕਿ ਬੱਬਰ ਸ਼ੇਰ ਦੀ ਥਾਂ 'ਤੇ ਘੋੜਾ ਵੀ ਤਾਂ ਲਾਇਆ ਜਾ ਸਕਦਾ ਸੀ।

ਬਹਿਰਹਾਲ, ਉਨ੍ਹਾਂ ਵਲੋਂ ਇਹ ਗੈਰ-ਜ਼ਰੂਰੀ ਜਿਹੀ ਵਿਰੋਧਤਾ ਹੁਣ ਗੱਲ 'ਸੱਪ ਭੱਜ ਜਾਣ ਤੋਂ ਬਾਅਦ ਲਕੀਰ ਕੁੱਟਣ' ਵਰਗੀ ਸੀ। ਇਸ ਲਈ ਮੈਂ 'ਗਰੀਬੀ ਦਾਅਵੇ' ਜਿਹੇ ਨਾਲ 'ਹਾਰੇ ਦੇ ਨਿਆਂ' ਅਨੁਸਾਰ ਕਿਹਾ ਕਿ ਹਾਂ ਜੀ! ਮੈਥੋਂ ਗਲਤੀ ਹੋ ਗਈ; ਵੈਸੇ ਤਾਂ ਭੇਡਾਂ ਵੀ ਲਾਈਆਂ ਜਾ ਸਕਦੀਆਂ ਸੀ। ਮੈਨੂੰ ਯਾਦ ਹੈ ਕਿ ਇਹ ਸੁਣ ਕੇ ਬੜੀ ਸੰਜੀਦਗੀ ਤੇ ਚੁਪ ਦਾ ਮਾਹੌਲ ਛਾ ਗਿਆ ਕਿਉਂਕਿ ਮੇਰੇ ਆਲੋਚਕਾਂ ਨੂੰ ਵੀ ਆਤਮਿਕ ਤੇ ਪ੍ਰਸ਼ਾਸਨਿਕ ਤੌਰ 'ਤੇ ਮੇਰੀ ਗੱਲ ਦਾ ਸਹੀ ਮਤਲਬ ਸਮਝ ਆ ਗਿਆ।

ਖੈਰ! ਮੈਂ ਮੰਨਦਾ ਹਾਂ ਕਿ ਮੈਂ ਪ੍ਰਸ਼ਾਸਨਿਕ ਡਿਊਟੀ ਤੇ ਲੋਕ ਹਿਤ ਵਿਚ ਕਾਰ-ਵਿਹਾਰ ਨਿਭਾਉਣ ਸਬੰਧੀ ਬਹੁਤ ਕੜਕ ਤੇ ਬੇਲਿਹਾਜ਼ ਸੀ, ਇਸ ਲਈ ਮਾੜੇ ਤੇ ਖਾਸ ਕਰਕੇ ਰਿਸ਼ਵਤਖੋਰਾਂ ਨੂੰ ਕਿਤੇ ਗਾਲ੍ਹ-ਮੰਦਾ ਵੀ ਕਰ ਲੈਂਦਾ ਸੀ। ਇਸ ਵਾਸਤੇ ਮੇਰੀ ਮਾੜੀ ਮੋਟੀ ਖੁਨਾਮੀ-ਬਦਨਾਮੀ ਵੀ ਹੁੰਦੀ ਰਹਿੰਦੀ ਸੀ। ਇਕ ਵਾਰ ਮੁਖ ਮੰਤਰੀ ਸਾਹਿਬ ਕਹਿਣ ਲੱਗੇ ਕਿ ਤੁਹਾਡੀ ਆਮ ਹੀ ਸ਼ਿਕਾਇਤ ਹੈ ਕਿ ਤੁਸੀਂ ਗਾਲ੍ਹਾਂ ਬਹੁਤ ਕੱਢਦੇ ਹੋ ਤਾਂ ਮੈਂ ਕਿਹਾ ਕਿ ਜੀ ਇਹ ਰਿਸ਼ਵਤਖੋਰ ਤੇ ਕੰਮਚੋਰ ਲੋਕ ਖੁਸ਼ ਹੋ ਕੇ ਗਾਲ੍ਹਾਂ ਖਾਂਦੇ ਹਨ। ਇਸ ਵਾਸਤੇ ਮੈਂ ਆਪਣੇ ਪ੍ਰਸ਼ਾਸਨਿਕ ਫ਼ਰਜ਼ਾਂ ਦੀ ਇਮਾਨਦਾਰੀ ਨਾਲ ਸਮਾਂਬੱਧ ਤੇ ਨਿਯਮਬੱਧ ਅਦਾਇਗੀ

ਵਾਸਤੇ ਇਨ੍ਹਾਂ ਲਈ ਗਾਲ੍ਹਾਂ ਬੜੇ ਸ਼ੌਂਕ ਨਾਲ ਤਲਦਾ ਹਾਂ; ਵੈਸੇ ਮੈਨੂੰ ਆਪਣਾ ਦਿਲ-ਦਿਮਾਗ ਤੇ ਜ਼ੁਬਾਨ ਗੰਦੀ ਕਰਨ ਦਾ ਕੋਈ ਚਾਅ ਨਹੀਂ ਹੈ। ਬੇਸ਼ੱਕ ਮੈਂ ਮੂੰਹ ਦਾ ਬੜਾ ਕੌੜਾ ਤੇ ਅਵੈੜਾ ਸੀ।

ਖੈਰ! ਹੋਈ-ਬੀਤੀ ਸਬੰਧੀ ਇਥੇ ਮੈਂ ਆਪਣੀ ਸਫ਼ਾਈ ਵਿਚ ਸਿਰਫ਼ ਦੋ ਹੀ ਗੱਲਾਂ ਕਹਾਂਗਾਂ। ਇਕ ਤਾਂ ਮੈਂ ਜੌਬ ਰਿਕਵਾਇਅਰਮੈਂਟ ਦੇ ਕਾਰਨ ਭੈੜਿਆਂ ਤੇ ਮਾੜਿਆਂ ਅਫ਼ਸਰਾਂ ਨਾਲ ਤਾਂ ਜ਼ਰੂਰ ਮਾੜਾ ਸੀ ਤੇ ਉਨ੍ਹਾਂ ਦੀ ਰੇਲ ਬਣਾਉਂਦਾ ਰਹਿੰਦਾ ਸੀ। ਪਰ ਇਹ ਮੇਰੇ ਵਿਰੋਧੀ ਵੀ ਮੰਨਣਗੇ ਕਿ ਮੈਨੂੰ ਚੰਗੇ ਅਫ਼ਸਰ ਤਾਂ ਕੀ ਸਗੋਂ ਆਮ ਮਿਹਨਤੀ ਕਰਮਚਾਰੀ ਵੀ ਸਰ ਦੀ ਥਾਂ ਬਾਈ ਜੀ ਵੀ ਕਹਿ ਲੈਂਦੇ ਸਨ। ਦੂਜਾ ਮੈਂ ਸਾਲੋ-ਸਾਲ ਇਨਕੁਆਰੀਆਂ ਭੁਗਤ ਰਹੇ ਕਈ ਗੈਰ-ਜ਼ਰੂਰੀ ਤੌਰ 'ਤੇ ਉਲਝੇ-ਉਲਝਾਏ ਕਰਮਚਾਰੀ ਛੱਡੇ ਤਾਂ ਜ਼ਰੂਰ ਹਨ, ਪਰ ਇਸ ਦੇ ਨਾਲ ਹੀ ਮੈਂ ਛੋਟੀ-ਮੋਟੀ ਗਲਤੀ ਕਰਨ ਵਾਲੇ ਕਰਮਚਾਰੀਆਂ ਤੇ ਅਧਿਕਾਰੀਆਂ ਨੂੰ ਆਪਣੀ ਸਾਰੀ ਸਰਵਿਸ ਦੇ ਦੌਰਾਨ ਕਦੇ ਲਿਖਤੀ-ਪੜ੍ਹਤੀ ਸਜ਼ਾ ਨਹੀਂ ਦਿੱਤੀ।

ਖ਼ੈਰ ਪ੍ਰਸ਼ਾਸਨਿਕ ਜ਼ਿੰਦਗੀ ਦੇ ਮੋੜਾਂ-ਘੇੜਾਂ ਤੇ ਵਲ-ਵਲਾਵਿਆਂ ਵਿਚ ਵੀ ਅਜਿਹੇ ਸਹਿਵਨ ਹਾਸੇ-ਖੇੜਿਆਂ ਦਾ ਜੁਗਾੜ ਹੋਇਆ ਰਹਿੰਦਾ ਹੈ। ਬਹਿਰਹਾਲ, ਇਸ ਤਰ੍ਹਾਂ ਹੀ ਮੈਂ ਜਦੋਂ ਅੰਮ੍ਰਿਤਸਰ ਜਾਂ ਲੁਧਿਆਣੇ ਮਿਉਂਸਪਲ ਕਾਰਪੋਰੇਸ਼ਨਾਂ ਦਾ ਕਮਿਸ਼ਨਰ ਸੀ ਤਾਂ ਸਟਰੀਟ ਲਾਈਟ ਬਾਰੇ ਅਕਸਰ ਹੀ ਫਰਜ਼ੀ ਰਿਪੋਰਟਾਂ ਆਉਂਦੀਆਂ ਸਨ ਕਿ ਜਨਾਬ ਅਸੀਂ ਫਲਾਨੇ ਇਲਾਕੇ ਵਿਚ ਨਵੀਆਂ ਟਿਊਬਾਂ ਲਾ ਦਿੱਤੀਆਂ ਹਨ। ਬਹਿਰਹਾਲ, ਰਾਤ ਨੂੰ ਇੰਸਪੈਕਸ਼ਨ ਸਮੇਂ ਇਕ-ਦੋ ਵਾਰੀ ਜਦੋਂ ਕਿਤੇ ਮੈਂ ਟਿਊਬਾਂ ਬੁਝੀਆਂ ਵੇਖੀਆਂ ਤਾਂ ਟੌਰਚ ਨਾਲ ਉਨ੍ਹਾਂ ਟਿਊਬਾਂ ਨੂੰ ਵੇਖਣ ਲੱਗਾ। ਮੈਨੂੰ ਬਿਜਲੀ ਦੇ ਅਧਿਕਾਰੀਆਂ ਨੇ ਪੁੱਛਿਆ ਕਿ ਜਨਾਬ ਟੌਰਚ ਨਾਲ ਕੀ ਵੇਖਦੇ ਹੋ ਤਾਂ ਮੇਰਾ ਜਵਾਬ ਸੀ ਕਿ ਤੁਸੀਂ ਨਵੀਂ ਟਿਊਬ ਲਾਈ ਹੈ ਤੇ ਮੈਂ ਇਸ ਨੂੰ ਰੋਸ਼ਨੀ ਦੇ ਰਿਹਾ ਹਾਂ।

ਸਰਕਾਰੀ ਦਫਤਰਾਂ ਵਿਚ ਚਿੱਠੀ ਪੱਤਰ ਦਾ ਜ਼ੋਰ ਇੰਨਾ ਵਧ ਗਿਆ ਹੈ ਕਿ ਵੱਡੇ ਤੋਂ ਵੱਡੇ ਉੱਚ ਅਧਿਕਾਰੀ ਤੋਂ ਲੈ ਕੇ ਛੋਟੇ ਕਰਮਚਾਰੀ ਤੱਕ ਚਿੱਠੀ ਪੱਤਰ ਦਾ ਹੀ ਬੋਲਬਾਲਾ ਹੈ। ਜਦੋਂ ਧਰਾਤਲੀ ਪੱਧਰ 'ਤੇ ਕੋਈ ਕਾਰਵਾਈ ਨਹੀਂ ਹੁੰਦੀ ਤਾਂ ਅਫਸਰਸ਼ਾਹੀ ਦਾ ਘੜਿਆ-ਘੜਾਇਆ ਜਵਾਬ ਹੁੰਦਾ ਹੈ ਕਿ ਜਨਾਬ ਅਸੀਂ ਤਾਂ ਚਿੱਠੀ ਪਾ ਦਿੱਤੀ ਸੀ, ਜਦੋਂ ਜਵਾਬ ਆਵੇਗਾ ਬੱਸ ਨਾਲ ਦੀ ਨਾਲ ਹੀ ਕੰਮ ਕਰ ਦਿਆਂਗੇ।

ਮੈਨੂੰ ਯਾਦ ਹੈ ਕਿ ਜਦੋਂ ਮੈਂ ਫਰੀਦਕੋਟ ਸੰਨ 1974 ਵਿਚ ਬਤੌਰ ਐਗਜ਼ੈਕਟਿਵ ਮੈਜਿਸਟਰੇਟ ਜੁਆਇਨ ਕੀਤਾ ਸੀ ਤਾਂ ਬਰਸਾਤਾਂ ਦੇ ਕਾਰਨ ਮੇਰਾ ਦਫਤਰ ਦੀ ਛੱਤ ਚੋਣ ਲੱਗ ਪਈ। ਮੈਂ ਆਪਣੇ ਰੀਡਰ ਨੂੰ ਛੱਤ ਉਤੇ ਮਿੱਟੀ ਪੁਆਉਣ ਲਈ ਕਿਹਾ, ਪਰ 15-20 ਦਿਨਾਂ ਵਿਚ ਦੋ-ਤਿੰਨ ਵਾਰ ਮੀਂਹ ਪੈਣ ਦੇ ਬਾਵਜੂਦ ਵੀ ਉਸ ਦਾ ਜਵਾਬ ਇਹ ਹੀ ਸੀ ਕਿ

ਜਨਾਬ ਮੈਂ ਤਾਂ ਬੀ ਐਂਡ ਆਰ ਵਾਲਿਆਂ ਨੂੰ ਦੋ ਚਿੱਠੀਆਂ ਪਾ ਦਿੱਤੀਆਂ ਹਨ। ਖ਼ੈਰ ਜਦੋਂ ਮੈਂ ਗੀਡਰ ਨੂੰ ਹੀ ਪੌੜੀ ਉਤੇ ਚੜ੍ਹਾ ਦਿੱਤਾ ਤਾਂ ਬੀ ਐਂਡ ਆਰ ਵਾਲੇ ਵੀ ਆ ਗਏ ਤੇ ਛੱਤ ’ਤੇ ਮਿੱਟੀ ਵੀ ਪੈ ਗਈ।

ਪਰ ਅਫਸੋਸ ਹੈ ਕਿ ਹੁਣ ਵੀ ਸਰਕਾਰੀ ਦਫਤਰਾਂ ਵਿਚ ਜਿੱਥੇ ਚਿੱਠੀ ਪਾਉਣੀ ਹੁੰਦੀ ਹੈ, ਉਥੇ ਇਹ ਲੋਕ ਚਿੱਠੀ-ਪੱਤਰ ’ਤੇ ਮਿੱਟੀ ਪਾ ਦਿੰਦੇ ਹਨ ਅਤੇ ਜਿੱਥੇ ਹੜਾਂ ਦੇ ਬਚਾਅ ਵਾਸਤੇ ਮਿੱਟੀ ਪਾਉਣੀ ਹੁੰਦੀ ਹੈ, ਉਥੇ ਸਰਕਾਰਾਂ ਤੇ ਪ੍ਰਸ਼ਾਸਨ ਮਿੱਟੀ ਪਾਉਣ ਦੀ ਬਜਾਏ ਚਿੱਠੀ-ਪੱਤਰ ਪਾਉਂਦੇ ਰਹਿੰਦੇ ਹਨ।

ਇਉਂ ਹੀ ਡਾਕਟਰੀ ਪੇਸ਼ੇ ਸਬੰਧੀ ਮਸ਼ਹੂਰ ਹੈ ਕਿ ਅਜਕਲ੍ਹ ਡਾਕਟਰ ਮਰੀਜ਼ ’ਤੇ ਤਜਰਬੇ ਕਰਦੇ ਕਰਦੇ ਬਿਮਾਰੀ ਦੀ ਥਾਂ ਬਿਮਾਰ ਨੂੰ ਹੀ ਮਾਰ ਦਿੰਦੇ ਹਨ। ਇਸ ਤਰ੍ਹਾਂ ਉਨ੍ਹਾਂ ਦੇ ਮੈਡੀਕਲ ਬਿੱਲ ਕਿਸੇ ਮੋਟੇ ਸੇਠ ਦੀ ਗੋਲਕ ਦੀ ਤਰ੍ਹਾਂ ਅਮਰਵੇਲ ਵਾਂਗੂੰ ਵਧਦੇ ਜਾਂਦੇ ਹਨ। ਫਿਰ ਸਿਤਮ ਇਹ ਹੈ ਕਿ ਮਰੀਜ਼ ਜਾਨੋਂ-ਜਹਾਨੋਂ ਤੁਰ ਜਾਂਦਾ ਹੈ ਪਰ ਅਜ ਦੇ ਡਾਕਟਰ ਆਮ ਤੌਰ ’ਤੇ ਆਪਣੀ ਗਲਤੀ ਮੰਨਣ ਦਾ ਇਖਲਾਕੀ ਮਾਦਾ ਹੀ ਨਹੀਂ ਰੱਖਦੇ। ਇਕ ਡਾਕਟਰ ਨੇ ਗਲਤੀ ਨਾਲ ਕਿਸੇ ਬਾਬੇ ਦੇ ਇਕ ਦੀ ਥਾਂ ਦੋ ਦੰਦ ਕੱਢ ਦਿੱਤੇ। ਇਸ ’ਤੇ ਬਾਬਾ ਕਹਿਣ ਲੱਗਾ ਕਿ ਕੀੜਾ ਤਾਂ ਇਕ ਜਾੜ੍ਹ ਨੂੰ ਲੱਗਿਆ ਸੀ, ਪਰ ਤੂੰ ਮੇਰੀਆਂ ਦੋਵੇਂ ਜਾੜ੍ਹਾਂ ਕਿਉਂ ਕੱਢ ਦਿੱਤੀਆਂ ਹਨ। ਡਾਕਟਰ ਨੇ ਜਵਾਬ ਦਿੱਤਾ ਕਿ ਮੈਂ ਨਾਲ ਦੀ ਜਾੜ੍ਹ ਇਸ ਲਈ ਕੱਢੀ ਹੈ ਕਿ ਕੀੜਾ ਇਸ ਜਾੜ੍ਹ ’ਤੇ ਬੈਠ ਕੇ ਦੂਜੀ ਜਾੜ੍ਹ ਨੂੰ ਖਾਂਦਾ ਸੀ।

ਇਸ ਤਰ੍ਹਾਂ ਹੀ ਇਕ ਵਾਰੀ ਦੀ ਗੱਲ ਹੈ ਕਿ ਕਿਸੇ ਹੋਟਲ ਵਿਚ ਬੇਬੇ ਤੇ ਬਾਪੂ ਰੋਟੀ ਖਾ ਰਹੇ ਸਨ ਤੇ ਉਨ੍ਹਾਂ ਕੋਲ ਇਕੋ ਹੀ ਡੈਂਚਰ ਸੀ। ਜਦੋਂ ਉਨ੍ਹਾਂ ਵਿਚੋਂ ਇਕ ਜਣਾ ਖਾਂਦਾ ਸੀ ਤਾਂ ਦੂਜਾ ਉਸ ਵੱਲ ਵੇਖੀ ਜਾਂਦਾ ਸੀ। ਇਸ ਉਤੇ ਬਹਿਰਾ ਹੈਰਾਨ ਹੋ ਕੇ ਪੁੱਛਣ ਲੱਗਾ ਕਿ ਇਹ ਮਾਜਰਾ ਕੀ ਹੈ ਤਾਂ ਉਨ੍ਹਾਂ ਨੇ ਦੱਸਿਆ ਕਿ ਵੀਰ ਇਹ ਸਾਡੀ ਮਜਬੂਰੀ ਹੈ ਸਾਡੇ ਕੋਲ ਦੰਦਾਂ ਦਾ ਇਕੋ ਪੀੜ੍ਹ ਹੀ ਹੈ।

ਇਕ ਸੱਚੀ ਘਟਨਾ ਇਹ ਵੀ ਹੈ ਕਿ ਕਿਸੇ ਦਾ ਐਕਸੀਡੈਂਟ ਹੋ ਗਿਆ। ਲੱਤਾਂ-ਬਾਹਾਂ ਦੀ ਇੰਨੀ ਟੁੱਟ-ਭੱਜ ਹੋਈ ਕਿ ਡਾਕਟਰਾਂ ਨੇ ਉਸ ਦੇ ਸਾਰੇ ਸਰੀਰ ਨੂੰ ਪਲੱਸਤਰ ਵਿਚ ਮੜ੍ਹ ਦਿੱਤਾ। ਕੋਈ ਸਿੰਘ ਉਸ ਦਾ ਪਤਾ ਲੈਣ ਗਿਆ ਤਾਂ ਹੈਰਾਨ ਹੋਇਆ ਕਿ ਹੁਣ ਪਤਾ ਲੈਣ ਵਾਲੀ ਕਿਹੜੀ ਗੱਲ ਬਾਕੀ ਰਹਿ ਗਈ ਹੈ। ਖ਼ੈਰ! ਇੰਨੇ ਨੂੰ ਮਰੀਜ਼ ਨੇ ਅੱਖ ਝਮਕੀ। ਹਾਲ ਪੁੱਛਣ ਗਿਆ ਸਿੰਘ ਤੁਰੰਤ ਚੜ੍ਹਦੀ ਕਲਾ ਵਿਚ ਬੋਲਿਆ ਕਿ ਭਾਈ ਤਕੜਾ ਹੋ। ਰੱਬ ਨੇ ਹਾਲੇ ਵੀ ਮਿਹਰ ਕੀਤੀ ਹੈ ਕਿ ਘੱਟੋ ਘੱਟ ਅੱਖ ਤਾਂ ਬਚੀ ਹੈ।

ਇਸ ਤਰ੍ਹਾਂ ਕਿਸੇ ਦਾ ਸਿਰ ਅਕਸਰ ਦੁਖਦਾ ਰਹਿੰਦਾ ਸੀ। ਕਿਸੇ ਨੀਮ-ਹਕੀਮ ਨੇ ਉਸ ਨੂੰ ਕਿਹਾ ਕਿ ਸਿਰ ਵਿਚ ਬਦਾਮ ਰੋਗਨ ਝੱਸਿਆ ਕਰ। ਥੋੜੇ ਦਿਨਾਂ ਬਾਅਦ ਹਕੀਮ ਨੇ ਉਸ ਨੂੰ ਪੁੱਛਿਆ ਕਿ ਭਾਈ ਸਿਰ ਦਰਦ ਦਾ ਕੀ ਹਾਲ ਹੈ? ਤਾਂ ਉਹ ਕਹਿਣ ਲੱਗਾ ਕਿ ਉਵੇਂ ਹੀ

ਹੈ। ਤਾਂ ਹਕੀਮ ਨੇ ਪੁੱਛਿਆ ਕਿ ਕੀ ਤੂੰ ਸਿਰ ਵਿਚ ਬਦਾਮ ਰੋਗਨ ਰੋਜ਼ ਝੱਸਦਾਂ ਹੈਂ? ਤਾਂ ਹਮਾਤੜ ਮਰੀਜ਼ ਉਹਦੇ ਗਲ ਪੈ ਗਿਆ ਕਿ ਸਾਲਿਆ ਪਹਿਲਾਂ ਤਾਂ ਬਦਾਮ ਰੋਗਨ ਮਹਿੰਗਾ ਹੀ ਬਹੁਤ ਹੈ ਤੇ ਦੂਜਾ ਨਿਤ ਬਦਾਮ ਰੋਗਨ ਝੱਸਣਾ ਵੀ ਤਾਂ ਨਿਤ ਦੀ ਸਿਰਦਰਦੀ ਹੈ। ਖ਼ੈਰ! ਹਕੀਮ ਜੀ ਨੇ ਆਪਣਾ ਖਹਿੜਾ ਛੁਡਾਉਣ ਵਿਚ ਹੀ ਭਲਾ ਮਨਾਇਆ। ਖੈਰ! ਇਸ ਸਬੰਧ ਵਿਚ ਜੱਗ ਬੀਤੀਆਂ ਤਾਂ ਹੋਰ ਵੀ ਬਹੁਤ ਹਨ, ਪਰ ਜੇ ਅਸੀਂ ਗੌਹ ਨਾਲ ਦੇਖੀਏ ਤਾਂ ਸਾਡੇ ਚੌਗਿਰਦੇ ਵਿਚ ਹਾਸੇ-ਮਜ਼ਾਕ ਭਰਪੂਰ ਸਾਡੀਆਂ ਆਪ ਬੀਤੀਆਂ ਵੀ ਘੱਟ ਨਹੀਂ ਹੁੰਦੀਆਂ।

ਸਭਿਆਚਾਰਿਕ ਤੌਰ ’ਤੇ ਇਥੇ ਪਲੜਾ ਸਾਵਾਂ ਰੱਖਣ ਲਈ ਕੁਝ ਕੁ ਸਮਾਜਿਕ ਕੁਰੀਤੀਆਂ ਦਾ ਵੀ ਜ਼ਿਕਰ ਕਰਨਾ ਬਣਦਾ ਹੈ। ਗੌਰਤਲਬ ਹੈ ਕਿ ਸਾਡੇ ਪੰਜਾਬੀ ਸਮਾਜ ਵਿਚ ਜੇ ਬਹੁਤੀਆਂ ਗੱਲਾਂ ਸਿਫ਼ਤ ਭਰਪੂਰ ਹਨ ਤਾਂ ਕੁਝ ਕੁ ਮੁਢ-ਕਦੀਮ ਤੋਂ ਹੀ ਮਾੜੀਆਂ ਆਦਤਾਂ ਤੇ ਵਹਿਵਤਾਂ ਜਿਵੇਂ ਕਿ ਸ਼ਰਾਬ ਪੀਣਾ, ਗਾਲੀ-ਗਲੋਚ ਕਰਨਾ ਤੇ ਗੱਲ ਨੂੰ ਕਤਲੋਗਾਰਤ ਤਕ ਵਧਾ ਲੈਣਾ ਆਦਿ ਵੀ ਹਨ। ਜੱਟਾਂ ਦੇ ਖਣਵਾਦੇ ਦੀਆਂ ਭੈੜੀਆਂ ਖਸਲਤਾਂ ਵਿਚੋਂ ਇਕ ਮਾੜੀ ਵਾਦੀ ਇਹ ਹੈ ਕਿ ਗੱਲ-ਗੱਲ ’ਤੇ ਗਾਲ੍ਹੀ-ਗਲੋਚ ਨੂੰ ਤਕੀਆ ਕਲਾਮ ਬਣਾ ਕੇ ‘ਮਿੱਠੇ ਚੌਲਾਂ’ ਵਾਂਗੂੰ ਵਰਤਦੇ-ਵਰਤਾਉਂਦੇ ਰਹਿੰਦੇ ਹਨ। ਸਾਡੇ ਮਰਦ ਸਮਾਜ ਵਿਚ ਆਪਣੀ ਗੱਲਬਾਤ ਨੂੰ ਅਸਰ ਭਰਪੂਰ ਤੇ ਵਜ਼ਨੀ ਬਣਾਉਣ ਵਾਸਤੇ ਗਾਲ੍ਹੀ-ਗਲੋਚ ਨੂੰ ਬੜਾ ਜ਼ਰੂਰੀ ਸਮਝਿਆ ਜਾਂਦਾ ਹੈ।

ਵੈਸੇ ਤਾਂ ਕਿਸੇ ਵੀ ਸੱਥ ਪਰ੍ਹੇ ਵਿਚ ਜਾਂ ਸਧਾਰਨ ਗੱਲਬਾਤ ਵਿਚ ਅਜਿਹੇ ਬੋਲ-ਕਬੋਲ ਕਰਨ ਵਾਲੇ ਬੰਦਿਆਂ ਦੀਆਂ ਗਾਲ੍ਹਾਂ ਦੀ ਝੜੀ ਮਾਣੀ ਜਾ ਸਕਦੀ ਹੈ। ਇਥੋਂ ਤਕ ਕਿ ਆਪਣੇ ਘਰ ਦੇ ਚੁਲ੍ਹੇ-ਚੌਂਕੇ ’ਤੇ ਬੈਠੇ ਅੰਨ-ਪਾਣੀ ਛਕਦੇ ਵੀ ਗਾਲ੍ਹ-ਮੰਦੇ ਦੇ ਕੁਫੱਕੜ ਤੋਲਦੇ ਰਹਿੰਦੇ ਹਨ, ਪਰ ਇਨ੍ਹਾਂ ਨੂੰ ਆਪਣੇ ਆਸੇ-ਪਾਸੇ ਮਾਂ, ਧੀ, ਭੈਣ ਜਾਂ ਆਪਣੇ ਪਰਿਵਾਰ ਦੀਆਂ ਸੁਆਣੀਆਂ ਦੇ ਸਾਹਮਣੇ ਆਪਣੀ ਗੱਲਬਾਤ ਵਿਚ ਗੈਰ-ਜ਼ਰੂਰੀ ਤੇ ਬੇ ਮਤਲਬੀ ‘ਮਾਂ ਦੀ; ਭੈਣ ਦੀ’ ਕਰਦਿਆਂ ਨੂੰ ਸ਼ਰਮ ਨਹੀਂ ਆਉਂਦੀ।

ਅਸੀਂ ਲੋਕ ਗਾਲ੍ਹਾਂ ਕੱਢਣ ਦੇ ਪੱਖੋਂ ਕਿਸੇ ਵੱਡੇ-ਛੋਟੇ ਦੀ ਮੌਜੂਦਗੀ ਦਾ ਖਿਆਲ ਹੀ ਨਹੀਂ ਕਰਦੇ ਤੇ ਖਾਸ ਕਰਕੇ ਨਾ ਹੀ ਸਾਨੂੰ ਔਰਤਜ਼ਾਤ ਦੀ ਪਰੋਂ ਦਾ ਹੀ ਕੋਈ ਲਿਹਾਜ਼ ਹੈ। ਅਸੀਂ ‘ਮਿੱਠੇ ਛਾਂਦੇ’ ਵਾਂਗੂੰ ਗੱਲ-ਗੱਲ ਵਿਚ ਸਾਲ੍ਹਾ: ਮੇਰਾ ਸਾਲ੍ਹਾ: ਮੇਰੀ ਸਾਲ੍ਹੀ ਕਹਿਣ ਦੇ ਇੰਨੇ ਆਦੀ ਹਾਂ ਕਿ ਇਹ ਗਾਲ੍ਹਾਂ ਤਾਂ ਅਨਪੜ੍ਹ ਤਾਂ ਇਕ ਪਾਸੇ ਰਹੇ ਸਗੋਂ ਪੜ੍ਹਿਆਂ-ਲਿਖਿਆਂ ਦਾ ਵੀ ਤਕੀਆ ਕਲਾਮ ਹੀ ਬਣ ਗਈਆਂ ਹਨ। ਦਰਅਸਲ, ਸਾਡੇ ਤੇ ਖਾਸ ਕਰਕੇ ਪੇਂਡੂ ਸਮਾਜ ਦੇ ਇਸ ਅਸਭਿਅਕ ਰਵੀਰੇ ਦੇ ਕਾਰਨ ਸਾਡੀਆਂ ਔਰਤਾਂ ਵੀ ਮਜਬੂਰਨ ਸਾਡੀ ਮੰਦੀ ਬੋਲਬਾਣੀ ਤੇ ਬੋਲ-ਕੁਬੋਲ ਸੁਣਨ ਦੀਆਂ ਤਕਰੀਬਨ-ਤਕਰੀਬਨ ਆਦੀ ਹੀ ਹੋ ਗਈਆਂ ਹਨ। ਸਗੋਂ ਦੁਖ ਦੀ ਗੱਲ ਤਾਂ ਇਹ ਹੈ ਕਿ ਸਾਡੀ ਮਾਨਸਿਕਤਾ ਵਿਚ ਗੰਦੀ ਸੋਚ ਤੇ ਗੱਲਬਾਤ ਵਿਚ ਗਲੀਜ਼ਪਣਾ ਹੁਣ ਘਰ ਹੀ ਕਰ ਗਿਆ ਹੈ।

ਬਸ ਪੰਜਾਬੀਆਂ ਨੂੰ ਗਾਲ੍ਹ ਤੋਂ ਬਿਨਾਂ ਆਪਣੀ ਬੋਲਬਾਣੀ ਵੀ ਵਜ਼ਨਦਾਰ ਨਹੀਂ

ਲੱਗਦੀ। ਹੋਰ ਤਾਂ ਹੋਰ ਭਲੇਮਾਣਸ ਬੰਦੇ ਵੀ ਸਮਝਦੇ ਹਨ ਕਿ 'ਸਾਲ਼ਾ ਮੇਰਾ' ਅਤੇ 'ਸਾਲ਼ਾ ਲੰਡੇ ਦਾ' ਜਿਹੇ ਵਾਕਾਂ ਤੋਂ ਬਿਨਾਂ ਉਨ੍ਹਾਂ ਦੀ ਗੱਲਬਾਤ ਤੇ ਦਲੀਲ ਦਾ ਠੀਕ ਵਜ਼ਨ ਬਣਦਾ ਹੀ ਨਹੀਂ ਹੈ। ਇਸ ਤੋਂ ਇਲਾਵਾ ਹੋਰ ਵੀ ਮੰਦਭਾਗੀ ਗੱਲ ਇਹ ਹੈ ਕਿ ਸਾਡੀ ਗੱਲਬਾਤ ਵਿਚ ਸਾਲ਼ੇ ਦੀ ਗਾਲ਼੍ਹ ਤੋਂ ਅੱਗੇ ਹੋਰ ਬਹੁਤ ਸਾਰੀਆਂ ਗੰਦੀਆਂ ਗਾਲ਼੍ਹਾਂ ਤਾਂ ਪੇਂਡੂ ਸਮਾਜ ਲਈ ਜ਼ਰੂਰੀ ਜਿਹੀਆਂ ਹੀ ਬਣ ਗਈਆਂ ਹਨ।

ਜ਼ਾਹਿਰ ਹੈ ਕਿ ਅਜਿਹੇ ਗਾਲ਼੍ਹ-ਮੰਦੇ ਭਰਪੂਰ ਬਚਨ-ਪ੍ਰਵਚਨ ਸੋਹਣੀ ਤਹਿਜ਼ੀਬ ਤੇ ਸੋਹਣੇ ਕਿਰਦਾਰ ਨੂੰ ਸ਼ੋਭਦੇ ਨਹੀਂ ਹਨ। ਸਗੋਂ ਇਸ ਦੇ ਉਲਟ ਸਾਡੇ ਸਮਾਜ ਵਿਚ ਬਚਪਨ ਤੋਂ ਹੀ ਬੱਚੇ ਦੀ ਪਰਵਰਿਸ਼ ਵਾਸਤੇ ਮਾਂ-ਪਿਉ ਦੀ ਗਾਲ਼੍ਹਾਂ ਭਰਪੂਰ ਘੂਰ-ਘੱਪ ਜ਼ਰੂਰੀ ਸਮਝੀ ਜਾਂਦੀ ਹੈ। ਇਸ ਪ੍ਰਥਾਇ ਸਾਡਾ ਇਕ ਅਖਾਣ 'ਮਾਂ-ਪਿਉ ਦੀਆਂ ਗਾਲ਼੍ਹਾਂ ਤੇ ਘਿਉ ਦੀਆਂ ਨਾਲਾਂ' ਮੁਢ-ਕਦੀਮ ਤੋਂ ਹੀ ਚੱਲਿਆ ਆ ਰਿਹਾ ਹੈ। ਬੇਸ਼ੱਕ ਇਸ ਦਾ ਮਤਲਬ ਤਾਂ ਬੱਚੇ ਦੀ ਸੁਧਾਈ ਤੋਂ ਸੀ, ਪਰ ਸਮੇਂ ਦੇ ਨਾਲ-ਨਾਲ ਸਾਡੇ ਪਰਿਵਾਰਾਂ ਵਿਚ ਬੱਚਿਆਂ ਦੀ ਸੁਧਾਈ ਵਾਲਾ ਪਾਸਾ ਕਮਜ਼ੋਰ ਪੈ ਗਿਆ ਹੈ ਤੇ ਉਨ੍ਹਾਂ ਨੂੰ ਮਾੜੇ ਪਾਸੇ ਤੇ ਗਾਲ਼੍ਹ-ਮੰਦੇ ਵਲ ਲਾਉਣ ਵਾਲੀ ਸਿਖਲਾਈ ਜ਼ੋਰ ਫੜ੍ਹ ਗਈ ਹੈ।

ਇਸ ਸਬੰਧ ਵਿਚ ਸਾਡੇ ਸਭਿਆਚਾਰ ਵਿਚ 'ਮਾਂ ਪਰ ਪੂਤ, ਪਿਤਾ ਪਰ ਘੋੜਾ ਬਹੁਤਾ ਨਹੀਂ ਤਾਂ ਥੋੜਾ' ਜਿਹੀ ਇਕ ਮਾਨਤਾ ਹੈ। ਇਸ ਲਈ ਸਾਨੂੰ ਚਾਹੀਦਾ ਤਾਂ ਇਹ ਹੈ ਕਿ ਅਸੀਂ ਖੁਦ ਨੇਕ ਖਸਲਤ ਤੇ ਬੁਲੰਦ ਇਖਲਾਕ ਬਣੀਏ ਤੇ ਆਪਣੇ ਬੱਚਿਆਂ ਨੂੰ ਉਂਗਲ ਫੜ੍ਹ ਕੇ ਬਚਪਨ ਤੋਂ ਹੀ ਨੇਕ ਰਾਹ 'ਤੇ ਤੋਰੀਏ। ਪਰ ਇਸ ਨੂੰ ਅਜੋਕੇ ਸਮਾਜ ਦੀ ਵੱਡੀ ਵਿਡੰਬਣਾ ਹੀ ਕਹਾਂਗੇ ਕਿ ਹੁਣ ਇਸ ਦੇ ਬਿਲਕੁਲ ਉਲਟ 'ਜਿਹੋ-ਜਿਹੀ ਕੋਕੋ ਉਹੋ ਜਿਹੇ ਬੱਚੇ' ਜਾਂ 'ਜਿਹੋ-ਜਿਹੀ ਨੰਦੋ ਬਾਹਮਣੀ ਉਹੋ ਜਿਹਾ ਘੁੱਦੂ ਜੇਠ' ਵਾਲਾ ਹੀ ਕਾਰਾ-ਵਰਤਾਰਾ ਵਰਤ ਰਿਹਾ ਹੈ।

ਖੈਰ! ਇਸ ਸਬੰਧ ਵਿਚ ਕੁਲ ਮਿਲਾ ਕੇ ਇਹ ਤਾਂ ਮੰਨਿਆ ਜਾ ਸਕਦਾ ਹੈ ਕਿ ਆਮ ਤੌਰ 'ਤੇ ਪੰਜਾਬੀ ਲੋਕ ਜ਼ਿੰਦਗੀ ਦੇ ਬੜੇ ਦਿਲਦਾਰ ਆਸ਼ਿਕ ਹੁੰਦੇ ਹਨ ਤੇ ਇਹ ਜਿਉਂਦੇ ਵੀ ਆਪਣੇ ਹੀ ਤੌਰ-ਤਰੀਕੇ ਨਾਲ ਹਨ। ਜ਼ਿੰਦਗੀ ਵਿਚ ਰੌਣਕੀ ਜਿਹੇ ਸੁਭਾਅ ਦੇ ਬੰਦੇ ਰੌਣਕ-ਮੇਲੇ ਦੇ ਬੜੇ ਸ਼ੌਕੀਨ ਹੁੰਦੇ ਹਨ, ਪਰ ਗੱਲ ਇਥੇ ਆ ਕੇ ਵਿਗੜਦੀ ਹੈ ਕਿ ਇਨ੍ਹਾਂ ਵਿਚੋਂ ਕੋਈ ਵਿਰਲਾ-ਵਾਂਝਾਂ ਹੀ ਇਸ਼ਕ-ਹਕੀਕੀ ਦੇ ਰਾਹ ਤੁਰਦਾ ਹੈ, ਪਰ ਇਸ ਦੇ ਉਲਟ ਤਕਰੀਬਨ ਹਰ ਪੰਜਾਬੀ ਇਸ਼ਕ-ਮਿਜ਼ਾਜੀ ਦਾ ਪੱਟਿਆ ਫਿਰਦਾ ਹੈ।

ਇਸ ਪ੍ਰਸੰਗ ਵਿਚ ਪੰਜਾਬੀ ਲੋਕ ਤੇ ਖਾਸ ਕਰਕੇ ਜੱਟ ਇਸ਼ਕ-ਮਿਜ਼ਾਜੀ ਦੇ ਪੱਟੇ ਬੜੇ ਦਿਲ-ਫੈਂਕ ਕਿਸਮ ਦੇ ਆਸ਼ਕ ਹੁੰਦੇ ਹਨ। ਹਰ ਕੋਈ ਆਪਣੇ-ਆਪ ਨੂੰ 'ਰਾਂਝਾ-ਮਿਰਜ਼ਾ' ਸਮਝਦਾ ਹੈ ਅਤੇ ਨੱਢੀਆਂ- ਮੁਟਿਆਰਾਂ ਵਿਚੋਂ 'ਹੀਰ ਜਾਂ ਸਾਹਿਬਾਂ' ਭਾਲਦਾ ਫਿਰਦਾ ਹੈ। ਫਿਰ ਇਹ ਹਾਣ-ਪ੍ਰਵਾਣ ਵੀ ਨਹੀਂ ਦੇਖਦੇ, ਸਗੋਂ 'ਸੋਹਣੀ' ਵਰਗੀਆਂ ਸੂਰਤਾਂ ਨੂੰ ਤਾਂ ਉਮਰ

ਦਾ ਕੋਈ ਲਿਹਾਜ਼ ਕੀਤੇ ਬਿਨਾਂ ਆਪਣੀਆਂ ਹਾਨਣਾਂ ਹੀ ਮੰਨਦੇ ਹਨ। ਇਹ ਨਜ਼ਾਰਾ ਅਜਕਲ੍ਹ ਵਿਆਹ-ਸ਼ਾਦੀਆਂ ਵਿਚ ਉਦੋਂ ਵੇਖਣ ਨੂੰ ਮਿਲਦਾ ਹੈ, ਜਦੋਂ ਸੱਤਰੇ-ਬਹੱਤਰੇ ਬਾਬੇ ਸਟੇਜ 'ਤੇ ਚੜ੍ਹ ਕੇ ਨੌਜਵਾਨ ਕੁੜੀਆਂ ਨਾਲ ਮੇਲ੍ਹਦੇ ਫਿਰਦੇ ਹਨ।

ਫਿਰ ਖੋਤਾ ਖੂਹ ਵਿਚ ਉਦੋਂ ਡੁਬਦਾ ਹੈ, ਜਦੋਂ ਬੰਦਾ ਕਿਸੇ ਔਰਤ ਨਾਲ ਮੂੰਹ ਕਾਲਾ ਕਰਨ ਜਿਹੀ ਖੇਹ ਖਾ ਕੇ ਆਪਣੇ ਆਪ ਨੂੰ 'ਨਹਾਤਾ ਘੋੜਾ ਤੇ ਜ਼ਨਾਨੀ ਨੂੰ ਬਦਜ਼ਾਤ ਤੇ ਬਦਕਾਰ' ਸਮਝਦਾ ਹੈ। ਔਰਤ ਪ੍ਰਤੀ ਅਜਿਹੀ ਬਜ਼ਾਰੂ ਸੋਚ ਸਾਡੇ ਜਗੀਰਦਾਰੀ ਸਮਾਜ ਦੀ ਉਪਜ ਹੈ। ਇਸ ਸਬੰਧ ਵਿਚ ਐਸ਼ਪ੍ਰਸਤ ਤੇ ਅਯਾਸ਼ ਬੰਦਿਆਂ ਦੀ ਹਵਸੀ ਭੁਖ ਅਤੇ ਔਰਤਜ਼ਾਤ ਦੀ ਕਮਜ਼ੋਰ ਮਾਨਸਿਕਤਾ ਤੇ ਲਚਾਰੀ ਦੀ ਤਰਜਮਾਨੀ 'ਤਕੜੇ ਦਾ ਸੱਤੀਂ ਵੀਂਹੀਂ ਸੌ' ਅਤੇ 'ਉਲਟਾ ਚੋਰ ਕੋਤਵਾਲ ਕੋ ਡਾਂਟੇ' ਜਿਹੇ ਅਖਾਣਾਂ ਦੁਆਰਾ ਬਹੁਤ ਬਿਹਤਰ ਤੇ ਢੁਕਵੇਂ ਤੌਰ 'ਤੇ ਹੋ ਜਾਂਦੀ ਹੈ। ਚਲੋ ਗੱਲ ! 'ਛੱਤਣੀਂ ਚੜ੍ਹਕੇ' ਹੋਰ ਪਾਸੇ ਹੀ ਤੁਰ ਪਈ ਹੈ; ਇਸ ਲਈ ਹੁਣ ਮੰਨ ਲਈਏ ਕਿ ਇਸ ਪੱਖੋਂ ਹੁਣ ਪੰਜਾਬੀ ਸਮਾਜ ਦਾ ਹੁਣ ਆਵਾ ਹੀ ਊਤ ਗਿਆ ਹੈ। ਇਸ ਵਾਸਤੇ ਸਾਡੇ ਇਸ ਗੈਰ-ਸਮਾਜਿਕ ਰਵੱਈਏ ਦੇ ਪੱਖੋਂ ਸਾਨੂੰ ਹੁਣ ਦੇਰ-ਸਵੇਰ ਕੋਈ ਬੰਨ੍ਹ-ਸੁਭ ਕਰਨਾ ਹੀ ਪਊ।



# ਨਵੀਆਂ ਗੁੱਡੀਆਂ-ਨਵੇਂ ਪਟੋਲੇ

ਹੁਣ ਨਵੀਂ ਤਹਿਜ਼ੀਬ ਦੇ ਅਨੁਸਾਰ ਕੁਦਰਤੀ ਤੌਰ ’ਤੇ ਹੀ ਸਾਡੇ ਸਭਿਆਚਾਰ ਵਿਚ ਬਹੁਤ ਬਦਲਾਅ ਆ ਚੁੱਕਿਆ ਹੈ। ਪਰ ਫਿਰ ਵੀ ਮਾਨਤਾ ਹੈ ਕਿ ਕਿਸੇ ਵੀ ਚੰਗੀ ਜਾਂ ਮਾੜੀ ਪ੍ਰੰਪਰਾ ਤੇ ਪਿਰਤ ਦਾ ਬੀਜ ਨਾਸ ਨਹੀਂ ਹੁੰਦਾ। ਇਸ ਤਰ੍ਹਾਂ ਕੁਲ ਮਿਲਾਕੇ ਕਿਹਾ ਜਾ ਸਕਦਾ ਹੈ ਕਿ ਬੇਸ਼ੱਕ ਪੰਜਾਬੀ ਸਭਿਆਚਾਰ ਹਾਲੇ ਵੀ ਹਾਸੇ-ਖੇੜਿਆਂ ਨਾਲ ਓਤ-ਪ੍ਰੋਤ ਹੈ, ਪਰ ਹੁਣ ਸਾਡੇ ਸਮਾਜ ਵਿਚ ਉਹ ਪੁਰਾਣੀਆਂ ਸਭਿਆਚਾਰਿਕ ਤੇ ਸਦਾਚਾਰਿਕ ਕਦਰਾਂ-ਕੀਮਤਾਂ ਵਾਲੀਆਂ ਗੱਲਾਂ ਨਹੀਂ ਰਹੀਆਂ। ਸਗੋਂ ਹੁਣ ਤਾਂ ਸਾਡੀ ਆਧੁਨਿਕ ਤਹਿਜ਼ੀਬ ਵਿਚ ‘ਨਵੀਆਂ ਗੁੱਡੀਆਂ ਤੇ ਨਵੇਂ ਪਟੋਲੇ’ ਵਾਲੀ ਗੱਲ ਬਣੀ ਖੜੀ ਹੈ ਕਿਉਂਕਿ ਅਜੋਕੇ ਸਮੇਂ ਵਿਚ ਤਕਰੀਬਨ ਅਸੀਂ ਸਾਰੇ ਹੀ ਆਪਣੀ ਜੀਵਨ ਸ਼ੈਲੀ ਵਿਚ ਮਾਇਆਵਾਦ ਦਾ ਵਿਖਾਵਾ ਤੇ ਫਿਰ ਦਿਲ-ਪ੍ਰਚਾਵੇ ਲਈ ਮਸਨੂਈ ਭਾਵ ਨਕਲੀ ਜਿਹੇ ਸ਼ੌਕ ਪਾਲ ਰਹੇ ਹਾਂ।

ਇਸ ਕਰਕੇ ਅਜ ਇਹ ਬੜੀ ਸੋਚ ਤੇ ਫ਼ਿਕਰ ਵਾਲਾ ਮਸਲਾ ਬਣਿਆ ਖੜ੍ਹਾ ਹੈ ਕਿ ਹਰ ਕੋਈ ਅੱਗ ਬੁਝਾਉਣ ਵਾਲੇ ਅਮਲੇ ਵਾਂਗੂੰ ਵਾਹੋ-ਦਾਹੀ ‘ਮਾਇਆ ਦੇਵੀ’ ਦੇ ਪਿੱਛੇ ਭੱਜੇ ਜਾਂਦੇ ਸਮਾਜ ਕੋਲ ਨਾ ਤਾਂ ਆਸੇ-ਪਾਸੇ ਖ਼ੂਬਸੂਰਤੀ ਤੇ ਨਾ ਹੀ ਕੋਈ ਖ਼ੁਸ਼ੀ ਮਾਨਣ ਦਾ ਸਮਾਂ ਹੈ। ਹੋਰ ਤਾਂ ਹੋਰ ਅਸੀਂ ਅਜਕਲ੍ਹ ਇੰਨੇ ਕੁ ਸੰਵੇਦਨਾਹੀਣ ਹੋ ਗਏ ਹਾਂ ਕਿ ਸਾਨੂੰ ਹੱਸਣ ਦੀ ਤਮੀਜ਼ ਵੀ ਨਹੀਂ ਰਹੀ। ਅਸੀਂ ਇਸ ਦੇ ਉਲਟ ਇੰਨੇ ਨੁਕਤਾਚੀਨ ਹੋ ਗਏ ਹਾਂ ਕਿ ਕਿਸੇ ਦਾ ਮਖੌਲ ਬਣਾਉਣ ਲੱਗੇ ਤਾਂ ਮਿੰਟ ਹੀ ਮਾਰਦੇ ਹਾਂ, ਪਰ ਆਪਣੇ ਆਪ ਨੂੰ ਵੀ ਕਦੇ-ਕਦਾਈਂ ਕੁਦਰਤੀ ਹਾਸੇ-ਖੇੜੇ ਦਾ ਕੇਂਦਰ ਬਣਾਕੇ ਅਸੀਂ ਹੱਸਣ-ਖੇਡਣ ਤੇ ਖ਼ੁਸ਼ੀ ਸਾਂਝੀ ਕਰਨ ਦੀ ਗੱਲ ਤਾਂ ਹੁਣ ਭੁੱਲ ਹੀ ਗਏ ਹਾਂ।

ਖ਼ੈਰ! ਇਹ ਵੀ ਹੈ ਕਿ ਬੇਸ਼ੱਕ ਨਵੇਂ ਜ਼ਮਾਨੇ ਦੀ ਤਹਿਜ਼ੀਬ ਨੇ ਪਿੰਡਾਂ ਵਿਚ ਵੀ ਜਾਗ੍ਰਿਤੀ ਲੈ ਆਂਦੀ ਹੈ। ਪਰ ਇਸ ਦੇ ਬਾਵਜੂਦ ਵੀ ਕਿਤੇ-ਕਤਾਈਂ ਅਨਪੜ੍ਹ ਤੇ ਅਧਪੜ੍ਹ ਜਿਹੀ ਮਾਨਸਿਕਤਾ ਹਾਲੇ ਵੀ ਬਰਕਰਾਰ ਹੈ ਤੇ ਇਸ ਨੇ ਅਕਸਰ ਹੀ ਆਪਣੇ ਰੰਗ ਵਿਖਾਏ ਹਨ। ਕਹਿੰਦੇ ਹਨ ਕਿ ਜਦੋਂ 1960ਵਿਆਂ ਦੇ ਕਰੀਬ ਪੰਜਾਬ ਦੇ ਜਿਹੜੇ ਮੁੱਖ ਮੰਤਰੀ ਸਨ। ਉਨ੍ਹਾਂ

ਨੇ ਪਹਿਲੀ ਵਾਰ ਆਪਣੇ ਮਨਿਸਟਰਾਂ ਨੂੰ ਕਾਰਾਂ ਤੇ ਫਰਿੱਜ ਦਿੱਤੇ। ਇਕ ਵਾਰ ਮੁੱਖ ਮੰਤਰੀ ਸਾਹਿਬ ਆਪਣੇ ਸਾਥੀ ਮੰਤਰੀ ਦੇ ਘਰ ਆਪਣਾ ਅਹਿਸਾਨ ਜਤਾਉਣ ਲਈ ਚਲੇ ਗਏ ਕਿ ਉਨ੍ਹਾਂ ਦਾ ਸਾਥੀ ਹੁਣ ਉਨ੍ਹਾਂ ਦੀ ਫਰਿੱਜ ਦਾ ਠੰਡਾ ਪਾਣੀ ਪਿਆਵੇਗਾ। ਪਤਾ ਉਦੋਂ ਲੱਗਾ ਕਿ ਜਦੋਂ ਮਟਕੋਲੇ ਭਾਵ ਮਿੱਟੀ ਦੇ ਘੜੇ ਦਾ ਪਾਣੀ ਹੀ ਉਨ੍ਹਾਂ ਨੂੰ ਮਿਲਿਆ। ਉਨ੍ਹਾਂ ਨੇ ਪੁੱਛਗਿੱਛ ਕੀਤੀ ਕਿ ਤਾਂ ਉਨ੍ਹਾਂ ਨੂੰ ਪਤਾ ਲੱਗਿਆ ਕਿ ਫਰਿੱਜ ਨੂੰ ਤਾਂ ਉਨ੍ਹਾਂ ਦੇ ਸਾਥੀ ਨੇ ਜੁੱਤੀਆਂ ਦਾ ਰੈਕ ਸਮਝ ਰੱਖਿਆ ਹੈ।

ਇਸ ਤਰ੍ਹਾਂ ਹੀ ਲੋਕ ਉਨ੍ਹਾਂ ਦੇ ਸਮੇਂ ਦੀ ਹੀ ਗੱਲ ਦੱਸਦੇ ਹਨ ਕਿ ਉਸ ਵੇਲੇ ਇਕ ਮੰਤਰੀ ਸਾਹਿਬ ਕਾਰ ਵਿਚ ਸਫ਼ਰ ਕਰ ਰਹੇ ਸਨ ਤਾਂ ਡਰਾਈਵਰ ਨੇ ਕਿਹਾ ਕਿ 'ਕਾਰ ਵਿਚ ਪੈਟਰੋਲ ਮੁੱਕਣ ਵਾਲਾ ਹੈ। ਆਪਾਂ ਕਿਤੋਂ ਪੈਟਰੋਲ ਪਵਾ ਲਈਏ।' ਮੰਤਰੀ ਨੇ ਤੁਰੰਤ ਆਦੇਸ਼ ਦਿੱਤਾ ਕਿ 'ਜੇ ਪੈਟਰੋਲ ਮੁੱਕ ਗਿਆ ਤਾਂ ਕਾਰ ਤੁਰੰਤ ਵਾਪਸ ਚੰਡੀਗੜ੍ਹ ਲੈ ਚੱਲੋ।

ਇਸ ਉਪਰੋਕਤ ਸੰਦਰਭ ਵਿਚ ਇਕ ਫਿਲਮ ਵਿਚ ਓਮ ਪ੍ਰਕਾਸ਼ ਐਕਟਰ ਨੇ ਆਪਣੇ ਲਾਲਚੀ ਜਵਾਈ ਮਹਿਮੂਦ ਨੂੰ ਇਕ ਮਹਿੰਗੀ ਕਾਰ ਦਾਜ ਵਿਚ ਦਿੱਤੀ। ਅਗਲੇ ਦਿਨ ਮਹਿਮੂਦ ਆਪਣੇ ਸੌਹਰੇ ਘਰ ਆ ਧਮਕਿਆ ਤੇ ਕਹਿਣ ਲੱਗਾ ਕਿ ਮੇਰੀ ਗੱਡੀ ਦਾ ਪੈਟਰੋਲ ਮੁਕ ਗਿਆ ਹੈ। ਅਗੋਂ ਓਮ ਪ੍ਰਕਾਸ਼ ਨੇ ਕਿਹਾ ਕਿ ਮੈਨੂੰ ਹੁਣ ਤੂੰ ਕੀ 'ਪੈਟਰੋਲ ਪੰਪ' ਸਮਝ ਰੱਖਿਆ ਹੈ। ਇਉਂ ਸਾਡੇ ਜੀਵਨ ਦੀਆਂ ਕਈ ਪ੍ਰਸਥਿਤੀਆਂ ਤੇ ਨੰਗ-ਮਲੰਗ ਬੰਦੇ ਵੀ ਕੋਈ ਨਾ ਕੋਈ ਹਾਸਰਸ ਦੀ ਨਸ ਖੁੜਕਾ ਹੀ ਦਿੰਦੇ ਹਨ।

ਇਸ ਪ੍ਰਸੰਗ ਵਿਚ ਜ਼ਿਕਰਯੋਗ ਹੈ ਕਿ ਬੇਸ਼ੱਕ ਆਮ ਮਾਨਤਾ ਹੈ ਕਿ ਰਾਜਨੀਤਿਕ ਨੇਤਾ ਤੇ ਪ੍ਰਸ਼ਾਸਨਿਕ ਅਧਿਕਾਰੀ ਜਿੰਨਾ ਵੱਡਾ ਹੋਵੇਗਾ, ਉਹ ਉਨਾਂ ਹੀ ਘਟ ਹੱਸੇਗਾ। ਖਾਸ ਕਰਕੇ 'ਜਨਾਬਾਂ' ਨੂੰ ਤਾਂ ਕਦੇ ਕਿਸੇ ਨੇ ਹਸਦੇ-ਖੇਡਦੇ ਘਟ ਹੀ ਵੇਖਿਆ ਹੋਣਾ ਹੈ। ਪਰ ਇਸ ਦੇ ਉਲਟ ਮੈਂ 'ਜਨਾਬਾਂ ਦੇ ਜਨਾਬ' ਸਾਬਕਾ ਪ੍ਰਾਈਮ ਮਨਿਸਟਰ ਸ੍ਰੀ ਅਟਲ ਬਿਹਾਰੀ ਵਾਜਪਾਈ ਨੂੰ ਵੀ ਖਿੜ-ਖਿੜਾ ਕੇ ਹੱਸਦੇ ਵੇਖਿਆ ਹੈ। ਸ੍ਰੀ ਵਾਜਪਾਈ ਜੀ ਤਾਂ ਆਪਣੇ ਬਿਨੋਦੀ ਸੁਭਾਅ ਕਰਕੇ ਅਜ ਵੀ ਜਾਣੇ ਜਾਂਦੇ ਹਨ। ਉਹ ਸੰਜੀਦਾ ਤੋਂ ਸੰਜੀਦਾ ਗੱਲ ਨੂੰ ਹਾਸੇ ਦੇ ਢਾਕੇ ਚੜ੍ਹਾ ਕੇ ਅਜਿਹੀ ਪਟਕਣੀ ਦਿੰਦੇ ਸਨ ਕਿ ਉਨ੍ਹਾਂ ਦੇ ਵੱਡੇ-ਵੱਡੇ ਆਲੋਚਕ ਵੀ ਚਕਰਾ ਕੇ ਉਨ੍ਹਾਂ ਦੀ ਦਲੀਲ ਦੇ ਕਾਇਲ ਹੋ ਜਾਂਦੇ ਸਨ। ਵਾਜਪਾਈ ਸਾਹਿਬ ਆਪਣੀ ਧਰਤੀ ਨਾਲ ਇੰਨਾਂ ਜੁੜੇ ਹੋਏ ਸਨ ਕਿ ਪਠਾਣਕੋਟ ਵਿਖੇ ਬਤੌਰ ਗੁਰਦਾਸਪੁਰ ਦਾ ਡੀ.ਸੀ. ਹੋਣ ਦੇ ਨਾਤੇ ਮੈਂ ਉਨ੍ਹਾਂ ਨੂੰ ਪ੍ਰਧਾਨ ਮੰਤਰੀ ਵਜੋਂ 'ਬੁਲਾਏ ਤੀਨ ਆਏ ਤੇਰਾਂ; ਦੇਹ ਦਾਲ ਮੇਂ ਪਾਨੀ' ਜਿਹੀ ਇਕ ਲੋਕ ਕਹਾਵਤ ਸਟੇਜ ਤੋਂ ਸੁਣਾਉਂਦਿਆਂ ਨੂੰ ਵੇਖਿਆ ਹੈ।

ਵਾਜਪਾਈ ਸਾਹਿਬ ਸੁਣਾ ਰਹੇ ਸਨ ਕਿ ਕਈ ਵਾਰ 'ਮਾਨ ਨਾ ਮਾਨ ਮੈਂ ਤੇਰਾ ਮਹਿਮਾਨ' ਕਹਿਣ ਵਾਲੇ ਮਹਿਮਾਨ ਵੀ ਆ ਜਾਂਦੇ ਹਨ ਤੇ 'ਸੱਦੀ ਨਾ ਬੁਲਾਈ ਮੈਂ ਲਾੜੇ ਦੀ

ਤਾਈ' ਬਣ ਬਹਿੰਦੇ ਹਨ। ਇਸ ਪ੍ਰਸੰਗ ਵਿਚ ਉਨ੍ਹਾਂ ਨੇ ਕਿਹਾ ਸੀ ਕਿ ਅਜਿਹੇ ਲੋਕਾਂ ਲਈ 'ਤੀਨ ਬੁਲਾਏ ਔਰ ਤੇਰਾਂ ਆਏ; ਦੇਹ ਦਾਲ ਮੇ ਪਾਨੀ' ਵਾਲੀ ਤਰਕੀਬ ਕਾਮਯਾਬ ਰਹਿੰਦੀ ਹੈ। ਇਸ ਸਬੰਧ ਵਿਚ ਮੈਂ ਵੀ ਅਕਸਰ ਹੀ ਮਖੌਲ ਨਾਲ ਕਹਿ ਦਿੰਦਾ ਹਾਂ ਕਿ ਜੇ ਮਹਿਮਾਨ ਵੱਧ ਵੀ ਆ ਜਾਣ ਤਾਂ ਕੋਈ ਗੱਲ ਨਹੀਂ, ਬਸ ਦਾਲ ਵਿਚ ਹੋਰ ਪਾਣੀ ਪਾ ਦਿਉ ਤੇ ਸਬਜ਼ੀ 'ਚ ਮਿਰਚਾਂ ਤੇਜ਼ ਕਰ ਦਿਉ। ਬਹਿਰਹਾਲ, ਅਣਸੱਦੇ ਮਹਿਮਾਨਾਂ ਦੇ ਸਬੰਧ ਵਿਚ 'ਨਾ ਅੰਨ੍ਹੇ ਨੂੰ ਨਿਉਂਦੋ ਤੇ ਨਾ ਦੋ ਆਉਣ' ਜਿਹਾ ਸਾਡਾ ਇਕ ਅਖਾਣ ਵੀ ਹੈ।

ਇਸ ਤਰ੍ਹਾਂ ਹੀ ਸਾਬਕਾ ਪ੍ਰਾਈਮ ਮਨਿਸਟਰ ਇੰਦਰ ਕੁਮਾਰ ਗੁਜਰਾਲ ਦੇ ਖ਼ੁਸ਼ ਰਹਿਣ ਤੇ ਮੁਸਕਰਾਉਣ ਦੇ ਪ੍ਰਸੰਗ ਵਿਚ ਮੈਂ ਸੰਨ 1999 ਵਿਚ ਅਨੰਦਪੁਰ ਸਾਹਿਬ ਵਿਖੇ ਖਾਲਸਾ ਸਿਰਜਣਾ ਦਿਵਸ ਦੇ ਮੌਕੇ 'ਤੇ ਉਨ੍ਹਾਂ ਨੂੰ ਜਾਣ ਸਮੇਂ ਇਕ ਬਖਸ਼ੀਸ਼ੀ ਜਿਹੀ ਮੁਲਤਾਨੀ ਕਹਾਵਤ 'ਖ਼ੁਸ਼ ਆਏ, ਖ਼ੁਸ਼ੀ/ਖ਼ੁਸ਼ ਵੰਞੋ' ਨਾਲ ਮੁਖਾਤਿਬ ਕੀਤਾ ਸੀ ਤਾਂ ਉਹ ਖ਼ੁਦ ਪੱਛਮੀ ਪਾਕਿਸਤਾਨ ਵਾਲੇ ਪਿਛੋਕੜ ਦੇ ਬਸ਼ਰ ਹੋਣ ਵਜੋਂ ਗਦ-ਗਦ ਹੋ ਉਠੇ ਸਨ।

ਖੈਰ! ਇਸ ਲੋਕ ਸਿਆਣਪ ਦਾ ਭਾਵਅਰਥ ਸਾਡੇ ਸਾਰੇ ਦੁਨਿਆਵੀ ਸਫ਼ਰ 'ਤੇ ਵੀ ਢੁਕਦਾ ਹੈ। ਇਸ ਪ੍ਰਸੰਗ ਵਿਚ ਹੀ ਗੁਰਬਾਣੀ ਵਿਚ ਭਗਤ ਕਬੀਰ ਜੀ ਦਾ ਕਥਨ ਹੈ ਕਿ "ਜਾ ਤੂ ਆਇਆ ਜਗੁ ਮੇਂ ਜਗ ਹਸੇ ਹਮ ਰੋਇ। ਐਸੀ ਕਰਣੀ ਕਰ ਚਲੇ ਹਮ ਹਸੇਂ ਜਗ ਰੋਇ" ਬਹਿਰਹਾਲ, ਇਹ ਰੱਬ ਲਗਦੀ ਗੱਲ ਇਥੇ ਹੀ ਆ ਕੇ ਮੁੱਕਦੀ ਹੈ ਕਿ ਅਜ ਫਿਰ ਸਾਡੇ ਸੱਭਿਆਚਾਰ ਵਿਚ ਉਹ ਹੀ ਸੁਭਾਅ ਦੀ ਖ਼ੁਸ਼ਹਾਲੀ, ਹਾਸੇ-ਖੇੜਿਆਂ ਤੇ ਰਾਗ-ਰੰਗਾਂ ਵਾਲੇ ਮਾਹੌਲ ਨੂੰ ਪੁਨਰ ਸੁਰਜੀਤ ਕਰਨ ਦੀ ਬੇਹੱਦ ਜ਼ਰੂਰਤ ਹੈ।

ਇਸ ਪ੍ਰਸੰਗ ਵਿਚ ਹਾਸ-ਕਾਵਿ ਦੇ ਖੇਤਰ ਦੀ ਗੱਲ ਕਰਨੀ ਵੀ ਬਣਦੀ ਹੈ ਕਿ ਸਾਡਾ ਇਕ ਮਜ਼ਾਹੀਆ ਗੀਤ 'ਜੁਗਨੀ' ਬਹੁਤ ਹੀ ਮਕਬੂਲ ਹੋਇਆ ਹੈ। ਜਦੋਂ ਸੰਨ 1897 ਵਿਚ ਮਲਕਾ ਵਿਕਟੋਰੀਆ ਦੇ ਰਾਜ ਦੀ ਡਾਇਮੰਡ ਜੁਬਲੀ ਅੰਗਰੇਜ਼ਾਂ ਦੇ ਸਾਰੇ ਸਾਮਰਾਜ ਵਿਚ ਮਨਾਈ ਗਈ ਤਾਂ ਇਹ 'ਜੁਬਲੀ ਫਲੇਮ' ਸੰਨ 1905 ਵਿਚ ਭਾਰਤ ਪਹੁੰਚੀ। ਆਮ ਸਧਾਰਨ ਲੋਕਾਂ ਨੇ ਇਸ ਦਾ ਨਾਮ ਜੁਗਨੂੰ ਵਾਂਗ ਜਗਦੀ ਸਮਝ ਕੇ 'ਜੁਗਨੀ' ਰੱਖ ਲਿਆ। ਸਭ ਤੋਂ ਪਹਿਲਾਂ ਜੁਗਨੀ ਨੂੰ ਗਾਉਣ ਵਾਲੇ ਦੋ ਗਾਇਕ ਮੁਹੰਮਦ ਉਰਫ ਮੰਧਾ ਅਰਾਈਂ, ਪਿੰਡ ਹਸਨਪੁਰਾ, ਥਾਣਾ ਵੈਰੋਵਾਲ ਅੰਮ੍ਰਿਤਸਰ ਅਤੇ ਬਿਸ਼ਨਾ ਜੱਟ ਪਿੰਡ ਲੱਖ ਵਰਿਆਹ, ਜ਼ਿਲਾ ਅੰਮ੍ਰਿਤਸਰ ਦੇ ਸਨ। ਉਹ ਹਰ ਜ਼ਿਲ੍ਹੇ ਵਿਚ ਜੁਗਨੀ ਗਾਉਣ ਅਤੇ ਲੋਕਾਂ ਦਾ ਮਨ ਪ੍ਰਚਾਉਣ ਜਾਂਦੇ ਸਨ। ਵੰਨਗੀ ਮਾਤਰ:-

ਜੁਗਨੀ ਜਾ ਵੜੀ ਕਲਕੱਤੇ,
ਮੁੰਡੇ ਲੈ ਕਿਤਾਬਾਂ ਨੱਸੇ,
ਵੀਰ ਮੇਰਿਆ ਵੇ
ਜੁਗਨੀ ਕਹਿੰਦੀ ਹੈ, ਤੇ ਨਾਮ ਅਲੀ ਦਾ ਲੈਂਦੀ ਹੈ।

ਜੁਗਨੀ ਜਾ ਵੜੀ ਜਲੰਧਰ,
ਗੋਰੇ ਆ ਗਏ ਠੰਢਾਂ ਅੰਦਰ,
ਜਿਸ ਨੇ ਛੇੜਿਆ ਹੋ ਗਿਆ ਅੰਦਰ,
ਵੀਰ ਮੇਰਿਆ ਵੇ ਜੁਗਨੀ ਕਹਿੰਦੀ ਆ,
ਤੇ ਨਾਮ ਗੁਰੂ ਦਾ ਲੈਂਦੀ ਆ।

ਵੀਹਵੀਂ ਸਦੀ ਦੇ ਸ਼ੁਰੂ ਵਿਚ ਹੀ ਕਿਸੇ ਵੇਲੇ ਚਰਨ ਸਿੰਘ 'ਸ਼ਹੀਦ', ਈਸ਼ਰ ਸਿੰਘ ਭਾਈਆ ਤੇ ਕਾਕਾ ਹਾਸਰਸ ਜਿਹੇ ਕਈ ਹਾਸਰਸ ਕਵੀ ਹੋਏ ਹਨ, ਜਿਨ੍ਹਾਂ ਦੀਆਂ ਕਵਿਤਾਵਾਂ ਪੜ੍ਹ ਕੇ ਢਿੱਡੀਂ ਪੀੜਾਂ ਪੈ ਜਾਂਦੀਆਂ ਸਨ।

ਹਾਸਰਸੀ ਰਚਨਾ ਦੇ ਪਿਤਾਮਿਆਂ ਵਿਚ ਚਰਨ ਸਿੰਘ ਸ਼ਹੀਦ, ਈਸ਼ਰ ਸਿੰਘ ਭਾਈਆ, ਪ੍ਰਿੰਸੀਪਲ ਕਨ੍ਹੱਈਆ ਲਾਲ ਕਪੂਰ, ਫਿਕਰ ਤੌਂਸਵੀ ਤੇ ਗੁਰਨਾਮ ਸਿੰਘ ਤੀਰ ਜਿਹੇ ਵਿਅੰਗਕਾਰਾਂ ਨੇ ਜ਼ਿੰਦਗੀ ਦੀਆਂ ਸੱਚਾਈਆਂ ਨੂੰ ਬੜੇ ਸੋਹਣੇ ਤੇ ਵਿਅੰਗਮਈ ਤਫਸਰਿਆਂ ਵਿਚ ਗੁੰਦਿਆ ਹੈ। ਬਚਪਨ ਵਿਚ ਅਸੀਂ ਚਰਨ ਸਿੰਘ ਸ਼ਹੀਦ ਦੀ 'ਗਧੇ ਦੀ ਫੂਕ' ਸਬੰਧੀ ਇਕ ਕਵਿਤਾ 'ਪਹਿਲ' ਪੜ੍ਹਦੇ ਹੁੰਦੇ ਸੀ। ਜਿਸ ਵਿਚ ਕਿਸੇ ਬੰਦੇ ਦੇ ਖੋਤੇ ਨੂੰ ਜ਼ੁਕਾਮ ਹੋ ਜਾਂਦਾ ਹੈ ਤੇ ਉਹ ਕਿਸੇ ਸਲੋਤਰੀ ਕੋਲ ਉਸ ਵਾਸਤੇ ਦਵਾਈ ਲੈਣ ਜਾਂਦਾ ਹੈ। ਸਲੋਤਰੀ ਉਸ ਨੂੰ ਦਵਾਈ ਦੇ ਕੇ ਕਹਿੰਦਾ ਹੈ ਕਿ ਇਹ ਗਧੇ ਦੀ ਨਾਸ ਵਿਚ ਰੱਖ ਕੇ ਤੂੰ ਫੂਕ ਮਾਰ ਦੇਈਂ, ਪਰ ਗਧਾ ਪਹਿਲਾਂ ਹੀ ਫੂਕ ਮਾਰ ਦਿੰਦਾ ਹੈ ਤੇ ਦਵਾਈ ਬੰਦੇ ਦੇ ਅੰਦਰ ਜਾ ਵੜਦੀ ਹੈ। ਇਸ ਪ੍ਰਸੰਗ ਵਿਚ ਚਰਨ ਸਿੰਘ ਸ਼ਹੀਦ ਕਹਿੰਦਾ ਹੈ ਕਿ ਇਸ ਸੰਸਾਰ ਵਿਚ ਜਿਹੜਾ ਪਹਿਲਾਂ ਫੂਕ ਮਾਰ ਜਾਵੇ ਜਿੱਤ ਉਸਦੀ ਹੀ ਹੁੰਦੀ ਹੈ।

ਇਸ ਤਰ੍ਹਾਂ ਹੀ ਚਰਨ ਸਿੰਘ ਸ਼ਹੀਦ ਦੀ ਕਵਿਤਾ 'ਬੂਟ ਦੀ ਸ਼ਰਾਰਤ' ਹੁੰਦੀ ਸੀ ਕਿ ਕੋਈ ਬੰਦਾ ਸੇਲ ਵਿਚ ਲੱਗੇ ਬੂਟ ਖਰੀਦ ਲਿਆਇਆ। ਉਪਰੰਤ ਉਸ ਦੇ ਗੁਆਂਢੀ ਨੇ ਸਲਾਹ ਦਿੱਤੀ ਕਿ ਹੁਣ ਤੂੰ ਸੂਟ ਵੀ ਸੁਆ ਲੈ। ਖੈਰ! ਉਹ ਬੰਦਾ ਜਦੋਂ ਸੂਟਿਡ-ਬੂਟਿਡ ਬਣ ਗਿਆ ਤਾਂ ਆਂਢੀਆਂ-ਗੁਆਂਢੀਆਂ ਨੇ ਉਸ ਨੂੰ ਦਾਹਵਤਾਂ 'ਤੇ ਬੁਲਾਉਣਾ ਸ਼ੁਰੂ ਕਰ ਦਿੱਤਾ। ਇਸ ਵਾਸਤੇ ਇਕ ਦਿਨ ਉਸ ਨੂੰ ਆਪਣੇ ਘਰ ਵੀ ਮਹਿਮਾਨ ਬੁਲਾਉਣੇ ਪਏ ਤੇ ਸਾਰੇ ਮਹੀਨੇ ਦਾ ਬਜਟ ਇਕ ਦਿਨ ਵਿਚ ਹੀ ਖਤਮ ਹੋ ਗਿਆ। ਖੈਰ! ਉਸ ਨੇ ਸਾਰਾ ਹਿਸਾਬ-ਕਿਤਾਬ ਲਾ ਕੇ ਬੂਟ ਹੀ ਵਗਾਹ ਮਾਰਿਆ ਕਿ ਇਹ ਤਾਂ ਸਾਰੀ ਬੂਟ ਦੀ ਹੀ ਸ਼ਰਾਰਤ ਹੈ।

ਇਸ ਪ੍ਰਸੰਗ ਵਿਚ ਈਸ਼ਰ ਸਿੰਘ ਭਾਈਆ ਵਲੋਂ ਇਸਤਰੀ ਸਭਾ ਦੀ ਪ੍ਰਧਾਨਗੀ ਕਰਨ ਸਬੰਧੀ ਇਕ ਕਵਿਤਾ ਹੁੰਦੀ ਸੀ ਕਿ ਜਿੱਥੇ ਜ਼ਨਾਨੀਆਂ ਨੇ ਆਪਣੀ ਆਦਤ ਅਨੁਸਾਰ ਸਭਾ ਦੇ ਦੌਰਾਨ ਹੀ ਐਨਾ ਰੌਲਾ-ਰੱਪਾ ਪਾ ਦਿੱਤਾ ਕਿ ਭਾਈਆ ਜੀ ਨੂੰ ਪ੍ਰਧਾਨਗੀ ਦੀ ਕੁਰਸੀ ਛੱਡ ਕੇ ਭੱਜਣਾ ਪਿਆ। ਇਉਂ ਹੀ ਮੈਨੂੰ ਮੇਰੇ ਡੀ.ਐੱਮ.ਕਾਲਜ ਦੇ ਪ੍ਰਿੰਸੀਪਲ

ਕਨ੍ਹਈਆ ਲਾਲ ਕਪੂਰ ਦੀ ਇਕ ਆਪਬੀਤੀ ਯਾਦ ਆਈ ਹੈ ਕਿ ਉਹ ਜਲੰਧਰ ਰੇਡੀਉ ਤੋਂ ਕੋਈ ਇੰਟਰਵਿਊ ਦੇ ਕੇ ਮੋਗੇ ਆ ਰਹੇ ਸਨ। ਉਹ ਰੇਲ ਗੱਡੀ ਵਿਚ ਫ਼ਿਰੋਜ਼ਪੁਰ ਜਾਂਦੇ ਆਪਣੇ ਇਕ ਹਮਸਫ਼ਰ ਨੂੰ ਰਸਤੇ ਵਿਚ ਉਤਾਰ ਕੇ ਆਪਣੇ ਘਰ ਲੈ ਆਏ। ਇਕ ਘੰਟੇ ਤੋਂ ਬਾਅਦ ਪ੍ਰਿੰਸੀਪਲ ਸਾਹਿਬ ਉਸ ਨੂੰ ਅਗਲੀ ਟਰੇਨ ’ਤੇ ਚੜ੍ਹਾਉਣ ਲਈ ਤੁਰ ਵੀ ਪਏ। ਉਸ ਬੰਦੇ ਨੇ ਇਸ ਸਾਰੀ ਕਾਰਵਾਈ ਪਿਛੇ ਪ੍ਰਿੰਸੀਪਲ ਸਾਹਿਬ ਦਾ ਮੰਤਵ ਜਾਨਣਾ ਚਾਹਿਆ। ਅਖੀਰ ਨੂੰ ਕਪੂਰ ਸਾਹਿਬ ਨੇ ਉਸ ਨੂੰ ਗੱਡੀ ਚੜ੍ਹਾਉਣ ਤੋਂ ਬਾਅਦ ਦੱਸਿਆ ਕਿ ਇਸ ਪਿੱਛੇ ਅਸਲ ਵਿਚ ਉਨ੍ਹਾਂ ਦਾ ਮੰਤਵ ਤਾਂ ਆਪਣੀ ਘਰਵਾਲੀ ਨੂੰ ਇਹ ਦੱਸਣਾ ਸੀ ਕਿ ਤੂੰ ਐਵੇਂ ਝੂਰਦੀ ਰਹਿੰਦੀ ਹੈਂ, ਸਗੋਂ ਮੇਰੇ ਨਾਲੋਂ ਵੀ ਬਦਸ਼ਕਲ ਬੰਦੇ ਇਸ ਧਰਤੀ ’ਤੇ ਤੁਰੇ ਫਿਰਦੇ ਹਨ।

ਹਰਿਆਣਵੀ ਕਵੀ ਸ਼ਰਮਾ ਬਹੁਤ ਹੀ ਮਕਬੂਲ ਹਾਸਰਸ ਕਵੀ ਰਿਹਾ ਹੈ। ਪ੍ਰਧਾਨ ਮੰਤਰੀ ਰਾਜੀਵ ਗਾਂਧੀ ਵਲੋਂ ਭਾਰਤ ਨੂੰ ਇੱਕੀਵੀਂ ਸਦੀ ਵਿਚ ਲਿਜਾਣ ਸਬੰਧੀ ਉਸ ਦਾ ਬਹੁਤ ਹੀ ਮਸ਼ਹੂਰ ਵਿਅੰਗ ਹੁੰਦਾ ਸੀ। ਉਹ ਇਕ ਦਿਨ ਆਪਣੀ ਘਰਵਾਲੀ ਨੂੰ ਕਹਿਣ ਲੱਗਾ ਕਿ ਮੈਨੂੰ ਤਾਂ ਪ੍ਰਧਾਨ ਮੰਤਰੀ ਜੀ ਇੱਕਵੀਂ ਸਦੀ ਵਿਚ ਲਿਜਾ ਰਹੇ ਹਨ। ਇਸ ’ਤੇ ਉਸ ਦੀ ਘਰਵਾਲੀ ਪੁਛਦੀ ਹੈ ਕਿ ਤੂੰ ਤਾਂ ਇੱਕਵੀਂ ਸਦੀ ਵਿਚ ਚਲਾ ਜਾਵੇਂਗਾ, ਪਰ ਇਥੇ ਮੇਰਾ ਕੀ ਬਣੇਗਾ। ਅੱਗੋਂ ਕਵੀ ਸ਼ਰਮਾ ਦਾ ਤਪਾਕ ਜਵਾਬ ਸੀ ਕਿ ਭਾਗਵਾਨੇ ਤੂੰ ਫ਼ਿਕਰ ਨਾ ਕਰ ਤੇਰਾ ਖਿਆਲ ਪੁਰਾਤੱਤਵ ਵਿਭਾਗ ਵਾਲੇ ਆਪੇ ਹੀ ਕਰ ਲੈਣਗੇ।

ਹਾਲੇ ਅਜਕਲ੍ਹ ਹੀ ਹੈਰਲਡ ਵਿਲਸਨ ਦਾ ਵਟਸਐਪ ਦੇ ਉੱਤੇ ਇਕ ਹਾਸ-ਵਿਅੰਗ ਸਾਹਮਣੇ ਆਇਆ ਹੈ। ਉਹ ਕਹਿੰਦਾ ਹੈ ਕਿ ਜਦੋਂ ਲੋਕ ਪੁਛਦੇ ਹਨ ਕਿ ਮੇਰੀ ਰਿਟਾਇਰਮੈਂਟ ਕਿਹੋ ਜਿਹੀ ਲੰਘ ਰਹੀ ਹੈ ਤਾਂ ਮੈਂ ਕਹਿੰਦਾ ਹਾਂ ਕਿ ਕਿਉਂਕਿ ਮੈਂ ਰਿਟਾਇਅਰ ਕੈਮੀਕਲ ਇੰਜੀਨੀਅਰ ਹਾਂ। ਇਸ ਵਾਸਤੇ ਮੈਂ ਸ਼ਰਾਬ, ਵਾਈਨ ਤੇ ਬੀਅਰ ਤੋਂ ਰੋਜ਼ਾਨਾ ਯੂਰਿਨ ਬਣਾਉਣ ਦਾ ਕੰਮ ਕਰਦਾ ਹਾਂ ਤੇ ਇਸ ਤਰ੍ਹਾਂ ਰੋਜ਼ ਹੀ ਜ਼ਿੰਦਗੀ ਦਾ ਲੁਤਫ਼ ਲੈਂਦਾ ਹਾਂ। ਇਸ ਸਬੰਧ ਵਿਚ ਹੀ ਉਹ ਅੱਗੇ ਕਹਿੰਦਾ ਹੈ ਕਿ ਮੈਂ ਰਿਟਾਰਿਰਮੈਂਟ ਤੋਂ ਪਹਿਲਾਂ ਵੀ ਸਮਾਜ ਲਈ ਬੜਾ ਸਾਰਥਿਕ ਕੰਮ ਕਰਦਾ ਸੀ ਤੇ ਹੁਣ ਵੀ ਇਸ ਸਮਾਜਿਕ ਕੰਮ ਵਿਚ ਬੜਾ ਮਸਰੂਫ ਤੇ ਖ਼ੁਸ਼ ਹਾਂ।

ਇਸ ਤਰ੍ਹਾਂ ਹੀ ਇਕ ਸ਼ਰਾਬੀ ਰੱਬ ਨੂੰ ਕਹਿੰਦਾ ਤੂੰ ਮੇਰੀ ਸ਼ਰਾਬ ਛੁਡਾ ਸਕਦਾ ਹੈਂ; ਤਾਂ ਰੱਬ ਕਹਿਣ ਲੱਗਾ ਕਿ ਇਹ ਤਾਂ ਮੇਰੇ ਖੱਬੇ ਹੱਥ ਦਾ ਕੰਮ ਹੈ। ਇਸ ਤੇ ਸ਼ਰਾਬੀ ਬੋਲਿਆ ਕਿ ਰੱਬ ਜੀ ਛੇਤੀ ਕਰੋ; ਥਾਣੇ ਵਾਲਿਆਂ ਨੇ ਮੇਰੀਆਂ ਸ਼ਰਾਬ ਦੀਆਂ ਦੋ ਪੇਟੀਆਂ ਫੜ ਲਈਆਂ ਹਨ, ਤੁਸੀਂ ਕ੍ਰਿਪਾ ਕਰਕੇ ਉਹ ਛਡਵਾ ਦਿਉ।

ਇਉਂ ਹੀ ਇਕ ਸ਼ਰਾਬੀ ਡਾਕਟਰ ਨੂੰ ਕਹਿਣ ਲੱਗਾ ਕਿ ਮੈਂ ਤੁਹਾਡੇ ਕਹਿਣ ’ਤੇ ਪੰਜ-ਛੇ ਪੈੱਗਾਂ ਤੋਂ ਘਟਾ ਕੇ ਇਕ-ਦੋ ਪੈੱਗਾਂ ’ਤੇ ਲਿਆਂਦੀ ਹੈ। ਪਰ ਹੁਣ ਮੈਂ ਸ਼ਰਾਬ ਇਕ-ਪੈੱਗ ਤੋਂ ਹੋਰ ਨਹੀਂ ਘਟਾ ਸਕਦਾ ਕਿਉਂਕਿ ਇਕ ਗਲਾਸ ਵਿਚ ਸਾਰੀ ਬੋਤਲ ਆ ਹੀ ਨਹੀਂ ਸਕਦੀ।

ਬੇਸ਼ੱਕ ਇਸ ਤਰ੍ਹਾਂ ਜ਼ਿੰਦਗੀ ਵਿਚੋਂ ਹਾਸਾ ਕਦੇ ਵੀ ਮੁੱਕ ਨਹੀਂ ਸਕਦਾ, ਪਰ ਇਸ ਵਿਚ ਵੀ ਕੋਈ ਸ਼ੱਕ ਨਹੀਂ ਕਿ ਸਾਡੇ ਜੀਵਨ ਵਿਚ ਹੁਣ ਹਾਸੇ-ਖੇੜੇ ਕੁਝ ਕੁ ਸਮਾਂ ਪਹਿਲਾਂ ਨਾਲੋਂ ਕਾਫ਼ੀ ਹਦ ਤਕ ਮਨਫ਼ੀ ਹੋ ਗਏ ਹਨ। ਬਹਿਰਹਾਲ, ਨਵੀਂ ਤਹਿਜ਼ੀਬ ਦੇ ਲੋਕਾਂ ਤੇ ਖਾਸ ਤੌਰ 'ਤੇ ਨੌਜਵਾਨਾਂ ਦਾ ਹਾਸਾ, ਹਾਸ-ਵਿਅੰਗ ਤੇ ਵਿਅੰਗ ਵੀ ਨਵੀਂ ਹੀ ਕਿਸਮ ਦਾ ਹੋ ਗਿਆ ਹੈ, ਸਗੋਂ ਹੁਣ ਤਾਂ ਵਿਅੰਗ ਵਿਚ ਵਿਊਂ ਵੀ ਮਿਲ ਗਿਆ ਹੈ।

ਖੈਰ! ਹਾਸਰਸ ਦੇ ਪ੍ਰਸੰਗ ਵਿਚ ਹੁਣ ਆਮ ਹੀ ਸੁਣਨ ਵਿਚ ਆਉਂਦਾ ਹੈ ਕਿ ਹਰ ਕੋਈ ਕਿਤੇ ਨਾ ਕਿਤੇ ਕਿਸੇ ਕੰਮ ਵਿਚ ਰੁਝਿਆ ਹੋਇਆ ਹੈ। ਇਸ ਲਈ ਜਦੋਂ ਵੀ ਕਿਸੇ ਨੂੰ ਪੁਛੋ ਅੱਗੋਂ ਜਵਾਬ ਮਿਲਦਾ ਹੈ ਕਿ ਹੁਣ ਮੈਂ ਬਿਜ਼ੀ ਭਾਵ ਮਸਰੂਫ਼ ਹਾਂ, ਜਦੋਂ ਮੈਂ ਫਰੀ ਭਾਵ ਅਜ਼ਾਦ ਹੋਇਆ ਤਾਂ ਬੈਠ ਕੇ ਗੱਲ ਕਰਾਂਗੇ। ਭਲਾ ਇਨ੍ਹਾਂ ਨੂੰ ਕੋਈ ਪੁੱਛਣ ਵਾਲਾ ਹੋਵੇ ਕਿ ਦੇਸ਼ ਤਾਂ 1947 ਵਿਚ ਅਜ਼ਾਦ ਹੋ ਗਿਆ ਸੀ। ਫਿਰ ਤੂੰ ਫਰੀ ਕਿਉਂ ਨਹੀਂ ਹੈਂ? ਇਸ ਤਰ੍ਹਾਂ ਹੀ ਜਦੋਂ ਅਕਸਰ ਕੋਈ ਦੋ ਬੰਦੇ ਗੱਲ ਕਰਦੇ ਕਹਿੰਦੇ ਹਨ ਕਿ ਬੈਠ ਕੇ ਗੱਲ ਕਰਾਂਗੇ। ਤਾਂ ਖਿਆਲ ਆਉਂਦਾ ਹੈ ਕਿ ਜੇ ਬੈਠਣ ਦੀ ਸਮੱਸਿਆ ਹੈ ਤਾਂ ਹੁਣ ਹੀ ਕਿਉਂ ਨਹੀਂ ਬੈਠ ਜਾਂਦੇ?

ਇਸ ਤਰ੍ਹਾਂ ਕੁਝ ਕੁ ਅੰਗਰੇਜ਼ੀ ਦੇ ਸ਼ਬਦ ਸਾਡੀ ਗੱਲਬਾਤ ਦਾ ਹਿੱਸਾ ਬਣ ਗਏ ਹਨ। ਅੱਜ ਕੱਲ੍ਹ ਜੇ ਕੋਈ ਦਾੜ੍ਹੀ ਰੰਗ ਰਿਹਾ ਹੋਵੇ ਤਾਂ ਉਹ ਬੜੇ ਮਾਣ ਨਾਲ ਦੱਸਦਾ ਹੈ ਕਿ ਮੈਂ ਯਾਰ ਡੈਂਟਿੰਗ-ਪੈਂਟਿੰਗ ਕਰ ਰਿਹਾ ਹਾਂ ਅਤੇ ਕੋਈ ਅਧਪੜ੍ਹ ਜਿਹਾ ਕਹਿੰਦਾ ਹੈ ਕਿ ਮੈਂ ਮੂੰਹ ਨੂੰ ਕਾਲਸ ਲਾ ਰਿਹਾ ਹਾਂ। ਫਿਰ ਕਈ ਮਸਖਰੇ ਜਿਹੇ ਬੰਦੇ ਤਾਂ ਇਹ ਵੀ ਕਹਿ ਦਿੰਦੇ ਹਨ ਕਿ ਮੈਂ ਮੂੰਹ ਕਾਲਾ ਕਰ ਰਿਹਾ ਹਾਂ। ਜਦੋਂ ਕਿ ਸਮਝਣ ਵਾਲੀ ਗੱਲ ਇਹ ਹੈ ਕਿ ਮੂੰਹ ਕਾਲਾ ਕਰਨ ਵਾਲਾ ਮੁਹਾਵਰਾ ਬਹੁਤ ਹੀ ਸੰਗੀਨ ਜੁਰਮ ਵੱਲ ਇਸ਼ਾਰਾ ਕਰਦਾ ਹੈ।

ਅਜੋਕੇ ਪੰਜਾਬੀ ਸਭਿਆਚਾਰ ਦੇ ਅਲੰਬਰਦਾਰ ਬਾਬਾ ਜੱਸੋਵਾਲ ਬਹੁਤ ਹੀ ਮਜ਼ਾਕੀਆ ਸੁਭਾਅ ਦੇ ਹਨ। ਇਕ ਵਾਰ ਕਹਿਣ ਲੱਗੇ ਕਿ ਅੱਜ ਕਿਸੇ ਗਾਇਕਾ ਨਾਲ ਮੇਰੀ ਇੰਗੇਜਮੈਂਟ ਭਾਵ ਮੁਲਾਕਾਤ ਹੈ। ਬਸ ਇਹ ਕਹਿਣ ਦੀ ਦੇਰ ਹੀ ਸੀ ਕਿ ਉੱਧਰ ਸਾਡੀ ਬੇਬੇ ਖੌਂਸੜਾ ਲਾਹੀ ਫਿਰੇ ਕਿ ਠਹਿਰ ਜਾ! ਮੈਂ ਹੁਣੇ ਹੀ ਤੇਰੀ ਬੁੱਢੇ ਵਾਰੇ ਇੰਗੇਜਮੈਂਟ ਭਾਵ ਮੰਗਣੀ ਕਰਾਉਂਦੀ ਹਾਂ।

ਸਾਡੇ ਸਮਾਜਿਕ ਜੀਵਨ ਵਿਚ ਕਈ ਵਾਰ ਦੁਖ ਦੇ ਸਮੇਂ ਵੀ ਸਾਡੀ ਦਿਖਾਵੇ ਮਾਤਰ ਅਣਹੋਣੀ ਤੇ ਗੈਰ-ਜ਼ਰੂਰੀ ਜਿਹੀ ਕਾਰਵਾਈ ਸ਼ਰਮਿੰਦਗੀ ਦਾ ਬਾਇਸ ਬਣ ਜਾਂਦੀ ਹੈ। ਬੇ ਸ਼ੱਕ ਕਿਸੇ ਦੇ ਮਰਨ ਸਮੇਂ ਆਪਣੇ-ਆਪਣੇ ਰਿਸ਼ਤੇ ਦੀ ਮੁਨਾਸਬਤ ਵਿਚ ਹਰ ਕਿਸੇ ਨੂੰ ਦੁੱਖ ਹੁੰਦਾ ਹੈ। ਪਰ ਜਦੋਂ ਕਿਤੇ ਅਣਹੋਏ ਜਿਹੇ ਆਪਣੇ ਬੁੱਢੇ ਜੀਅ ਦੇ ਮਰਨ ਵੇਲੇ ਕੋਈ ਪਰਿਵਾਰਿਕ ਜਨ ਉਸ ਦੇ ਬੁੱਲ੍ਹਾਂ ਨੂੰ ਵਿਖਾਵੇ ਵਜੋਂ ਘਿਓ ਲਾ ਰਿਹਾ ਹੁੰਦਾ ਹੈ ਕਿ ਬੁੱਢਾ ਤਾਂ ਖਾਂਦਾ-ਪੀਂਦਾ ਤੇ ਐਸ਼ਾਂ ਕਰਦਾ ਮੋਇਆ ਹੈ। ਅਜਿਹੇ ਦੁੱਖ ਦੇ ਸਮੇਂ ਵੀ ਕੋਈ ਨਾ ਕੋਈ ਸ਼ਰੀਕੇ ਦੀ ਵਿਅੰਗਮਈ ਆਵਾਜ਼ ਕੰਨਾਂ ਨੂੰ ਹੱਸਣ ਲਾ ਦਿੰਦੀ ਹੈ ਕਿ ਬੁੜ੍ਹਾ ਤਾਂ ਰੋਟੀ ਤੋਂ ਵੀ

ਆਤਰ ਸੀ ਤੇ ਹੁਣ ਸੌਹਰੇ ਦਿਖਾਉਂਦੇ ਫਿਰਦੇ ਐ ਕਿ ਉਹ ਘਿਓ ਖਾਂਦਾ ਮਰਿਆ ਹੈ।

ਇਸ ਤਰ੍ਹਾਂ ਦੀ ਵਿਖਾਵੇਦਾਰੀ ਦੀ ਸਾਕਾਚਾਰੀ ਦੇ ਪ੍ਰਸੰਗ ਵਿਚ ਇਕ ਜੱਗਬੀਤੀ ਹੈ ਕਿ ਜਿਹੜੀ ਗਮਗੀਨ ਮਾਹੌਲ ਵਿਚ ਵੀ ਹਾਸੇ ਦੇ ਛਣਕਾਟੇ ਪਾ ਗਈ। ਇਹ ਮੇਰੀ ਮਾਰਕਫੈੱਡ ਦੀ ਨੌਕਰੀ ਦੇ ਸਮੇਂ ਦੀ ਗੱਲ ਹੈ ਕਿ ਮੈਂ ਕਿਸੇ ਮੁਲਾਜ਼ਮ ਦੀ ਮਾਤਾ ਦੇ ਭੋਗ ਉਤੇ ਅੰਤਿਮ ਅਰਦਾਸ ਵਿਚ ਸ਼ਾਮਿਲ ਹੋਇਆ ਸੀ। ਉਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੱਗੇ ਸਵਰਗਵਾਸੀ ਦੀ ਫੋਟੋ ਰੱਖਣ ਦਾ ਰਿਵਾਜ ਨਹੀਂ ਹੁੰਦਾ ਸੀ। ਜਦੋਂ ਸ਼ਰਧਾਂਜਲੀ ਸਮਾਰੋਹ ਤਕਰੀਬਨ ਖਤਮ ਹੋਣ ਵਾਲਾ ਹੀ ਸੀ ਤਾਂ ਉਧਰੋਂ ਸਾਡੇ ਮਹਿਕਮੇ ਦਾ ਇਕ ਚੰਗਾ 'ਬੁਲਾਰਾ' ਵੀ ਬਾਹਰ ਆਪਣੇ ਅਫਸਰਾਂ ਦੀਆਂ ਗੱਡੀਆਂ ਵੇਖ ਕੇ ਅੰਦਰ  ਆਣ ਵੜਿਆ। ਉਹ ਹਾਲੇ ਮੱਥਾ ਟੇਕ ਕੇ ਬੈਠਾ ਹੀ ਨਹੀਂ ਸੀ ਕਿ ਸਟੇਜ ਸੈਕਟਰੀ ਨੇ ਉਸ ਨੂੰ ਵੀ ਸ਼ਰਧਾਂਜਲੀ ਦੇਣ ਲਈ ਕਹਿ ਦਿੱਤਾ।

ਬਸ ਸਾਡੇ 'ਬੁਲਾਰਾ' ਸਾਹਿਬ ਨੇ ਆਪਣਾ ਭਾਸ਼ਣ ਇਉਂ ਸ਼ੁਰੂ ਕੀਤਾ ਕਿ ਬਜ਼ੁਰਗਾਂ ਨੂੰ ਤਾਂ ਮੈਂ ਵੇਖਿਆ ਨਹੀਂ ਸੀ, ਪਰ ਉਨ੍ਹਾਂ ਦੇ ਸਪੁੱਤਰ ਤੋਂ ਭਲੀ-ਭਾਂਤੀ ਜ਼ਾਹਿਰ ਹੋ ਜਾਂਦਾ ਹੈ ਕਿ ਬਜ਼ੁਰਗ ਕਿੰਨੇ ਨੇਕ ਬੰਦੇ ਸਨ। ਇਕ-ਦੋ ਹੋਰ ਇੱਧਰ-ਉੱਧਰ ਦੀਆਂ ਗੱਲਾਂ ਕਰਕੇ ਜਦੋਂ ਉਹ ਇਸ ਗੱਲ ਉਤੇ ਆਇਆ ਕਿ ਪ੍ਰਮਾਤਮਾ ਸਾਡੇ ਸਾਥੀ ਦੇ ਪਿਤਾ ਜੀ ਦਾ ਸੁਰਗਾਂ ਵਿਚ ਵਾਸਾ ਕਰੇ। ਬੱਸ ਫੇਰ ਕੀ ਸੀ; ਉਥੇ ਬੈਠੇ ਇਕ ਬਾਬਾ ਜੀ ਤਾਂ ਭੜਕ ਉਠੇ ਕਿ ਸੌਹਰੀ ਦਿਆ ਕੋਈ ਅਕਲ ਕਰ; ਚਲਾਣਾ ਤਾਂ ਤੇਰੇ ਸਾਥੀ ਦੀ ਮਾਂ ਨੇ ਕੀਤਾ ਹੈ। ਮੈਂ ਤਾਂ ਇਥੇ ਠੀਕ-ਠਾਕ ਬੈਠਾ ਹਾਂ, ਮੈਨੂੰ ਚੰਗੇ-ਭਲੇ ਨੂੰ ਕਾਹਨੂੰ ਅਗਾਂਹ ਤੋਰੀ ਜਾਨੈ। ਖ਼ੈਰ! ਅਸੀਂ ਸਾਰਿਆਂ ਨੇ ਰਲ-ਮਿਲ ਕੇ ਬਾਬੇ ਤੋਂ ਅੱਖਰ ਦਾ ਵਾਧਾ-ਘਾਟਾ ਤੇ ਭੁੱਲ ਚੁੱਕ ਮੁਆਫ ਕਰਵਾ ਕੇ ਉਸ ਬੁਲਾਰੇ ਦਾ ਖਹਿੜਾ ਛੁਡਵਾਇਆ।

ਇਉਂ ਕਦੇ-ਕਦੇ ਸਮਾਜ ਦੇ ਬਹੁਤ ਮੋਹਤਬਰ ਬੰਦੇ ਵੀ ਜਾਣੇ-ਅਣਜਾਣੇ ਤੌਰ 'ਤੇ ਹੀ ਇਹੋ-ਜਿਹੀ ਹਾਸੋਹੀਣੀ ਸਥਿਤੀ ਪੈਦਾ ਕਰ ਦਿੰਦੇ ਹਨ ਕਿ ਕੰਨ ਵੀ ਹੱਸਣ ਲੱਗ ਪੈਂਦੇ ਹਨ। ਇੰਝ ਹੀ ਇਕ ਵਾਰ ਦੀ ਗੱਲ ਹੈ ਕਿ ਪ੍ਰੋਫੈਸਰ ਗੁਰਦਿਆਲ ਸਿੰਘ ਦੇ ਸਨਮਾਨ ਸਮਾਰੋਹ ਵਿਚ ਮੁਖ ਮੰਤਰੀ ਜੀ ਵੀ ਬੇਧਿਆਨੀ ਵਿਚ ਉਨ੍ਹਾਂ ਨੂੰ 'ਗਿਆਨ-ਪੀਠ' ਦੀ ਥਾਂ 'ਗਿਆਨ-ਪੀੜਤ' ਹੀ ਕਹਿੰਦੇ ਰਹੇ। ਬਹਿਰਹਾਲ, ਉਦੋਂ ਆਪਣੇ ਆਪ ਨੂੰ ਪੜ੍ਹੇ-ਲਿਖੇ ਕਹਾਉਂਦੇ ਹੋਰ ਵੀ ਬਹੁਤ ਬੁਧੀਜੀਵੀ ਸੱਜਣ ਉਥੇ ਬੈਠੇ ਸਨ, ਪਰ ਸਿਤਮ ਇਹ ਹੈ ਕਿ ਕੋਈ ਵੀ ਸਿਆਣਾ ਬੰਦਾ ਜਾਂ ਤਾਂ ਸੰਗਦਾ ਤੇ ਜਾਂ ਫਿਰ ਡਰਦਾ ਮਾਰਿਆ ਕੁਸਕਿਆ-ਬੋਲਿਆ ਹੀ ਨਹੀਂ।

ਨਿਰਸੰਦੇਹ ਇਹ ਗੱਲ ਤਹਿ ਹੈ ਕਿ ਪੇਂਡੂ ਸਮਾਜ ਵਿਚ ਹਾਸੇ-ਮਖੌਲ ਦੀ ਚਿਣਗ

ਸ਼ਹਿਰੀ ਲੋਕਾਂ ਨਾਲੋਂ ਕਿਤੇ ਵੱਧ ਹੁੰਦੀ ਹੈ। ਪਰ ਇਹ ਵੀ ਨਹੀਂ ਕਿ ਸ਼ਹਿਰੀ ਸਮਾਜ ਕੋਈ ਬਿਲਕੁਲ ਹੀ ਖੁਸ਼ੀ-ਖੇੜੇ ਵਿਹੂਣਾਂ ਹੁੰਦਾ ਹੈ। ਸਗੋਂ ਅਜ ਦੇ ਸਮੇਂ ਵਿਚ ਜਦੋਂ ਪੜ੍ਹੇ-ਲਿਖੇ ਲੋਕ ਜਾਂ ਖਾਸ ਕਰਕੇ ਰੋਟੀ-ਰੋਜ਼ੀ ਦੀ ਗਰਜ਼ ਦੇ ਮਾਰੇ ਆਮ ਸਧਾਰਣ ਲੋਕ ਸ਼ਹਿਰਾਂ ਵਲ ਨੂੰ ਪਲਾਇਨ ਕਰ ਗਏ ਹਨ ਤਾਂ ਜ਼ਾਹਿਰ ਹੈ ਕਿ ਇਹ ਲੋਕ ਵੱਡੀ ਹਦ ਤਕ ਆਪਣੇ ਨਾਲ ਆਪਣੀ ਖੁਸ਼-ਤਬੀਅਤ ਤੇ ਖੁਸ਼-ਤਬਾ ਸੁਭਾਅ ਵੀ ਲੈ ਗਏ ਹਨ।

ਜਿਥੇ ਕਿਤੇ ਵੀ ਕਿਸੇ ਪਿੰਡ ਦੀ ਸੱਥ ਤੋਂ ਲੈ ਕੇ ਤੇਜ ਪ੍ਰਤਾਪ ਸਿੰਘ ਦੇ ਸੰਧੂ ਫੋਟੋ ਸਟੂਡੀਓ ਲੁਧਿਆਣਾ 7 ਫੁੱਟ × 7 ਫੁੱਟ ਦੇ ਨਾਮ ਨਾਲ ਜਾਣੀ ਜਾਂਦੀ ਦੋਸਤਾਂ ਦੀ ਸੱਥ ਵਿਚ ਚਾਰ ਮਿੱਤਰ ਬੈਠ ਜਾਣ ਤਾਂ ਸਮਝੋ ਕਿ ਹਾਸੇ ਦੇ ਟੋਟਕਿਆਂ ਦਾ ਹੜ੍ਹ ਆ ਜਾਂਦਾ ਹੈ। ਇਉਂ ਹੀ ਇਸ ਸੱਥ-ਨੁਮਾਂ ਛੋਟੀ ਜਿਹੀ ਬੈਠਕ ਵਿਚ ਹਰ ਕੌਮ ਤੇ ਹਰ ਤਬਕੇ ਤੇ ਖਾਸ ਕਰਕੇ ਸਿੱਧੇ-ਪਧਰੇ ਜੱਟ ਬਾਬਿਆਂ ਦੀ ਕੋਈ ਨਾ ਕੋਈ ਹਸਾਉਣੀ ਗੱਲ-ਕਥ ਚਲਦੀ ਹੀ ਰਹਿੰਦੀ ਹੈ।

ਜ਼ਾਹਿਰ ਹੈ ਕਿ ਜੱਟ ਕੌਮ ਦਾ ਬਚਪਨ ਤੋਂ ਬੁਢਾਪੇ ਤੱਕ ਮਨਚਲਾ ਤੇ ਖਚਰਾ ਸੁਭਾਅ ਤਕਰੀਬਨ-ਤਕਰੀਬਨ ਜੱਟਾਂ ਦਾ ਪਛਾਣ ਹੀ ਬਣ ਗਿਆ ਹੈ। ਇਸ ਸਬੰਧ ਵਿਚ ਹੀ ਤੇਜ ਪ੍ਰਤਾਪ ਸੰਧੂ ਨੇ ਇਕ ਵਾਰ ਗੱਲ ਸੁਣਾਈ ਕੋਈ ਸੰਧੂ ਜੱਟ ਸ਼ੇਖੀ ਮਾਰ ਰਿਹਾ ਸੀ ਕਿ ਭਾਈ ਬਾਲਾ ਜੀ ਸੰਧੂ ਸਨ। ਫਿਰ ਬਾਬਾ ਦੀਪ ਸਿੰਘ ਵੀ ਸੰਧੂ ਸਨ। ਉਸ ਉਪਰੰਤ ਸ੍ਰ: ਭਗਤ ਸਿੰਘ ਵੀ ਸੰਧੂ ਸੀ। ਸੁਣਨ ਵਾਲੇ ਨੇ ਉਸ ਦੀ ਫੜ੍ਹ ਮਾਰਨ ਦੀ ਆਦਤ 'ਤੇ ਇਕ ਵਿਅੰਗ ਭਰਪੂਰ ਕਸੀਦਾ ਕਸਣ ਵਜੋਂ ਕਿਹਾ ਕਿ ਹਾਂ! ਸਰਦਾਰ ਮਹਿੰਦਰ ਸਿੰਘ ਰੰਧਾਵਾ ਵੀ ਸੰਧੂ ਸੀ। ਖੈਰ! ਉਹ ਸੰਧੂ ਜੱਟ ਦੂਜੇ ਬੰਦੇ ਦੀ ਗੱਲ ਸਮਝ ਨਾ ਸਕਿਆ ਤੇ ਭੋਲੇ-ਭਾਅ ਹੀ ਕਹਿਣ ਲੱਗਾ ਕਿ ਹਾਂ ਸੱਚ ਮੈਂ ਭੁੱਲ ਗਿਆ ਕਿ ਮਹਿੰਦਰ ਸਿੰਘ ਰੰਧਾਵਾ ਵੀ ਸੰਧੂ ਜੱਟ ਹੀ ਸੀ।

ਇਉਂ ਹੀ ਸੰਧੂ ਨੇ ਇਕ ਹੋਰ ਗੱਲ ਸੁਣਾਈ ਕਿ ਇਕ ਵਾਰੀ ਇਕ ਜੱਟ ਭਾਈ ਅੰਮ੍ਰਿਤਸਰ ਤੋਂ ਦਿੱਲੀ ਤੱਕ ਹਵਾਈ ਜਹਾਜ਼ ਦਾ ਝੂਟਾ ਲੈਣ ਦੀ ਖਾਤਰ ਹਵਾਈ ਅੱਡੇ ਤੇ ਗਿਆ। ਜਦੋਂ ਉਸ ਨੂੰ ਕਿਰਾਇਆ ਦੱਸਿਆ ਗਿਆ ਤਾਂ ਉਸ ਨੇ ਰੌਲਾ ਪਾ ਲਿਆ ਕਿ ਭਾਈ ਤੁਹਾਡੀ ਬੱਸ ਦਾ ਤਾਂ ਕਿਰਾਇਆ ਬਹੁਤ ਜ਼ਿਆਦਾ ਹੈ।

ਖ਼ੈਰ! ਏਅਰਲਾਈਨ ਵਾਲਿਆਂ ਨੇ ਉਸ ਨੂੰ ਦੱਸਿਆ ਕਿ ਇਹ ਏਅਰ ਬੱਸ ਉੱਡਦੀ ਹੈ; ਇਸ ਵਾਸਤੇ ਇਸ ਦਾ ਕਿਰਾਇਆ ਤਾਂ ਜ਼ਿਆਦਾ ਹੋਣਾ ਹੀ ਹੈ। ਇਹ ਜੁਆਬ ਮਿਲਣ 'ਤੇ ਉਸ ਨੇ ਔਖੇ-ਸੌਖੇ ਟਿਕਟ ਖਰੀਦ ਲਈ। ਬਹਿਰਹਾਲ, ਏਅਰ ਬੱਸ ਜਦੋਂ ਉਡਾਣ ਭਰਨ ਲਈ ਰਨਵੇਅ ਭਾਵ ਹਵਾਈ ਪੱਟੀ 'ਤੇ ਭੱਜਣ ਲੱਗੀ ਤਾਂ ਜੱਟ ਕੁਰਲਾ ਉੱਠਿਆ ਤੇ ਗਾਲਾਂ ਕੱਢਣ ਲਗ ਪਿਆ ਕਿ ਸਾਲਿਓ! ਇਹ ਬੱਸ ਤਾਂ ਧਰਤੀ 'ਤੇ ਭੱਜੀ ਜਾਂਦੀ ਹੈ, ਪਰ ਤੁਸੀਂ ਤਾਂ ਕਹਿੰਦੇ ਸੀ ਕਿ ਇਹ ਅਕਾਸ਼ਾਂ ਵਿਚ ਉੱਡੂਗੀ।

ਲੁਧਿਆਣਾ ਦੀ ਇਸ ਸੱਥ ਵਿਚ ਸਾਹਿਤਕਾਰ ਤੇ ਅਦੀਬਾਂ ਦੀ ਭਰਮਾਰ ਲੱਗੀ ਰਹਿੰਦੀ ਹੈ। ਇਥੇ ਬੈਠਕ ਵਿਚ ਦੋ ਸੱਜਣ ਆਏ ਆਪਣੇ ਵਿਚਾਰ ਦੱਸੇ ਤੇ ਦੋ ਤੁਰ ਗਏ ਅਤੇ

ਉਸ ਤੋਂ ਬਾਅਦ ਹੋਰ ਤਿੰਨ ਆਏ, ਹਾਸੇ ਬਿਖੇਰਦੇ ਤੇ ਟੋਟਕੇ ਸੁਣਾਉਂਦੇ ਤੁਰ ਗਏ ਵਰਗਾ ਰੰਗ ਉਥੇ ਬੱਝਾ ਰਹਿੰਦਾ ਹੈ। ਪੰਜਾਬੀ ਸਭਿਆਚਾਰ ਦੇ ਰਾਖੇ ਜਥੇਦਾਰ ਜੱਸੋਵਾਲ ਤੋਂ ਲੈ ਕੇ ਦੇਵ ਥਰੀਕਿਆਂ ਤੇ ਕੁਲਦੀਪ ਮਾਣਕ ਤੱਕ ਉਹ ਕਿਹੜਾ ਕਲਾਕਾਰ ਜਾਂ ਸਾਹਿਤਕਾਰ ਹੈ; ਜਿਸ ਦੇ ਹਾਸਿਆਂ ਦੀ ਪਟਾਰੀ ਇਥੇ ਨਹੀਂ ਖੁਲ੍ਹਦੀ ਅਤੇ ਇਸ ਦਾ ਸੂਤਰਧਾਰ ਅਕਸਰ ਨਿਰਮਲ ਸਿੰਘ ਜੌੜਾ ਹੁੰਦਾ ਹੈ। ਉਹ ਸੁਣਾਉਂਦਾ ਹੈ ਕਿ ਇਕ ਵਾਰ ਜੱਸੋਵਾਲ ਨੇ ਦੇਵ ਥਰੀਕੇ ਤੇ ਕੁਲਦੀਪ ਮਾਣਕ ਦਾ ਸਨਮਾਨ ਕੀਤਾ। ਉਨ੍ਹਾਂ ਨੂੰ ਸਨਮਾਨ ਸਮੇਂ ਹਾਥੀ ’ਤੇ ਚੜ੍ਹਾ ਦਿੱਤਾ। ਦੇਵ ਥਰੀਕੇ ਵਾਲਾ ਕਹਿਣ ਲੱਗਾ ਕਿ ਬਾਈ ਅੱਜ ਜੱਸੋਵਾਲ ਹਾਥੀ ਤੋਂ ਡੇਗ ਕੇ ਮਾਰੂਗਾ। ਕੁਲਦੀਪ ਮਾਣਕ ਨੇ ਵੀ ਹਾਮੀ ਭਰੀ। ਪਰ ਨਾਲ ਜੇਬ ’ਚੋਂ ਅਧੀਆ ਕੱਢ ਕੇ ਕਹਿਣ ਲੱਗਾ ਕਿ ਚੱਲ ਜੋ ਹੋਊ ਸੋ ਹੋਊ, ਲੈ ਚਿਤ ਕਰਾਰਾ ਜਾ ਤਾਂ ਕਰ ਲਈਏ।

ਜਦੋਂ ਤੱਕ ਉਹ ਜਲੂਸ ਦੀ ਸ਼ਕਲ ਵਿਚ ਸਮਾਗਮ ਦੇ ਸਥਾਨ ’ਤੇ ਪੁੱਜੇ ਤਾਂ ਦੋਨੋਂ ਹਵਾ ਪਿਆਜ਼ੀ ਹੋ ਚੁੱਕੇ ਸਨ। ਜੱਸੋਵਾਲ ਥੱਲਿਉਂ ਰੌਲਾ ਪਾਈ ਜਾਵੇ ਕਿ ਹੁਣ ਹਾਥੀ ਤੋਂ ਉਤਰੋ ਤੇ ਉਹ ਕਹੀ ਜਾਣ ਬਾਈ ਜੱਟ ਤਾਂ ਸੁਹਾਗੇ ’ਤੇ ਚੜ੍ਹਿਆ ਮਾਣ ਨੀਂ ਹੁੰਦਾ। ਅਸੀਂ ਤਾਂ ਬਾਈ ਹਾਥੀ ’ਤੇ ਬੈਠੇ ਹਾਂ। ਤੂੰ ਹੋਰ ਕੀ ਸਨਮਾਨ ਕਰੇਂਗਾ। ਇਨ੍ਹਾਂ ਦੋਨਾਂ ਦੀ ਹੀ ਦੂਜੀ ਗੱਲ ਇਹ ਹੈ ਕਿ ਇਕ ਵਾਰ ਇਹ ਜਹਾਜ਼ ਦਾ ਵੀ ਝੂਟਾ ਲੈ ਆਏ। ਪਰ ਸਾਰੇ ਰਾਹ ਪਹਿਲੀ ਵਾਰ ਜਹਾਜ਼ ਚੜ੍ਹੇ ਹੋਣ ਕਰਕੇ ਡਰਦਿਆਂ ਨੇ ਇੰਨੀ ਕੁ ਦਾਰੂ ਛਕ ਲਈ ਕਿ ਏਅਰ ਹੋਸਟਸ ਨੂੰ ਕਹਿੰਦੇ ਜਾਣ ਬਈ ਜਦੋਂ ਸਾਡਾ ਅੱਡਾ ਆ ਗਿਆ ਤਾਂ ਸਾਨੂੰ ਉਤਾਰ ਦੇਣਾ।

ਫਿਰ ਗੌਰਤਲਬ ਹੈ ਕਿ ਇਸ ਛੋਟੀ ਜਿਹੀ ਪਰ ਅਰਥ ਭਰਪੂਰ ਸੱਥ ਵਿਚ ਅਫ਼ਸਰ ਸਮਾਜ ਨੂੰ ਵੀ ਨਹੀਂ ਬਖਸ਼ਿਆ ਜਾਂਦਾ, ਸਗੋਂ ਅਕਸਰ ਹੀ ਅਫ਼ਸਰਾਂ ਦੀ ਚੰਗੀ-ਮੰਦੀ ਕਾਰਗੁਜ਼ਾਰੀ ਬਾਰੇ ਚੁੰਝ-ਚਰਚਾ ਇਥੇ ਚਲਦੀ ਹੀ ਰਹਿੰਦੀ ਹੈ।

ਇਥੇ ਇਸ ਸੱਥ ਵਿਚ ਅਫ਼ਸਰਸ਼ਾਹੀ ਦੀਆਂ ਜਨਾਬੀ ਕਰਤੂਤਾਂ ਬਾਰੇ ਬੜਾ ਅਰਥ ਭਰਪੂਰ ਤਫਸਰਾ ਹੁੰਦਾ ਰਹਿੰਦਾ ਹੈ। ਇਥੇ ਵਾਲੀਬਾਲ ਵਾਂਗੂੰ ਜੇ ਤੇਜ ਪ੍ਰਤਾਪ ਇਕ ਗੱਲ ਨੂੰ ਚੁੱਕਦਾ ਹੈ ਤਾਂ ਗੁਰਭਜਨ ਗਿੱਲ ਜਾਂ ਕੋਈ ਹੋਰ ਬਾਈ ਉਛਾਲੀ ਗਈ ਗੱਲ ਦੀ ਤਹਿ ਬਿਠਾ ਦਿੰਦਾ ਹੈ। ਇਥੇ ਅਫ਼ਸਰਾਂ ਵਿਚ ਕਿਸੇ ਵਿਸ਼ੇ ਸਬੰਧੀ ਆਪਣੀ ਬੇਸਮਝੀ ਤੇ ਅਗਿਆਨਤਾ ਦੇ ਅਹਿਸਾਸ ਦੇ ਬਾਵਜੂਦ ਵੀ ਜੋ ‘ਮੈਂ ਨਾ ਮਾਨੂੰ’ ਜਿਹੀ ਪ੍ਰਵਿਰਤੀ ਹੁੰਦੀ ਹੈ, ਉਸ ਸਬੰਧੀ ਬੜੀ ਖੁਲ੍ਹੀ ‘ਚੁੰਝ-ਚਰਚਾ’ ਚਲਦੀ ਹੈ। ਇਸ ਪ੍ਰਥਾਇ ਅਫ਼ਸਰਾਂ ਬਾਰੇ ਅਵਾਮ ਦੀ ਆਮ ਹੀ ਰਾਏ ਹੈ ਕਿ ਇਹ ਰੁਤਬੇ ਤੇ ਤਾਕਤ ਦਾ ਅਨੰਦ ਮਾਣਦੇ-ਮਾਣਦੇ, ਅਕਸਰ ਹੀ ਵਿਦਵਤਾ ਤੇ ਸਿਆਣਪ ਦੇ ਦਾਇਰੇ ਤੋਂ ਬਾਹਰ ਨਿਕਲ ਜਾਂਦੇ ਹਨ। ਫਿਰ ਇਹ ਆਖਿਰ ਨੂੰ ਅਕਲਮੰਦੀ ਤੋਂ ਪਰ੍ਹੇ ਹਟਦੇ-ਹਟਦੇ ‘ਮੈਂ ਨਾ ਮਾਨੂੰ’ ਜਿਹੀ ਹਉਮੈ-ਹੈਂਕੜ ਤੇ ਬੇਸਮਝੀ ਦੇ ਘਰ ਆ ਵੜਦੇ ਹਨ।

ਇਸ ਸਬੰਧ ਵਿਚ ਅਜਿਹੀਆਂ ਸੱਥਾਂ ਤੇ ਪਰ੍ਹਿਆਂ ਵਿਚ ‘ਜਨਾਬ’ ਜਿਹੇ ਲਕਬ ਤੇ

ਸ਼ਬਦਾਂ ਦੇ ਹਿਜਿਆਂ ਦੀ ਲੋਕਾਂ ਵਲੋਂ ਤਰ੍ਹਾਂ-ਤਰ੍ਹਾਂ ਦੀ ਤਰਜਮਾਨੀ ਇਜਾਦ ਕੀਤੀ ਜਾਂਦੀ ਹੈ। ਇਉਂ ਇਥੇ ਜੱਜੇ ਤੋਂ ਜਾਹਿਲ ਨੰਨੇ ਤੋਂ ਨਲਾਇਕ, ਕੰਨਾ-ਮੁਕਤੇ ਤੋਂ ਅਨਪੜ੍ਹ ਤੇ ਬੱਬੇ ਤੋਂ ਬੇਵਕੂਫ਼ ਜਿਹੇ ਨਵੇਂ-ਨਵੇਂ ਅਰਥ ਰੋਸ਼ਨੀ ਵਿਚ ਆਉਂਦੇ ਹਨ। ਫਿਰ ਇਥੇ ਅਫ਼ਸਰਾਂ ਦੀਆਂ ਵਿਅਕਤੀਗਤ ਕੁਸੰਗਤੀਆਂ ਤੇ ਵਿਸੰਗਤੀਆਂ 'ਤੇ ਫਬਤੀਆਂ ਕਸੀਆਂ ਜਾਂਦੀਆਂ ਹਨ। ਇਉਂ ਰੁਤਬੇ ਦੀਆਂ ਜੁਰਾਬਾਂ ਪਾਈ ਬੈਠੇ ਜਨਾਬਾਂ ਦੀਆਂ ਗਲਤ ਕਾਰਵਾਈਆਂ ਤੇ ਕਾਰਗੁਜ਼ਾਰੀਆਂ 'ਤੇ ਪੂਰਾ ਤਵਾ ਲਗਦਾ ਹੈ ਅਤੇ ਉਨ੍ਹਾਂ ਦੀ ਅਫ਼ਸਰੀ ਟੌਹਰ ਦੀਆਂ ਜੁਰਾਬਾਂ ਲਾਹੀਆਂ ਜਾਂਦੀਆਂ ਹਨ।

ਇਸ ਪ੍ਰਥਾਇ ਇਥੇ ਇਕ ਵਾਰੀ ਗੱਲ ਹੋਈ ਕਿ ਕਿਸੇ ਅਫ਼ਸਰ ਦੀ ਡੀ.ਸੀ. ਨੇ ਝਾੜ-ਝੰਭ ਇੰਨੀ ਕੀਤੀ ਕਿ ਗੁੱਸੇ ਵਿਚ ਡੀ.ਸੀ. ਦਾ ਹੱਥ ਉਸ ਦੀ ਪਗੜੀ ਨੂੰ ਵੱਜ ਗਿਆ। ਇਸ ਲਾਹ-ਪਾਹ ਵਿਚ ਜਦੋਂ ਪਗੜੀ ਲੱਥ ਗਈ ਤਾਂ ਉਹ ਅਫ਼ਸਰ ਭੱਜ ਕੇ ਬਾਹਰ ਆ ਗਿਆ। ਚਪੜਾਸੀ ਨੇ ਪੁੱਛਿਆ ਕਿ ਸਾਹਿਬ ਕੀ ਗੱਲ ਹੋ ਗਈ ਹੈ ਤਾਂ ਅਗੋਂ ਅਫ਼ਸਰ ਕਹਿਣ ਲੱਗਾ ਕਿ ਵੀਰ ਗੱਲ ਤਾਂ ਕੋਈ ਨਹੀਂ ਹੋਈ। ਬਸ ਡੀ.ਸੀ. ਸਾਹਿਬ ਜ਼ਿੱਦ ਕਰੀ ਜਾਂਦੇ ਸੀ ਕਿ ਆਪਾਂ ਪੱਗ-ਵੱਟ ਭਰਾ ਬਣ ਜਾਈਏ। ਲੈ ਭਰਾਵਾ ਹੁਣ ਤੂੰ ਹੀ ਦੱਸ ਵੱਡਿਆਂ ਨਾਲ ਕਾਹਦੀ ਦੋਸਤੀ ਹੁੰਦੀ ਹੈ। ਇਸ ਲਈ ਮੈਂ ਤਾਂ ਆਪਣੀ ਪੱਗ ਬਚਾ ਕੇ ਆ ਗਿਆ ਹਾਂ। ਇਉਂ ਜਿਹੇ ਦੇ ਅਫ਼ਸਰਾਂ ਤੇ ਦਫ਼ਤਰਾਂ ਸਬੰਧੀ ਹਾਸੇ-ਮਖੌਲ ਪਿੰਡਾਂ ਦੀਆਂ ਸੱਥਾਂ ਤੋਂ ਲੈ ਕੇ ਕਿਤੇ ਨਾ ਕਿਤੇ ਛੋਟੀਆਂ-ਵੱਡੀਆਂ ਮਹਿਫਲਾਂ-ਮਜਲਸਾਂ ਵਿਚ ਚੱਲਦੇ ਰਹਿੰਦੇ ਹਨ।

ਗੱਲ ਕੀ ! ਇਸ 7 x 7 ਸੱਥ ਦੇ ਸਾਥੀ ਗੱਲ ਨੂੰ ਭੁੰਜੇ ਨਹੀਂ ਡਿੱਗਣ ਦਿੰਦੇ ਤੇ ਇਉਂ ਇਥੇ ਹਾਸਰਸ ਦੀ 'ਬਿਨ-ਬਾਦਲ' ਹੀ ਬਰਸਾਤ ਹੁੰਦੀ ਰਹਿੰਦੀ ਹੈ। ਇਉਂ ਇਥੇ ਬੁੱਧੀਜੀਵੀਆਂ ਵਲੋਂ ਸਰਕਾਰ ਤੇ ਅਫ਼ਸਰਸ਼ਾਹੀ 'ਤੇ ਲੋੜੀਂਦੀ ਸਕਾਰਾਤਮਿਕ ਅਲੋਚਨਾ ਦੀ ਝੜੀ ਲੱਗੀ ਹੀ ਰਹਿੰਦੀ ਹੈ, ਜਿਸ ਤੋਂ ਆਮ ਲੋਕਾਂ ਤੇ ਖਾਸ ਕਰਕੇ ਅਫ਼ਸਰਾਂ ਨੂੰ ਖੁਦ ਬਹੁਤ ਕੁਝ ਸਿੱਖਣ ਨੂੰ ਮਿਲਦਾ ਹੈ।

ਇਕ ਵਾਰ ਇਸ ਸੱਥ ਵਿਚ ਇਕ ਗੱਲ ਚਲੀ ਕਿ ਸਾਡੀ ਅਫ਼ਸਰਸ਼ਾਹੀ ਆਪਣੀ ਵਿਚ ਬੇਮਤਲਬ ਦੀ ਹਉਮੈ ਆ ਜਾਂਦੀ ਹੈ, ਜਿਸ ਕਰਕੇ ਉਹ ਕੋਈ ਚੰਗੀ ਗੱਲ ਜਾਂ ਸੁਝਾਅ ਵੀ ਸੁਣਨ ਦੇ ਆਦੀ ਨਹੀਂ ਰਹਿ ਜਾਂਦੇ। ਸਗੋਂ ਸਰਵਿਸ ਦੇ ਵਿਚ ਆਉਣ ਤੋਂ ਬਾਅਦ ਤਾਂ ਇਹ ਲੋਕ ਆਪਣੇ ਲੋਕਾਂ ਤੇ ਉਨ੍ਹਾਂ ਦੀਆਂ ਸਮਸਿਆਵਾਂ ਸਬੰਧੀ ਧਰਾਤਲੀ ਜਾਣਕਾਰੀ ਤੋਂ ਇਸ ਲਈ ਮਹਿਰੂਮ ਰਹਿੰਦੇ ਹਨ ਕਿਉਂਕਿ ਇਹ ਕਿਸੇ ਦੀ ਗੱਲ ਸੁਣਨੀ ਪਸੰਦ ਨਹੀਂ ਕਰਦੇ । ਅਕਸਰ ਹੀ ਅਫ਼ਸਰ ਲੋਕ ਸਮਝਦੇ ਹਨ ਕਿ ਉਹ ਬੜੇ ਵੱਡੇ ਗਿਆਨਵਾਨ ਹਨ ਤੇ ਉਨ੍ਹਾਂ ਨੂੰ ਕਿਸੇ ਹੋਰ ਗਿਆਨ ਦੀ ਲੋੜ ਹੀ ਨਹੀਂ ਹੈ।

ਇਸ ਸਬੰਧ ਵਿਚ ਕੁਲ ਮਿਲਾ ਕੇ ਅਫ਼ਸਰਾਂ ਦਾ ਨਜ਼ਰੀਆ ਫਾਰਸੀ ਦੀ ਇਕ ਫਬਤੀ 'ਜ਼ਮੀਂ-ਜ਼ੁੰਬਦ, ਨਾ ਜ਼ੁੰਬਦ ਗੁਲ ਮੁਹੰਮਦ' ਅਨੁਸਾਰ ਹੋ ਜਾਂਦਾ ਹੈ। ਇਸ ਸਬੰਧ ਵਿਚ

ਗੌਰਤਲਬ ਹੈ ਕਿ ਗੁਲ ਮੁਹੰਮਦ ਨਾਂ ਦਾ ਇਕ ਪਠਾਣ ਸੀ, ਜੋ ਕਿ ਮੰਨਦਾ ਹੀ ਨਹੀਂ ਸੀ ਕਿ ਧਰਤੀ ਹਿਲਦੀ ਹੈ। ਬਹਿਰਹਾਲ, ਉਸ ਨੂੰ ਜਦੋਂ ਬੜੀ ਮੁਸ਼ਕਿਲ ਨਾਲ ਮਨਾਇਆ ਗਿਆ ਕਿ ਵਾਕਿਆ ਹੀ ਧਰਤੀ ਹਿਲਦੀ ਹੈ ਤਾਂ ਉਹ ਫਿਰ ਵੀ ਆਪਣੀ ਗੱਲ ਤੋਂ ਭੰਵਿਆਂ ਨਹੀਂ ਅਤੇ ਕਹਿਣ ਲਗਾ ਕਿ ਚਲੋ ਮੰਨਿਆ ਕਿ ਧਰਤੀ ਹਿਲਦੀ ਹੈ, ਪਰ ਗੁਲ ਮੁਹੰਮਦ ਬਿਲਕੁਲ ਨਹੀਂ ਹਿਲਦਾ।

ਇਸ ਤਰ੍ਹਾਂ ਗੁਲ ਮੁਹੰਮਦ ਵਾਂਗੂੰ ਕਈ ਹੈਂਕੜੀ ਤੇ ਹਿੰਡਬਾਜ਼ ਬੰਦੇ ਤਾਂ ਆਪਣੇ ਅੜੀਅਲ ਤੇ ਜ਼ਿੱਦੀ ਸੁਭਾਅ ਦੇ ਕਾਰਨ ਆਪਣੇ ਘਰ-ਪਰਿਵਾਰਾਂ ਦਾ ਸੁਖ-ਚੈਨ ਵੀ ਤਹਿਸ-ਨਹਿਸ ਕਰ ਦਿੰਦੇ ਹਨ। ਸਾਡੇ ਸਮਾਜ ਵਿਚ ਆਮ ਵੇਖਣ ਵਿਚ ਆਉਂਦਾ ਹੈ ਕਿ ਕੁਝ ਅਜਿਹੇ ਅੜੀਅਲ ਸੁਭਾਅ ਦੇ ਬੰਦੇ ਵੀ ਹੁੰਦੇ ਹਨ ਕਿ ਜਿਹੜੇ ਅੱਥਰੇ-ਖਚਰ ਵਾਂਗੂੰ ਪਿਛਲਖੁਰੀ ਹੀ ਚਲਦੇ ਹਨ। ਇਨ੍ਹਾਂ ਬਾਰੇ ਕਵੀ ਚਰਨ ਸਿੰਘ ਸ਼ਹੀਦ ਨੇ 'ਬਾਬਾ ਆਖੇ ਖੱਚਰ ਬਣ ਜਾ; ਜਿਥੇ ਜੀਅ ਚਾਹੇ, ਉਥੇ ਹੀ ਜਾ ਅੜ੍ਹ' ਜਿਹਾ ਲੋਕ ਸੂਤਰ ਲਿਖਿਆ ਹੈ। ਅਜਿਹੇ ਪੁੱਠੀ ਸੋਚ ਤੇ ਪੁੱਠੀ ਮੱਤ ਵਾਲੇ ਬੰਦਿਆਂ ਬਾਰੇ ਮਸ਼ਹੂਰ ਹੈ ਕਿ ਜੇ ਇਨ੍ਹਾਂ ਨੂੰ ਕੋਈ ਸਿੱਧੀ ਗੱਲ ਮਨਾਉਣੀ ਹੋਵੇ ਤਾਂ ਇਨ੍ਹਾਂ ਨੂੰ ਉਲਟੀ ਦਲੀਲ ਦਿਉ। ਫਿਰ ਇਹ ਹਸਬ-ਮਾਮੂਲ ਆਪਣੀ ਟੇਢੀ-ਵਿੰਗੀ ਜਿਹੀ ਹਸਬ-ਮਨਸ਼ਾ ਅਨੁਸਾਰ ਆਪਣੇ-ਆਪ ਹੀ ਸਿਧੇ ਰਾਹ ਤੁਰ ਪੈਣਗੇ।

ਇਸ ਪ੍ਰਥਾਇ ਪੇਂਡੂ ਸਮਾਜ ਅਜਿਹੇ ਬੁਰਿਆਰ ਭਾਵ ਬੁਰੇ ਸੁਭਾਅ ਵਾਲੇ ਬੰਦਿਆਂ ਦੇ ਅੜੀਅਲਪਣ ਤੇ ਪੁੱਠੇ-ਵਿਹਾਰਾਂ ਦੀ ਤਸ਼ਬੀਹ ਗਧੇ ਨਾਲ ਦਿੰਦਾ ਹੈ ਕਿ ਜੇ ਗਧੇ ਨੂੰ ਖੂਹ ਵਿਚ ਸੁਟਣਾ ਹੋਵੇ ਤਾਂ ਉਸ ਦੀ ਪਿੱਠ ਖੂਹ ਵਲ ਕਰਕੇ ਉਸ ਨੂੰ ਅਗੇ ਨੂੰ ਖਿਚੋ ਤਾਂ ਉਹ ਆਪਣੀ ਅੜੀ ਪੁਗਾਉਣ ਵਾਸਤੇ ਆਪਣੇ-ਆਪ ਹੀ ਪੁੱਠੇ-ਪੈਰੀਂ ਖੂਹ ਵਿਚ ਜਾ ਡਿੱਗੇ ਗਾ। ਇਸ ਪ੍ਰਸੰਗ ਵਿਚ ਫਿਰ ਖਾਸ ਕਰਕੇ ਜ਼ਿੱਦੀ ਲੀਡਰ ਤੇ ਹਿੰਡੀ ਅਫ਼ਸਰ ਕਈ ਵਾਰੀ ਮਹਿਜ਼ ਆਪਣੀ ਜ਼ਿਦ ਪੁਗਾਉਣ ਵਾਸਤੇ ਲੋਕ-ਹਿਤਾਂ ਨੂੰ ਵੀ ਸਿਰਫ਼ ਆਪਣਾ ਝੱਸ ਪੂਰਾ ਕਰਨ ਲਈ ਮਹਾਂਭਾਰਤ ਦੇ ਮਹਾਂਰਥੀਆਂ ਵਾਂਗੂੰ ਜੂਏ ਦੇ ਦਾਅ 'ਤੇ ਲਾ ਦਿੰਦੇ ਹਨ।

ਇਸ ਤਰ੍ਹਾਂ ਸਾਡੇ ਧਾਰਮਿਕ, ਸਮਾਜਿਕ ਤੇ ਰਾਜਨੀਤਿਕ ਆਗੂਆਂ ਤੇ ਪ੍ਰਸ਼ਾਸਨਿਕ ਅਧਿਕਾਰੀਆਂ ਵਿਚ ਕਿਸੇ ਵੀ ਕੌਮੀ ਹਿਤ ਜਾਂ ਲੋਕ ਕਲਿਆਣ ਦੇ ਵਿਸ਼ੇ 'ਤੇ ਗਿਆਨ ਦੀ ਘਾਟ ਤੇ ਖਾਸ ਕਰਕੇ ਉਨ੍ਹਾਂ ਵਿਚ ਲੋਕ ਹਿਤਾਂ ਸਬੰਧੀ ਸਹੀ ਕੰਮ ਕਰਨ ਦੀ ਇੱਛਾ ਸ਼ਕਤੀ ਦੀ ਕਮੀ ਸਚਮੁਚ ਹੀ ਘਾਤਿਕ ਸਾਬਤ ਹੁੰਦੀ ਹੈ। ਇਹ ਹੀ ਨਹੀਂ, ਸਗੋਂ ਅਜਿਹੇ ਆਕੜਖੋਰੇ ਬੰਦੇ ਆਖਿਰ ਨੂੰ ਖੁਦ ਵੀ ਸਮਾਜ ਦਾ ਅੰਗ ਹੋਣ ਕਰਕੇ ਆਪਣੀਆਂ ਕੀਤੀਆਂ ਆਪ ਹੀ ਭੁਗਤਦੇ ਹਨ। ਅੰਤਿਤਾ ਇਨ੍ਹਾਂ ਭਦਰਕਾਰੀਆਂ ਦਾ ਹਾਲ ਉਸ ਚੋਰ ਵਰਗਾ ਹੁੰਦਾ ਹੈ ਕਿ ਜੋ 'ਸੌ ਗੰਢੇ ਵੀ ਖਾ ਗਿਆ ਤੇ ਸੌ ਛਿੱਤਰ ਵੀ ਖਾ ਗਿਆ ਸੀ।'

ਖੈਰ! ਰਾਜਨੀਤਿਕ ਤੇ ਪ੍ਰਸ਼ਾਸਨਿਕ ਗਲਿਆਰਿਆਂ ਵਿਚ ਕਿਸੇ ਵਿਸ਼ੇ ਜਾਂ ਭਾਸ਼ਾ ਦੇ

ਅਲਪ-ਗਿਆਨ ਸਬੰਧੀ ਕੋਈ ਨਾ ਕੋਈ ਹਾਸੋਹੀਣੀ ਪ੍ਰਸਥਿਤੀ ਬਣਦੀ ਰਹਿੰਦੀ ਹੈ। ਮੰਨਿਆ ਕਿ ਕੋਈ ਵੀ ਬੰਦਾ ਪੂਰਨ ਤੌਰ 'ਤੇ ਗਿਆਨੀ-ਧਿਆਨੀ ਜਾਂ ਸਰਬ-ਸਮਰਥ ਨਹੀਂ ਹੋ ਸਕਦਾ, ਪਰ ਮੁਸ਼ਕਿਲ ਉਦੋਂ ਬਣਦੀ ਹੈ ਕਿ ਜਦੋਂ ਕੋਈ ਆਦਮੀ ਗਿਆਨ ਦੀ ਖਿੜਕੀ ਬੰਦ ਕਰਕੇ ਅਕਲ ਨੂੰ ਜਿੰਦਾ ਮਾਰ ਲੈਂਦਾ ਹੈ। ਇਸ ਤਰ੍ਹਾਂ ਕਿਸੇ ਆਦਮੀ ਨੂੰ ਬੇਸ਼ੱਕ ਵਿਦਿਅਕ ਗਿਆਨ ਤਾਂ ਹੁੰਦਾ ਹੈ, ਪਰ ਉਹ ਸਿਆਣਪ ਨੂੰ ਆਪਣੀ ਚੌਖਟ 'ਤੇ ਨਹੀਂ ਚੜ੍ਹਨ ਦਿੰਦਾ। ਕਿਸੇ ਭਾਸ਼ਾ ਗਿਆਨ ਦੇ ਇਸ ਸਬੰਧ ਵਿਚ ਮੇਰੀ ਸਰਵਿਸ ਦੇ ਸ਼ੁਰੂਆਤੀ ਸਾਲਾਂ ਦੀ ਗੱਲ ਹੈ ਕਿ ਫਰੀਦਕੋਟ ਵਿਖੇ ਇਕ ਮੁਸ਼ਾਹਿਰਾ ਕਰਵਾਇਆ ਗਿਆ।

ਸਾਡੇ ਡੀ.ਸੀ. ਸਾਹਿਬ ਦੇ ਇਕ ਸ਼ਾਇਰ ਮਿੱਤਰ ਵੀ ਉਸ ਮੁਸ਼ਾਹਿਰੇ ਵਿਚ ਚਲਦੇ-ਚਲਾਉਂਦੇ ਪਹੁੰਚ ਗਏ। ਇਸ ਲਈ ਉਨ੍ਹਾਂ ਨੂੰ ਵੀ ਗੁਜ਼ਾਰਿਸ਼ ਕੀਤੀ ਗਈ ਕਿ ਉਹ ਵੀ ਆਪਣਾ ਕੋਈ ਕਲਾਮ ਪੇਸ਼ ਕਰਨ। ਅੱਗੋਂ ਸ਼ਾਇਰ ਸਾਹਿਬ ਭਾਰਾਂ ਜਿਹੇ 'ਤੇ ਪੈਂਦੇ ਹੋਏ ਕਹਿਣ ਲੱਗੇ ਕਿ ਮੈਨੂੰ ਤਾਂ ਇਥੇ ਆ ਕੇ ਮੁਸ਼ਾਹਿਰੇ ਦਾ ਪਤਾ ਲੱਗਾ ਹੈ; ਨਹੀਂ ਤਾਂ, ਮੈਂ ਆਪਣਾ 'ਦੀਵਾਨ' ਨਾਲ ਲਈ ਆਉਂਦਾ।

ਸ਼ਾਇਰ ਸਾਹਿਬ ਦਾ ਇਹ ਜੁਆਬ ਸੁਣ ਕੇ ਮੈਨੂੰ ਝੱਟ ਖਿਆਲ ਆਇਆ ਕਿ ਬੈਠਣ-ਸੌਣ ਵਾਲਾ 'ਤਖਤਪੋਸ਼ ਨੁੰਮਾਂ ਦਿਵਾਨ' ਤਾਂ ਡੀ.ਸੀ. ਸਾਹਿਬ ਦੇ ਰਿਟਾਇਰੰਗ ਰੂਮ ਵਿਚ ਪਿਆ ਹੈ। ਮੈਂ ਤੇ ਮੇਰੇ ਬੈਚਮੇਟ ਸੁਰਜੀਤ ਸਿੰਘ ਰਾਜਪੂਤ ਨੇ ਇਹ ਗੱਲ ਜਦੋਂ ਐੱਸ.ਡੀ.ਐੱਮ. ਸ੍ਰੀ ਕਾਲੀਆ ਨਾਲ ਸਾਂਝੀ ਕੀਤੀ ਤਾਂ ਉਹ ਹਸ ਪਏ। ਖੈਰ! ਪੰਜ-ਚਾਰ ਮਿੰਟ ਬਾਅਦ ਸਾਨੂੰ ਦੋਨਾਂ ਨੂੰ ਸਮਝ ਆਈ ਕਿ ਉਰਦੂ ਜ਼ੁਬਾਨ ਵਿਚ ਸ਼ਾਇਰੀ ਦੀ ਕਿਤਾਬ ਨੂੰ ਵੀ ਦੀਵਾਨ ਕਹਿੰਦੇ ਹਨ।

ਖੈਰ! ਇਸ ਘਟਨਾ ਤੋਂ ਯਾਦ ਆਇਆ ਕਿ ਜਦੋਂ ਮੈਂ ਤੇ ਰਾਜਪੂਤ ਫ਼ਰੀਦਕੋਟ ਇਕੱਠੇ ਹੀ ਤਾਇਨਾਤ ਸੀ ਤਾਂ ਸਾਡੇ ਇਕ ਨਵੇਂ ਡੀ.ਸੀ. ਆਏ। ਪਹਿਲੇ ਦਿਨ ਹੀ ਜਦੋਂ ਉਹ ਆਪਣੀ ਘੁੰਮਣ ਵਾਲੀ ਦਫ਼ਤਰੀ ਕੁਰਸੀ 'ਤੇ ਬੈਠੇ ਤਾਂ ਉਹ ਚੀਂ-ਚਰਾਂ ਕਰਨ ਲੱਗੀ। ਡੀ.ਸੀ. ਸਾਹਿਬ ਗੁੱਸੇ ਜਿਹੇ ਵਿਚ ਬੋਲੇ ਕਿ ਤੁਸੀਂ ਕੀ ਦਫ਼ਤਰ ਦੇ ਰੱਖ-ਰਖਾਵ ਦਾ ਖਿਆਲ ਵੀ ਨਹੀਂ ਰੱਖ ਸਕਦੇ। ਬਹਿਰਹਾਲ, ਅਸੀਂ ਕੁਰਸੀ ਠੀਕ ਕਰਾਉਣੀ ਭੇਜ ਦਿੱਤੀ। ਉਪਰੰਤ ਇਕ ਦਿਨ ਤਾਂ ਕੁਰਸੀ ਠੀਕ ਰਹੀ, ਪਰ ਦੂਜੇ ਦਿਨ ਬੈਰਿੰਗ ਫਿਰ ਅਵਾਜ਼ ਕਰਨ ਲੱਗੇ ਤੇ ਸਾਨੂੰ ਫਿਰ ਝਿੜਕਾਂ ਪੈ ਗਈਆਂ।

ਖੈਰ! ਮੈਂ ਡੀ.ਸੀ. ਸਾਹਿਬ ਵਾਲੀ ਕੁਰਸੀ ਆਪਣੀ ਕੁਰਸੀ ਨਾਲ ਬਦਲ ਲਈ ਕਿਉਂਕਿ ਮੈਂ ਅਨੁਭਵ ਕਰ ਲਿਆ ਸੀ ਕਿ ਜਦੋਂ ਕੋਈ ਵੀ ਡੀ.ਸੀ. ਸਾਹਿਬ ਨਵੇਂ-ਨਵੇਂ ਆਉਂਦੇ ਹਨ ਤਾਂ ਉਹ ਮੀਨ-ਮੇਖ ਮਾਰਦੇ ਹਨ। ਬਾਅਦ ਵਿਚ ਉਹ ਜਦੋਂ ਆਪਣੇ ਦਫ਼ਤਰੀ ਕੰਮ-ਕਾਜ ਵਿਚ ਮਸਰੂਫ਼ ਹੋ ਜਾਂਦੇ ਹਨ ਤਾਂ ਉਨ੍ਹਾਂ ਨੂੰ ਕੁਰਸੀ ਦੀ ਚੀਂ-ਚਰਾਂ ਤਾਂ ਕੀ; ਸਗੋਂ ਬੰਦਿਆਂ ਦੀ ਹਾਲ-ਪਾਰ੍ਹਿਆ ਵੀ ਨਹੀਂ ਸੁਣਦੀ। ਬਹਿਰਹਾਲ, ਮੇਰੀ ਸਕੀਮ ਬੜੀ ਕਾਰਗਾਰ ਰਹੀ ਕਿਉਂਕਿ

ਉਸ ਤੋਂ ਬਾਅਦ ਡੀ.ਸੀ. ਸਾਹਿਬ ਨੇ ਕਦੇ ਵੀ ਇਹ ਧਿਆਨ ਹੀ ਨਹੀਂ ਕੀਤਾ ਕਿ ਉਨ੍ਹਾਂ ਦੀ ਕੁਰਸੀ ਹੀ ਬਦਲ ਦਿੱਤੀ ਗਈ ਹੈ।

ਇਸ ਚਲ ਰਹੇ ਪ੍ਰਸੰਗ ਵਿਚ ਬੁੱਧੀਜੀਵੀਆਂ ਦੀ ਇਸ ਸੱਥ ਵਿਚ ਇਕ ਵਾਰ ਜ਼ਿਕਰ ਹੋਇਆ ਕਿ ਸਾਡੀ ਅਫ਼ਸਰਸ਼ਾਹੀ ਕੁਝ ਨਵਾਂ ਸਿੱਖਣ ਦੀ ਇੱਛਾ ਸ਼ਕਤੀ ਹੀ ਨਹੀਂ ਰੱਖਦੀ ਤੇ ਨਾ ਹੀ ਸਮੇਂ ਦੀ ਮੰਗ ਮੁਤਾਬਿਕ ਆਪਣੇ ਤੌਰ ਤਰੀਕਿਆਂ ਨੂੰ ਬਦਲਣਾ ਚਾਹੁੰਦੀ ਹੈ। ਇਸ ਪ੍ਰਥਾਇ ਇਥੇ ਮਹਾਰਾਜਾ ਰਣਜੀਤ ਸਿੰਘ ਸਬੰਧੀ ਇਕ ਬੜੀ ਵਿਲੱਖਣ ਜਿਹੀ ਘਟਨਾ ਦਾ ਜ਼ਿਕਰ ਹੋਇਆ ਹੈ ਕਿ ਉਹ ਬੇਸ਼ੱਕ ਅਨਪੜ੍ਹ ਸੀ, ਪਰ ਉਹ ਬੜਾ ਸੂਝਵਾਨ ਤੇ ਜਗਿਆਸੂ ਸੀ। ਉਸ ਨੇ ਆਪਣੀ ਫੌਜ ਵਿਚ ਇਟਲੀ ਤੇ ਫਰਾਂਸ ਅਫ਼ਸਰ ਭਰਤੀ ਕੀਤੇ ਸਨ, ਜੋ ਕਿ ਫਰਾਂਸ ਦੇ ਬਾਦਸ਼ਾਹ ਨੈਪੋਲੀਅਨ ਬੋਨਾਪਾਰਟ ਦੀ ਵਾਟਰਲੂ ਦੀ ਲੜਾਈ ਵਿਚ ਹਾਰ ਤੋਂ ਬਾਅਦ ਰਣਜੀਤ ਸਿੰਘ ਦਾ ਖ਼ੁਦਮੁਖਤਿਆਰੀ ਰਾਜ ਹੋਣ ਕਰਕੇ ਪੰਜਾਬ ਵਿਚ ਆਏ ਸਨ। ਉਸ ਨੇ ਇਕ ਵਾਰ ਫਰਾਂਸੀਸੀ ਜਰਨੈਲ ਵੈਂਤੁਰਾ ਨੂੰ ਪੁੱਛਿਆ ਕਿ ਅੰਗਰੇਜ਼ਾਂ ਤੇ ਫਰਾਂਸੀਸੀ ਬੰਦਿਆਂ ਵਿਚੋਂ ਸਰੀਰਕ ਤੌਰ ’ਤੇ ਕੌਣ ਜ਼ਿਆਦਾ ਤਕੜਾ ਹੈ। ਜਨਰਲ ਵੈਂਤੁਰਾ ਨੇ ਕਿਹਾ ਕਿ ਇਥੇ ਸਰੀਰਕ ਤਾਕਤ ਤੇ ਮਾੜੇ-ਤਕੜੇ ਦੀ ਗੱਲ ਨਹੀਂ ਹੈ, ਸਗੋਂ ਸਿਆਸਤ ਵਿਚ ਚੰਗੀ-ਮਾੜੀ ਨੀਤੀ ਦੀ ਹੁੰਦੀ ਹੈ।

ਇਸ ’ਤੇ ਮਹਾਰਾਜਾ ਰਣਜੀਤ ਸਿੰਘ ਨੇ ਕਿਹਾ ਕਿ ਮੈਨੂੰ ਅੰਗਰੇਜ਼ ਦੀ ਨੀਤੀ ਸਮਝਾਉ ਤਾਂ ਜਨਰਲ ਵੈਂਤੁਰਾ ਨੇ ਉੱਤਰ ਦਿੱਤਾ ਕਿ ਕਿਸੇ ਦੇਸ਼ ਦੀ ਵੀ ਰਾਜਨੀਤੀ ਸਮਝਣ ਲਈ ਉਸ ਦੇਸ਼ ਦੀ ਭਾਸ਼ਾ ਸਮਝਣੀ ਬਹੁਤ ਜ਼ਰੂਰੀ ਹੈ। ਇਸ ਲਈ ਮਹਾਰਾਜਾ ਸਾਹਿਬ ਜਿੰਨੀ ਦੇਰ ਤੁਹਾਨੂੰ ਅੰਗਰੇਜ਼ੀ ਨਹੀਂ ਆਉਂਦੀ; ਉਨੀ ਦੇਰ ਤੁਹਾਨੂੰ ਅੰਗਰੇਜ਼ ਦੀ ਰਾਜਨੀਤੀ ਸਮਝ ਨਹੀਂ ਆ ਸਕਦੀ। ਬਹਿਰਹਾਲ, ਮਹਾਰਾਜਾ ਰਣਜੀਤ ਸਿੰਘ ਨੇ ਉਸ ਦਿਨ ਤੋਂ ਹੀ ਜਨਰਲ ਵੈਂਤੁਰਾ ਤੋਂ ਅੰਗਰੇਜ਼ੀ ਸਿੱਖਣ ਦਾ ਮਨ ਬਣਾਇਆ ਤੇ ਇਸ ਲਈ ਸਮਾਂ ਵੀ ਨਿਸ਼ਚਿਤ ਕਰ ਲਿਆ।

ਬਸ ਜਨਰਲ ਵੈਂਤੁਰਾ ਅੰਗਰੇਜ਼ੀ ਦਾ ਕਾਇਦਾ ਲੈ ਕੇ ਮਹਾਰਾਜਾ ਸਾਹਿਬ ਕੋਲ ਜਾਣ ਲੱਗ ਪਿਆ, ਪਰ ਮੁਸ਼ਕਿਲ ਇਹ ਬਣੀ ਕਿ ਇਸ ਨਿਸ਼ਚਿਤ ਸਮੇਂ ਵਿਚ ਹੀ ਮਹਾਰਾਜਾ ਸਾਹਿਬ ਆਪਣੀ ਮਨਪਸੰਦ ਰਕਾਸਾ ਮੋਰਾਂ ਦੇ ਨਾਚ-ਗਾਣੇ ਤੇ ਹੋਰ ਸ਼ੁਗਲਾਂ ਵਿਚ ਮਸ਼ਗੂਲ ਹੁੰਦੇ ਸਨ। ਜਨਰਲ ਵੈਂਤੁਰਾ ਨੇ ਕੁਝ ਸਮੇਂ ਬਾਅਦ ਮਹਿਸੂਸ ਕੀਤਾ ਕਿ ਪਤਾ ਨਹੀਂ ਮਹਾਰਾਜਾ ਰਣਜੀਤ ਸਿੰਘ ਨੂੰ ਅੰਗਰੇਜ਼ੀ ਦਾ ਕੋਈ ਅੱਖਰ ਯਾਦ ਹੋਇਆ ਜਾਂ ਨਹੀਂ, ਪਰ ਉਸ ਨੂੰ ਨਾਚ-ਗਾਣੇ ਦੀ ਖਾਸੀ ਸਮਝ ਆਉਣ ਲੱਗ ਪਈ।

ਇਸ ਤਰ੍ਹਾਂ ਬਸ ਅਖੀਰ ਨੂੰ ਨਤੀਜਾ ਇਹ ਹੀ ਨਿਕਲਦਾ ਹੈ ਕਿ ਜੇ ਜਾਨਣ ਦੀ ਤੀਬਰ ਇਛਾ ਸ਼ਕਤੀ ਨਾ ਹੋਵੇ ਤਾਂ ਕੋਈ ਵੀ ਬੰਦਾ ਕੁਝ ਸਿੱਖਣ ਦੇ ਸਮਰੱਥ ਨਹੀਂ ਰਹਿੰਦਾ। ਅੱਜ ਤਕਰੀਬਨ-ਤਕਰੀਬਨ ਸਾਡੀ ਅਜੋਕੀ ਅਫ਼ਸਰਸ਼ਾਹੀ ਦਾ ਵੀ ਇਹ ਹੀ ਹਾਲ ਹੈ। ਹੁਣ ਸਿੱਖਣ-ਸਿਖਾਉਣ ਤੇ ਸੁਣਨ-ਸੁਣਾਉਣ ਦੇ ਸਬੰਧ ਵਿਚ ਸਾਡਾ ਵੀ ਤਕਰੀਬਨ-ਤਕਰੀਬਨ

ਮਹਾਰਾਜਾ ਰਣਜੀਤ ਸਿੰਘ ਤੇ ਜਨਰਲ ਵੈਂਤੁਰਾ ਵਰਗਾ ਹੀ ਹੋਇਆ ਪਿਆ ਹੈ। ਇਸ ਲਈ ਬਸ ਡਰ ਜਿਹਾ ਹੀ ਬਣਿਆ ਰਹਿੰਦਾ ਹੈ ਕਿ ਪਤਾ ਨਹੀਂ ਕਿ ਅਜ ਸਰਕਾਰਾਂ ਤੇ ਅਹੁਦੇਦਾਰ ਆਪ ਕੁਝ ਸਿੱਖਣ ਦੀ ਬਜਾਏ ਕਿਤੇ ਸਮਾਜ ਨੂੰ ਹੀ ਆਪਣੀਆਂ ਭੱਦਰਕਾਰੀਆਂ ਤੇ ਗਿਰਾਵਟਾਂ ਦੀ ਗਰਦਾਨ ਹੀ ਨਾ ਪੜ੍ਹਾ ਦੇਣ।

ਸਗੋਂ ਅਧਿਕਾਰੀ ਤੇ ਖਾਸ ਕਰਕੇ ਮੁਕਾਬਲੇ ਦੇ ਇਮਤਿਹਾਨਾਂ ਰਾਹੀਂ ਆਏ ਅਫ਼ਸਰਾਂ ਨੂੰ ਅਕਸਰ ਹੀ ਇਹ ਗੁਮਾਨ ਤੇ ਗਰੂਰ ਹੁੰਦਾ ਹੈ ਕਿ ਉਹ ਸਭ ਕੁਝ ਜਾਣਦੇ ਹਨ ਤੇ ਸਰਬ-ਸਮਰਥ ਹਨ। ਇਸ ਲਈ ਆਮ ਜਨਤਾ ਇਨ੍ਹਾਂ ਨੂੰ ਆਪਣੇ ਹਾਸ-ਵਿਅੰਗ ਦੇ ਪ੍ਰਗਟਾਵੇ ਵਜੋਂ 'ਮਿਸਟਰ ਨੋਅ-ਆਲ' ਭਾਵ ਸਰਬ-ਗਿਆਤਾ ਤੇ ਹਰਫ਼ਨ-ਮੌਲਾ ਕਹਿੰਦੀ ਹੈ। ਇਹ ਠੀਕ ਹੈ ਕਿ ਇਹ ਚੋਟੀ ਦੇ ਵਿਦਿਅਕ ਇਮਤਿਹਾਨ ਪਾਸ ਕਰਕੇ ਆਏ ਹੁੰਦੇ ਹਨ। ਇਸ ਲਈ ਇਹ ਆਮ ਜਨਤਾ ਨਾਲੋਂ ਸਿਆਣੇ ਹੁੰਦੇ ਹਨ, ਪਰ ਇਹ ਵੀ ਵੇਖਣ ਵਿਚ ਆਇਆ ਹੈ ਕਿ ਜਦੋਂ ਇਨ੍ਹਾਂ ਨੂੰ ਕਿਸੇ ਉਚ-ਅਹੁਦੇ ਦਾ ਕੜਾ ਸੂਤ ਆ ਜਾਂਦਾ ਹੈ ਤਾਂ ਇਨ੍ਹਾਂ ਦਾ ਪੜ੍ਹਨ-ਪੜਾਉਣ ਤੇ ਸਿੱਖਣ-ਸਿਖਾਉਣ ਮੁਕ ਜਾਂਦਾ ਹੈ। ਇਸ ਵਾਸਤੇ ਹੀ ਜਦੋਂ ਕਿਸੇ ਉਚ-ਅਧਿਕਾਰੀ ਨੂੰ ਕੋਈ ਜ਼ਮੀਨੀ ਸੱਚਾਈ ਜਾਂ ਕਿਸੇ ਸਿੱਧੀ-ਪਧਰੀ ਸਮੱਸਿਆ ਦੀ ਸਮਝ ਨਹੀਂ ਪੈਂਦੀ ਤਾਂ ਲੋਕ ਅਕ ਕੇ ਇਨ੍ਹਾਂ ਜਨਾਬਾਂ ਬਾਰੇ ਕਹਿੰਦੇ ਹਨ ਕਿ ਫਲਾਨੇ ਅਫ਼ਸਰ ਦਾ ਤਾਂ ਦਿਮਾਗ ਸੀਲ-ਬੰਦ ਹੈ। ਇਸ ਵਾਸਤੇ ਉਸ ਦੀ ਸਮਝ ਵਿਚ ਕੋਈ ਗੱਲ ਵੜਦੀ ਹੀ ਨਹੀਂ।

ਬੇਸ਼ੱਕ ਇਸ ਸਬੰਧ ਵਿਚ ਸਾਡੇ ਅਫ਼ਸਰਾਂ ਨੂੰ ਆਪਣੀਆਂ ਅਜਿਹੀਆਂ ਕਮਜ਼ੋਰੀਆਂ ਤੇ ਗਲਤੀਆਂ ਦਾ ਪਤਾ ਤਾਂ ਹੁੰਦਾ ਹੈ, ਪਰ ਉਨ੍ਹਾਂ ਨੂੰ 'ਰਾਣੀਏ ਅੱਗਾ ਢਕ' ਕਹਿਣ ਵਾਲਾ ਕੋਈ ਨਹੀਂ ਹੁੰਦਾ। ਇਸ ਲਈ ਅਫ਼ਸਰੀ ਜਮਾਤ ਗਾਲਿਬ ਵਾਂਗੂੰ ਇਹ ਤਾਂ ਖ਼ੂਬ ਸਮਝਦੀ ਹੈ ਕਿ "ਕਰਜ਼ ਕੀ ਪੀਤੇ ਥੇ ਮੈਯ ਲੇਕਿਨ ਸਮਝਤੇ ਥੇ, ਕਿ ਹਾਂ ਰੰਗ ਲਾਏਗੀ ਹਮਾਰੀ ਫਾਕਾ ਮਸਤੀ ਏਕ ਦਿਨ"; ਪਰ ਇਹ ਲੋਕ ਆਪਣੀਆਂ ਪਕ ਚੁੱਕੀਆਂ ਮਾੜੀਆਂ ਵਾਦੀਆਂ ਤੋਂ ਨਹੀਂ ਟਲਦੇ। ਕਿੱਸਾ ਕੋਤਾਹ; ਬਸ ਸਾਡੇ ਕਿਰਦਾਰ ਤੇ ਇਕਤਦਾਰ ਦਾ ਇਹ ਹਾਲ ਹੀ ਹੋ ਕੇ ਰਹਿ ਗਿਆ ਹੈ।

ਇਸ ਤਰ੍ਹਾਂ ਜਿਹੇ ਦੇ ਪ੍ਰਸੰਗ ਵਿਚ ਹੀ ਇਕ ਵਾਰ ਗੱਲ ਚੱਲੀ ਕਿ ਦਫ਼ਤਰਾਂ ਤੇ ਕਚਹਿਰੀਆਂ ਦੀ ਮਾਣ-ਮਰਿਆਦਾ ਤੇ ਦਬ-ਦਬਾਅ ਨੂੰ ਲੋਕਾਂ ਨੇ ਮੁੱਢ-ਕਦੀਮ ਤੋਂ ਹੀ ਕਬੂਲ ਕੀਤਾ ਹੈ। ਪਰ ਇਸ ਦੇ ਉਲਟ ਅਜੋਕੇ ਸਮੇਂ ਵਿਚ ਸਿਆਸੀ ਦਬਾਅ ਹੇਠ ਕਿਸੇ ਕਮਜ਼ੋਰ ਜਿਹੇ ਅਫ਼ਸਰ ਦੀ ਕਚਹਿਰੀ ਦਾ ਨਜ਼ਾਰਾ ਕੁਝ ਇਉਂ ਜਿਹੇ ਹੁੰਦਾ ਹੈ ਕਿ ਜਿਵੇਂ ਇਮਤਿਹਾਨ ਵਿਚ ਕੋਈ ਵਿਦਿਆਰਥੀ ਨਕਲ ਮਾਰਨ ਲਈ ਚੋਰੀ ਛੁਪੇ ਡੱਬ ਵਿਚ ਟੰਗੀ ਪਰਚੀ ਕੱਢ ਕੇ ਉਸ ਨੂੰ ਡੈਸਕ ਥੱਲੇ ਕਰਕੇ ਤਿਰਛੀ ਜਿਹੀ ਨਜ਼ਰ ਨਾਲ ਪੜ੍ਹਦਾ ਹੈ। ਬੱਸ ਬਿਲਕੁਲ ਇਸ ਤਰ੍ਹਾਂ ਜਿਹੇ ਦੀ ਹੀ ਹਾਲਤ ਕਚਹਿਰੀ ਵਿਚ ਬੈਠੇ ਉਸ ਪ੍ਰਸ਼ਾਸਨਿਕ ਅਧਿਕਾਰੀ ਦੀ ਹੁੰਦੀ ਹੈ ਜੋ ਕਿ ਸਾਹਮਣੇ ਖੜ੍ਹੀਆਂ ਧਿਰਾਂ ਤੋਂ ਨਜ਼ਰਾਂ ਜਿਹੀਆਂ ਬਚਾ ਕੇ ਸਿਫਾਰਸ਼ੀ ਪਰਚੀ

ਪੜ੍ਹਦਾ ਹੈ ਕਿ ਕਿਸ ਧਿਰ ਦੇ ਹੱਕ ਵਿਚ ਫੈਸਲਾ ਕਰਨ ਦੀ ਸਿਫਾਰਿਸ਼ ਆਈ ਹੈ।

ਬਸ ਮੁੱਕਦੀ ਗੱਲ, ਆਮ ਤੌਰ 'ਤੇ ਜਿਹੜੀ ਧਿਰ ਦੀ ਸਿਫਾਰਿਸ਼ ਵੱਡੀ ਹੋਵੇ, ਉਸ ਦੇ ਹੱਕ ਵਿਚ ਹੀ ਫੈਸਲਾ ਹੁੰਦਾ ਹੈ। ਪਰ ਦੇਖਣ ਵਾਲੇ ਵੀ ਕਮਾਲ ਦੀ ਨਜ਼ਰ ਰੱਖਦੇ ਹਨ। ਉਹ ਇਹ ਵੀ ਸਮਝ ਜਾਂਦੇ ਹਨ ਕਿ ਇਕੱਲੀ ਸਿਫਾਰਿਸ਼ ਹੀ ਨਹੀਂ ਸਗੋਂ ਸਿਫਾਰਿਸ਼ ਤੋਂ ਇਲਾਵਾ ਅਕਸਰ 'ਮਿਸ ਮਾਇਆ ਦੇਵੀ' ਨੇ ਆਪਣਾ ਜਲਵਾ ਦਿਖਾਇਆ ਹੋਣਾ ਹੈ। ਇਸ ਤਰ੍ਹਾਂ ਕਈ ਹਮਾਤੜ ਅਫ਼ਸਰ ਤਾਂ ਸਿਫਾਰਿਸ਼ ਦੀ ਆੜ ਵਿਚ ਆਪਣਾ ਤੋਰੀ-ਫੁਲਕਾ ਹੋਰ ਵੀ ਵਧੀਆ ਚਲਾਉਣ ਦੀ ਸਕੀਮ ਬਣਾ ਲੈਂਦੇ ਹਨ। ਉਹ ਸਿਫਾਰਿਸ਼ ਕਰਨ ਵਾਲੇ ਤਕੜੇ ਵੀ.ਆਈ.ਪੀ. ਨੂੰ ਨਾਂਹ ਵੀ ਨਹੀਂ ਕਰਦੇ ਤੇ ਲੋੜਵੰਦ ਬੰਦੇ ਦਾ ਕੰਮ ਵੀ ਨਹੀਂ ਕਰਦੇ। ਉਸ ਸਮੇਂ ਦੀ ਸੂਰਤ ਹਾਲ ਕੁੱਝ ਅਜਿਹੀ ਹੁੰਦੀ ਹੈ ਕਿ 'ਹੁਕਮ ਮੋੜਨਾ ਨਹੀਂ ਤੇ ਡੱਕਾ ਤੋੜਨਾ ਨਹੀਂ'।

ਇਸ ਤਰ੍ਹਾਂ ਪੰਜਾਬੀ ਦਾ ਅਖਾਣ 'ਪੰਚਾਂ ਦਾ ਕਿਹਾ ਸਿਰ ਮੱਥੇ ਤੇ ਪਰਨਾਲਾ ਉਥੇ ਦਾ ਉਥੇ' ਇਸ ਹਾਲਤ ਦੀ ਤਰਜਮਾਨੀ ਕਰਦਾ ਹੈ। ਅਖੀਰ ਲੋੜਵੰਦ ਪ੍ਰਾਰਥੀ ਦਫ਼ਤਰ ਦੇ ਚੱਕਰਾਂ ਸਮੇਂ ਜਾਂ ਤਾਂ ਆਪ ਸਮਝ ਜਾਂਦਾ ਹੈ ਤੇ ਜਾਂ ਕਿਸੇ ਬਾਬੂ ਵੱਲੋਂ ਸਮਝਾ ਦਿੱਤਾ ਜਾਂਦਾ ਹੈ ਕਿ ਫਾਈਲ ਚਾਂਦੀ ਦੇ ਪਹੀਏ ਮੰਗਦੀ ਹੈ। ਬੱਸ ਦਫ਼ਤਰ ਦੀ ਇਕ ਵਾਰ ਚਾਂਦੀ ਬਣਨ ਦੀ ਦੇਰ ਹੈ ਕਿ ਉਸ ਤੋਂ ਬਾਅਦ ਫਿਰ ਫਾਈਲ ਦੇ ਉਪਰ ਹੁਕਮ ਵੀ 'ਸਪੀਡ ਪੋਸਟ' ਹੀ ਬਣ ਜਾਂਦੇ ਹਨ। ਇਸ ਤਰ੍ਹਾਂ ਜਦੋਂ ਕਿਤੇ ਕੋਈ ਲਾਈਸੈਂਸ ਬਣ ਕੇ ਆਪਣੇ ਆਪ ਹੀ ਏਜੰਟਾਂ ਰਾਹੀਂ ਘਰ ਆ ਜਾਂਦਾ ਹੈ ਤਾਂ ਜਾਪਦਾ ਹੈ ਕਿ ਸਾਡੇ ਦਫ਼ਤਰਾਂ ਵਿਚ ਵੀ ਡਾਕ ਵਿਭਾਗ ਦੀ ਕੋਰੀਅਰ ਸਰਵਿਸ ਸ਼ੁਰੂ ਹੋ ਗਈ ਹੈ।

ਇਸ ਤਰ੍ਹਾਂ ਜਿਹੇ ਦੀਆਂ ਸਰਕਾਰੀ ਕਾਰਗੁਜ਼ਾਰੀਆਂ ਤੇ ਭੱਦਰਕਾਰੀਆਂ 'ਤੇ ਇਥੇ ਟਿੱਪਣੀਆਂ ਹੁੰਦੀਆਂ ਹਨ। ਇਸ ਸਬੰਧ ਵਿਚ ਇਥੇ ਮੈਨੂੰ ਵੀ ਮੇਰੀ ਸਰਵਿਸ ਦੇ ਸ਼ੁਰੂਆਤੀ ਦਿਨਾਂ ਦੀ ਇਕ ਗੱਲ ਯਾਦ ਆਈ ਹੈ। ਉਦੋਂ ਮੈਂ ਤੇ ਮੇਰਾ ਇਕ ਦੋਸਤ ਫਰੀਦਕੋਟ ਮੈਜਿਸਟ੍ਰੇਟ ਹੁੰਦੇ ਸੀ। ਸਾਡੇ ਕੋਲ ਧਾਰਾ 107/151 ਸੀ.ਆਰ.ਪੀ.ਸੀ. ਤਹਿਤ ਕੇਸ ਆਉਂਦੇ ਸਨ। ਧਾਰਾ 107 ਦਾ ਮਤਲਬ ਅੰਦੇਸ਼ਾ ਨੁਕਸੇ-ਅਮਨ ਤੇ 151 ਦੇ ਤਹਿਤ ਗ੍ਰਿਫਤਾਰੀ ਹੁੰਦੀ ਹੈ। ਜਦੋਂ ਮੇਰੇ ਮਿੱਤਰ ਕੋਲ ਇਹ ਕੇਸ ਪੇਸ਼ ਹੋਣੇ ਤਾਂ ਉਸ ਨੇ ਤਕਰੀਬਨ ਹਰ ਕੇਸ ਵਿਚ ਆਪਣੇ ਰੀਡਰ ਨੂੰ ਕਹਿਣਾ ਕਿ ਕੀ ਤੂੰ ਉੱਤਰਵਾਦੀਆਂ ਨੂੰ ਚੰਗੀ ਤਰ੍ਹਾਂ ਸਮਝਾ ਦਿੱਤਾ ਹੈ ਕਿ ਦਫ਼ਾ 151 ਦਾ ਕੀ ਮਤਲਬ ਹੁੰਦਾ ਹੈ? ਉਪਰੰਤ ਉਸ ਨੇ ਸਾਰੇ ਕੇਸ ਦੁਪਹਿਰ ਦੀ ਸੁਣਵਾਈ ਲਈ ਰੱਖ ਕੇ ਆਪ ਖਾਣਾ ਖਾਣ ਚਲੇ ਜਾਣਾ। ਉਸ ਨੇ ਫਿਰ ਤਕਰੀਬਨ ਦਫ਼ਤਰ ਬੰਦ ਹੋਣ ਦੇ ਸਮੇਂ ਵਾਪਸ ਆਉਣਾ। ਉਦੋਂ ਤੱਕ ਰੀਡਰ ਉਤਰਦਾਈਆਂ ਨੂੰ ਚੰਗੀ ਤਰ੍ਹਾਂ ਸਮਝਾ ਦਿੰਦਾ ਸੀ ਕਿ ਜੇ ਜਨਾਬ ਨੇ ਤੁਹਾਡੀ ਅਜ ਜ਼ਮਾਨਤ ਮਨਜ਼ੂਰ ਨਾ ਕੀਤੀ ਤਾਂ ਸਮਝੋ ਹੁਣ ਸਾਰੀ ਰਾਤ ਜੇਲ੍ਹ ਵਿਚ ਕੱਟਣੀ ਪਵੇਗੀ।

ਖ਼ੈਰ! ਜਨਾਬ ਨੇ ਆਉਣਾ ਤੇ ਆਉਂਦੇ ਸਾਰ ਹੀ ਕਹਿਣਾ ਕਿ ਭਾਈ ਤੁਹਾਨੂੰ ਪਤਾ

ਹੋਊਗਾ ਕਿ ਕਤਲ ਕਰਨ ਦੀ ਧਾਰਾ 302 ਹੁੰਦੀ ਹੈ। ਸਾਰੇ ਉੱਤਰਵਾਦੀਆਂ ਦਾ ਜਵਾਬ ਤਕਰੀਬਨ ਇਕ ਹੀ ਹੁੰਦਾ ਸੀ ਕਿ ਹਾਂ ਜੀ ਸਾਨੂੰ ਪਤਾ ਹੈ। ਗੌਰਤਲਬ ਹੈ ਕਿ ਪਿੰਡਾਂ ਵਿਚ ਬੱਚੇ-ਬੱਚੇ ਨੂੰ ਧਾਰਾ 326 ਤੇ ਧਾਰਾ 302 ਆਈ.ਪੀ.ਸੀ. ਦਾ ਤਕਰੀਬਨ ਪਤਾ ਹੀ ਹੈ। ਇਸ ਲਈ ਮੈਜਿਸਟ੍ਰੇਟ ਸਾਹਿਬ ਨੇ ਕਹਿਣਾ ਕਿ 302 ਨੂੰ ਜੇ 2 ਨਾਲ ਤਕਸੀਮ ਕਰੀਏ ਤਾਂ ਭਾਈ 151 ਬਣਦਾ ਹੈ। ਇਸ ਲਈ ਤੁਸੀਂ ਤਾਂ ਅੱਧਾ ਕਤਲ ਕਰਕੇ ਆਏ ਹੋ। ਬੱਸ ਫਿਰ ਪੰਜਾਂ ਮਿੰਟਾਂ ਵਿਚ ਹੀ ਰੀਡਰ ਸਾਹਿਬ ਦੀ ਗਿੱਟ-ਮਿੱਟ ਅਨੁਸਾਰ ਸਭ ਦੀਆਂ ਜ਼ਮਾਨਤਾਂ ਹੋ ਜਾਂਦੀਆਂ ਸਨ। ਸੋ ਸਾਡੇ ਪ੍ਰਸ਼ਾਸਨ ਦੇ ਅਜਿਹੇ ਜਲਵਿਆਂ ਤੋਂ ਵਾਰੇ-ਵਾਰੇ ਜਾਈਏ।

ਇਸ ਤਰ੍ਹਾਂ ਹੀ ਖਾਸ ਕਰਕੇ ਅੱਤਵਾਦ ਦੇ ਦਿਨਾਂ ਵਿਚ ਸਾਡੀ ਪੁਲਿਸ ਦਾ ਰਵੱਈਆ ਗੈਰ-ਜ਼ਿੰਮੇਵਾਰਾਨਾ ਹੋ ਗਿਆ ਸੀ। ਪੁਲਿਸ ਅਫ਼ਸਰ ਜ਼ਿਆਦਾਤਰ ਲਾਅ ਐਂਡ ਆਰਡਰ ਦੇ ਨਾਮ 'ਤੇ ਆਪਣੇ ਸਿਆਸੀ ਆਕਾ ਤੇ ਹੋਰ ਸਰਪ੍ਰਸਤਾਂ ਨੂੰ ਖ਼ੁਸ਼ ਕਰਨ ਵਾਸਤੇ ਆਪਣੇ ਤਹਿਤ ਪੁਲਿਸ ਨੂੰ 107 ਸੀ.ਆਰ.ਪੀ.ਸੀ. ਦੀ ਥਾਂ 307 ਆਈ.ਪੀ.ਸੀ. ਜਿਹੀ ਕਾਰਵਾਈ ਕਰਨ ਵਾਸਤੇ ਹੁਕਮ-ਹਕਾਮ ਛਡਦੇ ਰਹਿੰਦੇ ਸੀ। ਫਿਰ ਇਉਂ ਮਤਾਹਿਤਾਂ ਨੇ ਵੀ ਅਗੇ ਵਧ ਕੇ 307 ਦੀ ਥਾਂ 302 ਜਿਹੀ ਧਾਰਾ ਲਾਉਣ ਜਿਹੀਆਂ ਕਾਰਵਾਈਆਂ ਤੇ ਧੱਕੇ-ਧੋੜਿਆਂ ਨਾਲ ਆਪਣਾ ਚਿਤ ਰਾਜ਼ੀ ਕੀਤਾ ਕਿਉਂਕਿ ਪੁਲਿਸ ਵਾਲੇ ਸਮਝਦੇ ਸਨ ਕਿ ਪਬਲਿਕ ਨੂੰ ਜਿੰਨਾਂ ਉਲਝਾ ਕੇ ਰੱਖਿਆ ਜਾਏ, ਉਨਾਂ ਹੀ ਸੂਤ ਰਹਿੰਦਾ ਹੈ। ਇਉਂ ਜ਼ਾਹਿਰ ਹੈ ਕਿ ਇਸ ਦੇ ਨਾਲ ਪੁਲਿਸ ਦਾ ਵੀ ਹਲਵਾ-ਮੰਡਾ ਸੋਹਣਾ ਚਲਿਆ।

ਸਾਡੀ ਪੁਲਿਸ ਦਾ ਅਕਸ ਸ਼ੁਰੂ ਤੋਂ ਲੈ ਕੇ ਹੁਣ ਤਕ ਕੁਲ ਮਿਲਾ ਕੇ ਮਾੜਾ ਹੀ ਰਿਹਾ ਹੈ। ਬੇਸ਼ੱਕ ਅਸਰ-ਰਸੂਖ ਵਾਲੇ ਲੋਕਾਂ ਲਈ ਪੁਲਿਸ ਯਾਰਾਂ ਦੀ ਯਾਰ ਤੇ ਯਾਰ-ਪਾਲ ਕਹਾਉਂਦੀ ਹੈ, ਪਰ ਇਹ ਯਾਰੀ ਅੰਤਿਤਾ ਵਕਤੀ ਜਿਹੀ ਹੀ ਹੁੰਦੀ ਹੈ। ਸਾਡਾ ਸਮੁੱਚਾ ਸਮਾਜ ਅਫ਼ਸਰਾਂ ਤੇ ਖਾਸ ਕਰਕੇ ਪੁਲਿਸ ਵਾਲਿਆਂ ਦੇ ਹਵਾ-ਕੁਕੜ ਵਾਂਗੂੰ ਹਵਾ ਦਾ ਰੁਖ ਵੇਖ ਕੇ ਪੂੰਝਾ ਹਿਲਾਉਣ ਜਿਹੇ ਸ਼ੱਕੀ ਰਵੱਈਏ ਤੋਂ ਭੈ-ਭੀਤ ਰਿਹਾ ਹੀ ਰਿਹਾ ਹੈ। ਪੁਲਿਸੀਆਂ ਬਾਰੇ ਇਕ ਆਮ ਜਿਹੀ ਧਾਰਨਾ ਬਣੀ ਹੋਈ ਹੈ ਕਿ 'ਨਾ ਇਨ੍ਹਾਂ ਦੀ ਯਾਰੀ ਚੰਗੀ ਤੇ ਨਾ ਹੀ ਪੁਲਿਸ ਦੀ ਦੁਸ਼ਮਣੀ ਚੰਗੀ ਹੁੰਦੀ ਹੈ'। ਇਸ ਸਬੰਧ ਵਿਚ ਫਿਰ ਪਤਾ ਨਹੀਂ ਕਿ ਇਹ ਪੁਲਿਸ ਵਾਲੇ ਕਦੋਂ 'ਮੱਥੇ ਤੇ ਅੱਖਾਂ ਰਖ ਲੈਣ' ਭਾਵ ਆਪਣੇ ਹੀ ਦੋਸਤਾਂ ਨੂੰ ਨਾ ਪਛਾਨਣ। ਫਿਰ ਇਨ੍ਹਾਂ ਦਾ ਇਹ ਵੀ ਨਹੀਂ ਪਤਾ ਕਿ ਇਹ ਗਿਰਗਟ ਵਾਂਗੂੰ ਆਪਣਾ ਕਦੋਂ ਰੰਗ ਬਦਲ ਲੈਣ ਤੇ ਕਦੋਂ ਇਹ ਭਲੇ-ਮਾਣਸ ਬੰਦੇ ਦੇ ਵੀ ਛਿੱਤਰ-ਪੌਲਾ ਫੇਰ ਦੇਣ।

ਖੈਰ! ਕੁਝ ਹਦ ਤਕ ਤਾਂ ਸਾਡੀ ਪੁਲਿਸ ਵੀ ਠੀਕ ਜਾਪਦੀ ਹੈ ਕਿਉਂਕਿ ਇਸ ਦਾ ਜ਼ਿਆਦਤਰ ਵਾਹ-ਵਿਹਾਰ ਹੀ ਮਾੜੇ ਬੰਦਿਆਂ ਪੈਂਦਾ ਹੈ। ਇਸ ਲਈ ਇਸ ਨੂੰ ਤੋਤਾ-ਚਸ਼ਮੀ ਭਾਵ ਅੱਖਾਂ ਫੇਰਕੇ ਛਿੱਤਰ-ਪਰੇਡ ਕਰਨ ਦੀ ਖੇਡ ਖੇਡਣੀ ਪੈਂਦੀ ਹੈ। ਗੌਰਤਲਬ ਹੈ ਕਿ ਫਿਰ ਸਾਡਾ ਆਪਣਾ ਆਚਰਣ ਤੇ ਸੁਭਾਅ ਵੀ ਤਾਂ 'ਬਗਲ ਮੇਂ ਛੁਰੀ ਮੂੰਹ ਮੇਂ ਰਾਮ-ਰਾਮ ਵਾਲਾ

ਹੈ' ਅਤੇ ਮਿਲ-ਮਿਲਾ ਕੇ ਸਾਡੇ ਵਾਸਤੇ 'ਵਿਗੜੇ-ਤਿਗੜਿਆਂ ਦਾ ਪੀਰ ਡੰਡਾ' ਵਾਲੀ ਦਾਰੂ ਹੀ ਕਾਰਆਮਦ ਹੁੰਦੀ ਹੈ। ਸਗੋਂ ਖਰੀ ਗੱਲ ਤਾਂ ਇਹ ਹੈ ਕਿ ਅਸੀਂ ਜ਼ਿਆਦਾਤਰ ਡੰਡੇ ਦੇ ਯਾਰ ਹੀ ਹਾਂ ਤੇ ਪੁਲਿਸ ਤੋਂ ਡੰਡਾ ਸ਼ੁਰੂ ਤੋਂ ਹੀ ਵੱਡਾ ਸ਼ਸਤਰ ਤੇ ਸ਼ਾਸਤਰ ਰਿਹਾ ਹੈ।

ਇਨ੍ਹਾਂ ਅਜਿਹੀਆਂ ਅੱਖੀਂ ਦੇਖੀਆਂ ਕਹਾਣੀਆਂ ਦੇ ਪਿਛੇ ਸਾਡੀ ਲੋਕ ਸਿਆਣਪ 'ਸੱਚੇ ਫੈਸਲੇ ਕਿਉਂ ਕਰੇ ਜੀਹਨੇ ਹੈ ਵੱਢੀ ਖਾਣੀ' ਦੀ ਮਾੜੀ ਪ੍ਰਵਿਰਤੀ ਨੂੰ ਸਮਝਣ ਦੀ ਲੋੜ ਹੈ। ਫਿਰ ਸਾਡੇ ਪ੍ਰਸ਼ਾਸਨ ਵਿਚ ਤੇ ਖਾਸ ਕਰਕੇ ਪੁਲਿਸ ਮਹਿਕਮੇ ਵਿਚ ਕਾਲੇ ਨੂੰ ਚਿੱਟਾ ਤੇ ਚਿੱਟੇ ਨੂੰ ਕਾਲਾ ਕਰਨ ਦੀ ਇਕ ਨਵੀਂ ਹੀ ਸਿਮਤ ਆ ਗਈ ਹੈ। ਪੁਲਿਸ ਮਹਿਕਮੇ ਵਾਲਿਆਂ ਦੀ ਤਾਂ ਹੁਣ ਇਹ ਸਿਫਤ ਤੇ ਸਮਰਥਾ ਇੰਨੀ ਵੱਧ ਗਈ ਹੈ ਕਿ ਉਹ ਦਫ਼ਾ107 ਨੂੰ 307 ਵਿਚ ਤਬਦੀਲ ਕਰਨ ਦੀ ਬਦਨੀਤੀ ਨੂੰ ਨੇਕ ਨੀਅਤੀ ਬਣਾ ਕੇ ਪੇ ਸ਼ ਕਰ ਸਕਦੇ ਹਨ।

ਇਸ ਪ੍ਰਥਾਇ ਸਾਡੀ ਇਕ ਲੋਕ ਬੋਲੀ 'ਚੁੰਘੀ ਬੱਕਰੀ ਬਣਾ ਤਾ ਡਾਕਾ' ਇਸ ਸਾਰੀ ਕੁਸੰਗੀ-ਕੁਰੀਤੀ ਦੀ ਬੜੀ ਢੁਕਵੀਂ ਤਰਜਮਾਨੀ ਕਰਦੀ ਹੈ ਕਿ ਕਿਸ ਤਰ੍ਹਾਂ ਸਾਡੀਆਂ ਸਰਕਾਰਾਂ ਦੇਖਦੀਆਂ ਤੇ ਸਮਝਦੀਆਂ ਹੋਈਆਂ ਵੀ ਆਪਣੇ ਚਹੇਤੇ ਅਫ਼ਸਰਾਂ ਦੇ ਭਦਰਕਾਰੇ ਅਣਡਿੱਠ ਕਰਦੀਆਂ ਹਨ। ਇਸ ਪ੍ਰਥਾਇ ਹੀ ਕਿਸੇ ਸ਼ਾਇਰ ਨੇ ਬੜਾ ਦਿਲ ਵਿੰਨਵਾਂ ਵਿਅੰਗ ਕੀਤਾ ਹੈ ਕਿ:-

ਢੂੰਡ ਕਰ ਪੈਦਾ ਕਰੋ ਇਨਸਾਫ਼ ਕੀ ਖ਼ਾਤਿਰ
ਮੇਰੇ ਆਦਿਲ, ਮੇਰੇ ਨੌਸ਼ੇਰਵਾਂ ਬੇਕਾਰ ਬੈਠੇ ਹੈਂ

ਇਸ ਤਰ੍ਹਾਂ ਸਾਡੇ ਮੁਲਕ ਵਿਚ ਬੇਇਨਸਾਫ਼ੀ, ਧੀਂਗਾ-ਮੁਸ਼ਤੀ ਤੇ ਦਫਤਰਾਂ ਵਿਚ ਰਿਸ਼ਵਤਖੋਰੀ ਦੀ ਆਪਣੀ ਹੀ ਅਹਿਮੀਅਤ ਬਣੀ ਹੋਈ ਹੈ। ਇਸ ਪ੍ਰਥਾਇ ਸਾਡੇ ਦਫ਼ਤਰਾਂ ਵਿਚ ਅੱਠ ਘੰਟੇ ਕੰਮ ਕਰਨ ਵਾਲੇ ਅਧਿਕਾਰੀ ਤੇ ਕਰਮਚਾਰੀ ਬੱਧੀ ਤਨਖਾਹ ਲੈਂਦੇ ਹਨ, ਪਰ ਜਦੋਂ ਉਹ ਕਿਸੇ ਫਾਈਲ ਨੂੰ ਬਰੇਕਾਂ ਲਾਉਂਦੇ ਹਨ ਜਾਂ ਦਫਤਰ ਵਿਚ ਅੱਠ ਘੰਟੇ ਦੀ ਥਾਂ ਸਿਰਫ ਤਿੰਨ-ਚਾਰ ਘੰਟੇ ਹੀ ਮਨ ਲਾ ਕੇ ਕੰਮ ਕਰਦੇ ਹਨ ਤਾਂ ਉਨ੍ਹਾਂ ਨੂੰ 'ਚਾਹ-ਪਾਣੀ' ਤੇ ਸੇਵਾ-ਪਾਣੀ ਦੇ ਰੂਪ ਵਿਚ ਵਾਹਵਾ-ਚੋਖੀ ਕਮਾਈ ਹੋ ਜਾਂਦੀ ਹੈ। ਫਿਰ ਉਨ੍ਹਾਂ ਦੀ ਕੋਈ ਪੁੱਛ-ਗਿੱਛ ਵੀ ਨਹੀਂ ਹੁੰਦੀ। ਇਹ ਹੀ ਕਾਰਨ ਹੈ ਕਿ ਦਿਨ-ਦੀਵੀਂ ਸਾਡੇ ਦਫ਼ਤਰਾਂ ਵਿਚ ਸਰਕਾਰਾਂ ਵਲੋਂ ਦੇਖਦੇ-ਦੇਖਦੇ ਤੇ ਮਾੜਾ-ਮੋਟਾ ਰੋਕਦੇ-ਟੋਕਦੇ ਦੀਦਾ-ਦਾਨਿ-ਤਾ ਭ੍ਰਿਸ਼ਟਾਚਾਰ ਵੱਧ ਰਿਹਾ ਹੈ।

ਕਦੇ-ਕਦੇ ਆਪਣੇ ਸਹਿਯੋਗੀ ਅਫ਼ਸਰਾਂ ਤੇ ਸਹਿਕਰਮੀਆਂ ਦੀਆਂ ਸੱਚੀਆਂ-ਸੁੱਚੀਆਂ ਹੱਡਬੀਤੀਆਂ ਹਾਲੇ ਵੀ ਕੰਨਾਂ ਨੂੰ ਤਾਂ ਕੀ ਹੱਡਾਂ ਨੂੰ ਵੀ ਹੱਸਣ ਲਾ ਦਿੰਦੀਆਂ ਹਨ। ਇਨ੍ਹਾਂ ਮਹਾਨੁਭਾਵਾਂ ਦੇ 'ਪੱਕਦਾ ਲੰਗਰ ਵੇਖ ਕੇ ਦੋ ਪਲ ਜਾਈਏ ਠਹਿਰ; ਘੜੀ ਪਲ ਦੀ ਸੰਗ ਤੇ ਸਾਰੇ ਦਿਨ ਦੀ ਲਹਿਰ' ਜਿਹੇ ਤਜਰਬੇ ਤੇ ਕਥਨ ਢਿੱਡੀਂ ਪੀੜਾਂ ਪਾ ਦਿੰਦੇ ਹਨ। ਇੰਨ੍ਹਾਂ ਦੇ

ਅਜਿਹੇ ਕਥਨਾਂ ਤੇ ਦਾਅ-ਪੇਚਾਂ ਦਾ ਮਤਲਬ ਇਹ ਹੁੰਦਾ ਸੀ ਕਿ ਜਿਥੇ ਵੀ ਦਾਅ-ਦੁੱਕਾ ਲੱਗੇ, ਉਥੇ ਹੀ ਪੰਜੀ-ਦਸੀ ਝਾੜ ਲਓ। ਫਿਰ ਇਨ੍ਹਾਂ ਦੀ ਇਸ ਮਾਨਸਿਕਤਾ ਦੇ ਪਿਛੇ 'ਜਿਸ ਨੇ ਕੀ ਸ਼ਰਮ ਉਸ ਕੇ ਫੂਟੇ ਕਰਮ' ਜਿਹੇ ਇਨ੍ਹਾਂ ਦੇ ਆਪਣੇ ਹੀ ਮਨਘੜਤ ਮਾੜੇ ਸੰਕਲਪ ਤੇ ਘਟੀਆ ਇਰਾਦੇ ਹੁੰਦੇ ਸਨ।

ਇਸ ਪ੍ਰਸੰਗ ਵਿਚ ਕਹਾਣੀਆਂ ਤਾਂ ਸੈਂਕੜੇ ਹੀ ਹੋ ਸਕਦੀਆਂ ਹਨ, ਪਰ ਇਕ ਉੱਚ ਅਧਿਕਾਰੀ ਮਿੱਤਰ ਦੀ ਭੱਦਰਕਾਰੀ ਦਾ ਮੈਂ ਚਸ਼ਮਦੀਦ ਗਵਾਹ ਹਾਂ ਕਿ ਅਸੀਂ ਕਿਸੇ ਸਕੂਲ ਵਿਚ ਖੇਡ-ਮੇਲੇ 'ਤੇ ਇਕੱਠੇ ਪੁੱਜੇ। ਜਦੋਂ ਮੈਂ ਸਟੇਜ 'ਤੇ ਪਹੁੰਚ ਕੇ ਵੇਖਿਆ ਤਾਂ ਮੈਨੂੰ ਮੇਰੇ ਮਿੱਤਰ ਜੀ ਕਿਤੇ ਵੀ ਨਾ ਦਿਸੇ। ਮੈਨੂੰ ਫੇਰ ਐੱਸ.ਡੀ.ਐੱਮ. ਸਾਹਿਬ ਨੇ ਦੱਸਿਆ ਕਿ ਸਾਡੇ ਨਾਲ ਆਏ ਜਨਾਬ ਤਾਂ ਉਦਘਾਟਨੀ ਗੇਟ ਦੇ ਨਾਲ ਪਕੌੜਿਆਂ ਦੀ ਰੇਹੜੀ 'ਤੇ ਹੀ ਡੇਰੇ ਲਾ ਕੇ ਬਹਿ ਗਏ ਹਨ। ਮੈਂ ਆਪਣੇ ਤਹਿਸੀਲਦਾਰ ਸਾਹਿਬ ਨੂੰ ਜਨਾਬ ਨੂੰ ਸਟੇਜ 'ਤੇ ਤਸ਼ਰੀਫ਼ ਲਿਆਉਣ ਲਈ ਭੇਜਿਆ ਤਾਂ ਅਗੋਂ ਸਾਡੇ ਮਹਿਮਾਨ ਜਨਾਬ ਅਗੋਂ ਕਹਿਣ ਲੱਗੇ ਕਿ ਏ.ਡੀ.ਸੀ. ਸਾਹਿਬ ਨੂੰ ਕਹਿ ਦਿਉ ਕਿ ਉਹ ਫੰਕਸ਼ਨ ਮੁਕਾ ਲੈਣ, ਉਨੀ ਦੇਰ ਮੈਂ ਇਥੇ ਹੈੱਡ-ਮਾਸਟਰ ਸਾਹਿਬ ਦੇ ਕਮਰੇ ਵਿਚ ਹੀ ਸੁਖ-ਆਸਣ ਹੋਣ ਲੱਗਾ ਹਾਂ।

ਇਸ ਤਰ੍ਹਾਂ ਦੀ ਹੀ ਇਕ ਹੋਰ ਲੋਭੀ-ਲਾਲਚੀ ਅਫ਼ਸਰ ਸਬੰਧੀ ਇਕ ਸੱਚੀ ਕਹਾਣੀ ਹੈ ਕਿ ਕਿਸੇ ਐੱਸ.ਡੀ.ਐੱਮ. ਸਾਹਿਬ ਦੇ ਕੋਲ ਇੰਗਲੈਂਡ ਤੋਂ ਕੋਈ ਪ੍ਰਵਾਸੀ ਭਾਰਤੀ ਆਇਆ। ਜਦੋਂ ਜਨਾਬ ਨੂੰ ਪਤਾ ਲੱਗਿਆ ਕਿ ਉਹ ਤਾਂ ਉਨ੍ਹਾਂ ਦਾ ਤਲਬਗਾਰ ਸਾਇਲ ਹੈ ਤਾਂ ਉਨ੍ਹਾਂ ਨੇ ਉਸ ਦੀ ਕਮੀਜ਼ ਦੀ ਤਾਰੀਫ਼ ਕਰਨੀ ਸ਼ੁਰੂ ਕਰ ਦਿੱਤੀ। ਖੈਰ! ਲੰਚ-ਬ੍ਰੇਕ ਤੱਕ ਸਾਇਲ ਉਨ੍ਹਾਂ ਦੇ ਘਰ 'ਪੱਗ-ਵੱਟ' ਭਰਾ ਦੀ ਥਾਂ 'ਕਮੀਜ਼-ਵੱਟ' ਮਿੱਤਰ ਬਣ ਚੁਕਾ ਸੀ।

ਸੰਨ 1980 ਤੋਂ ਬਾਅਦ ਖਾਸ ਕਰਕੇ ਅਤਿਵਾਦ ਦੇ ਸਮੇਂ ਅਫ਼ਸਰਸ਼ਾਹੀ ਦੀ ਬਹੁਤ ਚੜ੍ਹ ਮਚੀ ਸੀ। ਉਦੋਂ ਅਫ਼ਸਰਾਂ ਵਲੋਂ ਸਾਇਲਾਂ ਤੇ ਪ੍ਰਾਰਥੀਆਂ ਨੂੰ ਛਾਂਗਣ-ਛਗਾਂਉਣ ਦਾ ਰਵੀਰਾ ਇੰਨਾਂ ਵਧ ਗਿਆ ਸੀ ਕਿ ਇਕ ਅਫ਼ਸਰ ਦੇ ਬਦਲਣ ਤੋਂ ਬਾਅਦ ਦੂਜੇ ਅਫ਼ਸਰ ਦੀ ਪੋਸਟਿੰਗ ਦੇ ਦੋ-ਚਾਰ ਮਹੀਨਿਆਂ ਵਿਚ ਹੀ 'ਬੜੇ ਮੀਆਂ ਸੋ ਬੜੇ ਮੀਆਂ ਛੋਟੇ ਮੀਆਂ ਸੁਭਾਨ ਅੱਲ੍ਹਾ' ਵਰਗੇ ਜਲਵੇ ਦਿਖਾਉਣ ਲੱਗ ਪੈਂਦੇ ਸਨ। ਬਹਿਰਹਾਲ ਹੁਣ ਤਾਂ ਵਧੇ ਭਾਵਾਂ ਤੇ ਮਹਿੰਗਾਈ ਦੇ ਕਾਰਨ ਛੋਟੇ ਤੇ ਵੱਡੇ ਮੀਆਂ ਇਕੋ ਥੈਲੀ ਦੇ ਚੱਟੇ-ਬੱਟੇ ਬਣ ਚੁਕੇ ਹਨ। ਇਸ ਸੰਦਰਭ ਵਿਚ ਹੁਣ ਲੋਕ ਨਵੇਂ ਆਏ ਅਫ਼ਸਰ ਬਾਰੇ ਅਕਸਰ ਹੀ ਕਹਿੰਦੇ ਸੁਣੇ ਜਾ ਸਕਦੇ ਹਨ ਕਿ ਇਹ ਤਾਂ ਭ੍ਰਿਸ਼ਟਾਚਾਰ ਦੇ ਪੱਖੋਂ ਪਹਿਲੇ ਅਫ਼ਸਰ ਦਾ ਵੀ ਪਿਓ ਨਿਕਲਿਆ ਅਤੇ ਇਸ ਨੇ ਤਾਂ ਹੁਣ ਲੋਕਾਂ ਨੂੰ ਮੁਛਣ-ਮੁਛਾਉਣ ਦੀਆਂ ਨਵੀਆਂ ਹੀ ਲੀਹਾਂ ਪਾ ਦਿੱਤੀਆਂ ਹਨ।

ਮੇਰਾ ਖਿਆਲ ਹੈ ਕਿ 'ਮੁੱਠੀ ਗਰਮ' ਕਰਨ ਦਾ ਪਰਿਚਲਣ ਦੇਸ਼ ਦੇ ਅੰਨ-ਭੰਡਾਰਾਂ ਲਈ ਅਨਾਜ ਖਰੀਦਣ ਦੇ ਕੰਮ ਤੋਂ ਸ਼ੁਰੂ ਹੋਇਆ ਹੈ। ਖਾਸ ਤੌਰ 'ਤੇ ਝੋਨਾ ਖਰੀਦਣ ਵੇਲੇ

ਨਮੀ ਦੀ ਮਾਤਰਾ ਦੇਖਣ ਲਈ ਜਦੋਂ ਮੌਇਸਚਰ ਮੀਟਰਾਂ ਦੀ ਥਾਂ ’ਤੇ ਖਰੀਦ ਏਜੰਸੀਆਂ ਦੇ ਇੰਸਪੈਕਟਰ ਝੋਨੇ ਦੀ ਢੇਰੀ ਵਿਚ ਡੂੰਘਾ ਹੱਥ ਪਾ ਕੇ ਸਿੱਲ ਮਾਪਦੇ ਹਨ ਤਾਂ ਕਿਸਾਨ ਸਮਝ ਜਾਂਦਾ ਹੈ ਕਿ ਹੁਣ ਝੋਨੇ ਦੀ ਸਿੱਲ ਨੂੰ ਘਟਾਉਣ ਲਈ ਕਰਮਚਾਰੀਆਂ ਦੀ ਮੁੱਠੀ ਨੂੰ ਨੋਟਾਂ ਦੀ ਦੱਥੀ ਨਾਲ ਗਰਮਾਉਣਾ ਪਵੇਗਾ। ਸ਼ਾਇਦ ‘ਮੁੱਠੀ ਗਰਮ’ ਕਰਨ ਦੀ ਸਾਡੀ ਪੁਰਾਣੀ ਰਿਵਾਇਤ ਤੇ ਮੁਹਾਵਰੇ ਦਾ ਮੁੱਢ ਇਥੋਂ ਹੀ ਬੱਝਾ ਹੋਵੇਗਾ। ਇਸ ਤਰ੍ਹਾਂ ਸਾਡੀ ਇਸ ਬਾਬੂ ਤੇ ਇਨਸਪੈਕਟਰੀ ਜਮਾਤ ਤੋਂ ਸਾਡੀ ਇਕ ਲੋਕ ਸਿਆਣਪ ‘ਤੇਰੀ ਮਿਲੇ ਜਾਂ ਨਾ ਮਿਲੇ, ਪਰ ਮੇਰੇ ਹਿੱਸੇ ਦਾ ਇਕ ਥਣ ਚੋਅ ਦੇਹ’ ਦਾ ਜਨਮ ਹੋਇਆ ਲਗਦਾ ਹੈ।

ਇਸ ਪ੍ਰਸੰਗ ਵਿਚ ਗੌਰਤਲਬ ਹੈ ਕਿ ਸਾਡੀ ਅਫ਼ਸਰੀ ਜਮਾਤ ਨੂੰ ਲੋਕ ਸੇਵਾ ਦੀ ਅਹਿਮੀਅਤ ਨੂੰ ਆਪਣੇ ਸੁਆਰਥ ਤੇ ਨਿਜ-ਲਾਭ ਤੋਂ ਉਪਰ ਸਮਝਣਾ ਚਾਹੀਦਾ ਹੈ। ਸਾਡੀ ਇਕ ਪੁਰਾਤਨ ਰਵਾਇਤ ਅਨੁਸਾਰ ਤਾਂ ਲੋਕ ਸੇਵਾ ਉਚਤਮ ਸੇਵਾ ਹੈ, ਜਿਸ ਦਾ ਕਿ ਬਾਈਬਲ ਦੇ ਅਨੁਸਾਰ ਤਾਂ ਆਦਰਸ਼ ਇਹ ਹੋਣਾ ਚਾਹੀਦਾ ਹੈ ਕਿ ‘ਦਾਈ ਨੀਡ ਇਜ਼ ਗਰੇਟਰ ਦੈਨ ਮਾਈਨ’ ਭਾਵ ਤੇਰੀ ਲੋੜ ਮੇਰੀ ਜ਼ਰੂਰਤ ਤੋਂ ਵੱਧ ਹੈ। ਸਾਡੀ ਇਸ ਪ੍ਰਥਾਇ ਸਾਡੀ ਪੁਰਾਣੀ ਅਫ਼ਸਰਸ਼ਾਹੀ ਦੀ ਇਕ ਰਵਾਇਤ ਵੀ ਹੈ ਕਿ ਅਸੀਂ ਆਪਣੇ ਲੋਕਾਂ ਦੀਆਂ ਲੋੜਾਂ ਨੂੰ ਆਪਣੀਆਂ ਗਰਜ਼ਾਂ ਤੇ ਥੁੜ੍ਹਾਂ ਤੋਂ ਉਪਰ ਮੰਨੀਏ। ਪਰ ਅਫ਼ਸੋਸ ਅਜ ਅਸੀਂ ਆਪਣੇ ਜੀਵਨ ਵਿਚ ਆਪਣੀਆਂ ਖਾਹਿਸ਼ਾਂ ਦੀ ਭੁੱਖ ਤੇ ਢਿੱਡ ਨੂੰ ਲੋੜੋਂ ਵੱਧ ਤੂਸਣ ਦੀ ਗਰਜ਼ ਨਾਲ ਰਿਸ਼ਵਤਖੋਰੀ ਤੇ ਚੋਰ-ਬਜ਼ਾਰੀ ਨੂੰ ਮੁਖ ਬਣਾ ਲਿਆ ਹੈ। ਇਸ ਪ੍ਰਥਾਇ ਦੀਪਕ ਜੈਤੋਈ ਦਾ ਕਥਨ ਸਾਡੀ ਮੌਜੂਦਾ ਸਮਾਜਿਕ ਬਦਸੂਰਤੀ ਦਾ ਹੂ-ਬ-ਹੂ ਚਿਤਰਣ ਕਰਦਾ ਹੈ ਕਿ

*ਦਿਲ ਦੀ ਪਿਆਰ ਗਾਗਰ ਜੈਤੋਈ ਹੁਣ ਊਣੀ ਹੋ ਗਈ*
*ਤੜਫਦਾ ਮਜਬੂਰੀਆਂ ਨੂੰ ਵੇਖਕੇ ਖਾਹਿਸ਼ਾਂ ਦੀ ਭੁੱਖ ਦੂਣੀ ਹੋ ਗਈ*

ਖੈਰ! ਗੱਲ ਚਲ ਰਹੀ ਸੀ ਕਿ ਸਾਡੇ ਸਮਾਜ ਵਿਚ ਖੁਸ਼-ਇਖਲਾਕੀ ਤੇ ਹਾਸੇ-ਖੇੜੇ ਦੇ ਪੱਖੋਂ ਬੇਸ਼ੱਕ ਮੀਸਣੇ, ਝਪੀਟਵਟ ਤੇ ਹਿੰਡੀ-ਜ਼ਿੱਦੀ ਕਿਸਮ ਦੇ ਬੰਦਿਆਂ ਦੀ ਕਮੀ ਨਹੀਂ ਹੈ ਕਿ ਜਿਨ੍ਹਾਂ ਨੇ ਜ਼ਿੰਦਗੀ ਵਿਚ ਕਦੇ ਪੌਜ਼ਿਟਿਵ ਭਾਵ ਸਕਾਰਾਤਮਿਕ ਸੋਚਣ ਜਾਂ ਕੁਝ ਚੰਗਾ ਕਰਨ ਦੀ ਤਮੰਨਾ ਦੇ ਉਲਟ ਨੈਗੇਟਿਵ ਅਰਥਾਤ ਨਿਰਾਰਥਿਕ ਸੋਚ ਤੇ ਮਾੜਾ ਖਾਣ-ਕਮਾਉਣ ਦੀ ਕਸਮ ਖਾਧੀ ਹੁੰਦੀ ਹੈ। ਸਮਾਜਿਕ ਤੌਰ ’ਤੇ ਭਾਵੇਂ ਅਜਿਹੇ ਬੰਦੇ ਇਕ ਮੂਰਖ ਲੱਕੜਹਾਰੇ ਵਾਂਗੂੰ ਉਹ ਹੀ ਟਾਹਣਾ ਵੱਢ ਰਹੇ ਹੁੰਦੇ ਹਨ, ਜਿਸ ’ਤੇ ਇਹ ਆਪ ਬੈਠੇ ਹੁੰਦੇ ਹਨ, ਪਰ ਫਿਰ ਵੀ ਇਹ ਆਪਣੀਆਂ ਸਮਾਜ ਵਿਰੋਧੀ ਪ੍ਰਵਿਰਤੀਆਂ ਤੋਂ ਬਾਜ਼ ਨਹੀਂ ਆਉਂਦੇ।

ਸਗੋਂ ਅਜਿਹੇ ਨਕਾਰਾਤਮਿਕ ਸੋਚ ਦੇ ਬੰਦੇ ਦੁਨੀਆਂ ਦੀ ਅਟਲਾਧੀ ਸੱਚਾਈ ਨੂੰ ਭੁੱਲ ਜਾਂਦੇ ਹਨ ਕਿ ਉਨ੍ਹਾਂ ਨੇ ਵੀ ਕਦੇ ਮਰਨਾ ਹੈ। ਇਸ ਤਰ੍ਹਾਂ ਦੀ ਮਾਨਸਿਕਤਾ ਵਾਲੇ ਲੋਕ

ਕਬਰਿਸਤਾਨ ਵਿਚ ਖੜ੍ਹ ਕੇ ਵੀ ਸੋਚਦੇ ਹਨ ਕਿ ਮਰਨ ਵਾਲਾ ਤਾਂ ਮਰ ਗਿਆ ਤੇ ਉਨ੍ਹਾਂ ਨੇ ਤਾਂ ਕਦੇ ਮਰਨਾ ਹੀ ਨਹੀਂ ਹੈ। ਇਉਂ ਹੀ ਜਦੋਂ ਕਿਤੇ ਸਮਾਜ ’ਤੇ ਕੋਈ ਭੀੜ ਬਣਦੀ ਹੈ ਤਾਂ ਇਹ ਸਮਾਜ ਦੇ ਸਹਾਇਕ ਬਣਨ ਦੀ ਥਾਂ ਆਪਣੀ ਦੁਕਾਨਦਾਰੀ ਸੋਚ ਦੇ ਕਾਰਨ ਮਿਲਾਵਟਖੋਰੀ ਤੇ ਜ਼ਖੀਰਾਬਾਜ਼ੀ ਕਰਨ ਦੀ ਫਿਰਾਕ ਵਿਚ ਬੈਠੇ ਹੁੰਦੇ ਹਨ। ਇਉਂ ਹੀ ਮਨ ਲਉ ਕਿ ਜੇ ਕਿਤੇ ਅੱਗ ਲੱਗੀ ਹੋਵੇ ਤਾਂ ਇਨ੍ਹਾਂ ਨੂੰ ਇਹ ਦਾਵਾਨਲ ਬਸੰਤਰ ਜਾਪਦਾ ਹੈ ਅਤੇ ਇਹ ਨੀਰੋ ਵਾਂਗੂੰ ਆਪਣੀ ਹੀ ਬੰਸਰੀ ਤੇ ਆਪਣੇ ਹੀ ਸੁਆਰਥੀ ਤੇ ਲਾਲਚੀ ਰਾਗ ਅਲਾਪਣ ਵਿਚ ਮਗਨ ਹੁੰਦੇ ਹਨ।

ਇਸ ਪ੍ਰਥਾਇ ਅਜਿਹੇ ਆਕੜਕੰਨੇ ਸਮਾਜਿਕ ਤਬਕਿਆਂ ਤੇ ਖਾਸ ਕਰਕੇ ਸਾਡੀ ਗੁਮਾਨ ਤੇ ਗਰੂਰ ਭਰੀ ਅਫ਼ਸਰਸ਼ਾਹੀ ਤਾਂ ਆਪਣੀ ਧੌਣ ਵਿਚ ਹੈਂਕੜ ਦੇ ਫਸੇ ਕਿੱਲੇ ਦੀ ਆਕੜ ਤੇ ਮਗਰੂਰੀ ਦੇ ਕਾਰਨ ਲੋੜੋਂ ਵੱਧ ਮਸ਼ਹੂਰ ਹੈ। ਇਸ ਸੰਦਰਭ ਵਿਚ ਸਮਾਜ ਵਿਚ ਅਫ਼ਸਰੀ ਤਬਕੇ ਦੀ ਝੂਠੀ ਸ਼ੂੰ-ਫੈਂਅ, ਫੋਕੀ-ਫਿਕਲੀ ਜਿਹੀ ਚੌਧਰ, ਬੇਮੌਕਾ ਤੇ ਬੇਮਤਲਬੀ ਜਿਹੀਆਂ ਮੱਥੇ ਦੀਆਂ ਤਿਊੜੀਆਂ ਤੇ ਗੈਰ-ਜ਼ਰੂਰੀ ਗੰਭੀਰਤਾ ਦੇ ਕਾਰਨ ਅਕਸਰ ਹੀ ਖੁਨਾਮੀ ਹੁੰਦੀ ਰਹਿੰਦੀ ਹੈ।

ਇਸ ਤਰ੍ਹਾਂ ਅਫ਼ਸਰਾਂ ਬਾਰੇ ਇਕ ਧਾਰਨਾ ਆਮ ਹੀ ਪ੍ਰਚਲਿਤ ਹੈ ਕਿ ਇਹ ਜਨਾਬੀ ਦੇ ਪੱਟੇ ਇਹ ਲੋਕ ਹੱਸਣ ਖੁਣੋਂ ਆਪਣੇ ਦੰਦ ਇਉਂ ਜੋੜੀ ਰੱਖਦੇ ਹਨ ਕਿ ਜਿਵੇਂ ਦੰਦਲ ਪਈ ਹੋਵੇ। ਇਹ ਜੁੜੀ ਜਿਹੀ ਦੰਦਰਾਲ ਵਾਲੇ ਅਫ਼ਸਰ ਹਰ ਵੇਲੇ ਬਿਨਾਂ ਮਤਲਬ ਹੀ ਦੰਦ-ਕਰੀਚਦੇ ਰਹਿੰਦੇ ਹਨ। ਇਸ ਵਾਸਤੇ ਕਿਤੇ ਨਾ ਕਿਤੇ ਇਸ ‘ਹਾਸੇ ਵਿਰੋਧੀ’ ਤਬਕੇ ਦੀ ਭੱਦਰਕਾਰੀ ਤੇ ਹਾਸੋਹੀਣੀ ਕਾਰਵਾਈ ਸਬੰਧੀ ਕਿੰਨੇ ਹੀ ਮਖੌਲੀ ਤਵੇ ਤੇ ਟੋਟਕੇ ਅਜਿਹੇ ਬਣ ਚੁੱਕੇ ਹਨ ਕਿ ਜਿਨ੍ਹਾਂ ਨੂੰ ਸੁਣਕੇ ਬੇਮੁਹਾਰੇ ਹੀ ਹਾਸੇ ਦੇ ਫੁਹਾਰੇ ਫੁਟ ਪੈਂਦੇ ਹਨ।

ਬੇਸ਼ੱਕ ਬਹੁਤ ਸਾਰੇ ਅਫਸਰ ਆਪਣੀ ਜਨਾਬੀ ਦੇ ਨਸ਼ੇ ਵਿਚ ਅਕਸਰ ਹੀ ਭੁੱਲ ਜਾਂਦੇ ਹਨ ਕਿ ਉਹ ਪੇਂਡੂ ਸਮਾਜ ਜਾਂ ਗਰੀਬ ਵਰਗ ਨਾਲ ਸਬੰਧਤ ਹਨ। ਫਿਰ ਵੀ ਕਿਤੇ ਨਾ ਕਿਤੇ ਅਜਿਹੇ ਅਫਸਰ ਵੀ ਮਿਲ ਜਾਂਦੇ ਹਨ ਕਿ ਜਿਹੜੇ ਆਪਣੀਆਂ ਜੜ੍ਹਾਂ ਨੂੰ ਨਹੀਂ ਭੁੱਲਦੇ ਤੇ ਉਹ ਆਪਣੇ ਲੋਕਾਂ ਨਾਲ ਜੁੜੇ ਰਹਿੰਦੇ ਹਨ। ਇਸ ਲਈ ਉਨ੍ਹਾਂ ਦਾ ਖੇਡਣ-ਮੱਲਣ ਦਾ ਸੁਭਾਅ ਵੀ ਬਣਿਆ ਰਹਿੰਦਾ ਹੈ ਤੇ ਉਨ੍ਹਾਂ ਦੀ ਅੰਤਰੀਵ ਖੁਸ਼ੀ ਸਰਕਾਰੀ-ਦਰਬਾਰੀ ਸਾੜਿਆਂ ਤੇ ਹੌਕੇ-ਹਾਵਿਆਂ ਦੇ ਬਾਵਜੂਦ ਵੀ ਬਰਕਰਾਰ ਰਹਿੰਦੀ ਹੈ, ਜਿਸ ਸਦਕਾ ਉਹ ਆਪਣੇ ਲੋਕਾਂ ਦੇ ਜ਼ਿਆਦਾ ਮਦਦਗਾਰ ਸਾਬਿਤ ਹੁੰਦੇ ਹਨ।

ਸਾਡੇ ਸਮਾਜ ਵਿਚ ਤੇ ਖਾਸ ਕਰਕੇ ਸਾਡੇ ਰਾਜਨੀਤਿਕ ਤੇ ਪ੍ਰਸ਼ਾਸਨਿਕ ਜੀਵਨ ਵਿਚ ਕਈ ਬੰਦੇ ਇੰਨੇ ਮੀਸਣੇ ਹੁੰਦੇ ਹਨ ਕਿ ਉਨ੍ਹਾਂ ਦੇ ਮਨ ਜਾਂ ਦਿਲ ਵਿਚ ਕੀ ਖਿਚੜੀ ਪਕਦੀ ਰਹਿੰਦੀ ਹੈ, ਉਹ ਕੋਈ ਵੀ ਨਹੀਂ ਬੁਝ ਸਕਦਾ। ਇਹ ਚੁਪ-ਚੁਪੀਤੇ ਜਿਹੇ ਲੋਕ ਆਪਣੀ ਜ਼ੁਬਾਨ ਨੂੰ ਮੋਟਾ ਤਾਲਾ ਜੜੀ ਫਿਰਦੇ ਹਨ ਤੇ ਆਪਣੇ ਢਿੱਡ ਦੀ ਗੱਲ ਬਾਹਰ

ਨਹੀਂ ਕੱਢਦੇ, ਪਰ ਇਸ ਦੇ ਨਾਲ ਹੀ ਇਹ ਆਪਣੇ ਦਿਲ ਵਿਚੋਂ ਗੁੱਸੇ ਦੀ ਮੈਲ ਜਾਂ ਖੋਰ ਨਹੀਂ ਗੁਆਉਂਦੇ। ਮੰਨਿਆ ਜਾਂਦਾ ਹੈ ਕਿ ਅਜਿਹੇ ਬੰਦੇ 'ਪੱਥਰ ਚੱਟ ਬੂਟੀ' ਵਾਂਗੂੰ ਜਿਸ ਨੂੰ ਚੱਟ ਜਾਂਦੇ ਹਨ, ਬਸ ਫਿਰ ਉਹ ਬੰਦਾ ਕਦੇ ਹਰਾ-ਭਰਾ ਨਹੀਂ ਹੁੰਦਾ।

ਅਜਿਹੇ ਲੋਕਾਂ ਦੇ ਮੀਸਣੇਪਣ ਤੇ ਦੋਗਲੀ ਖਸਲਤ ਦੀ ਪੂਰਨ ਤੌਰ 'ਤੇ ਤਰਜਮਾਨੀ ਪੰਜਾਬੀ ਦੇ ਅਖਾਣ 'ਸ਼ਕਲ ਮੋਮਨਾ ਤੇ ਕਰਤੂਤ ਕਾਫ਼ਰਾਂ' ਦੁਆਰਾ ਹੁੰਦੀ ਹੈ। ਇਹ ਲੋਕ ਆਪਣੇ ਢਿੱਡ ਦੀ ਗੱਲ ਆਪਣੀ ਘਰਵਾਲੀ ਨੂੰ ਵੀ ਨਹੀਂ ਦੱਸਦੇ। ਪਰ ਦੂਜੇ ਪਾਸੇ ਆਪਣੇ ਵਿਰੋਧੀਆਂ ਬਾਰੇ ਇਹ ਆਲੇ-ਭੋਲੇ ਜਿਹੇ ਬਣ ਕੇ ਇਉਂ ਗੱਲ ਦਾ ਗਲਾਧੜ ਬਣਾਉਂਦੇ ਹਨ ਕਿ ਉਸ ਦਾ ਢਿੱਡ ਤੇ ਸਭ ਹੀਜ-ਪਿਆਜ਼ ਨੰਗਾ ਕਰ ਦਿੰਦੇ ਹਨ। ਇਸ ਪ੍ਰਥਾਇ ਅਜਿਹੇ ਨੁਕਤਾਚੀਨਾਂ ਬਾਰੇ ਗਾਲਿਬ 'ਗੈਰ ਕਾ ਖਤ ਛੁਪਾਏ ਨਾ ਬਨੇ ਦਾ ਬੜਾ ਢੁਕਵਾਂ ਸ਼ਿਅਰ ਕਹਿ ਗਿਆ ਹੈ। ਅਜਿਹੇ ਭੋਂਇ ਝਾਕੂ ਜਿਹੇ ਬੰਦੇ ਬੜੇ ਕੀਨਾਤੋਜ਼ ਅਰਥਾਤ ਬਦਲਾਖੋਰ ਹੁੰਦੇ ਹਨ। ਇਨ੍ਹਾਂ ਨੂੰ ਮਨ ਵਿਚ ਵੈਰ ਰੱਖਣ ਦੇ ਕਾਰਨ ਸ਼ੁਤਰਕੀਨ ਭਾਵ ਊਠ ਵਰਗਾ ਵੈਰ ਰੱਖਣ ਵਾਲੇ ਮੰਨਿਆ ਜਾਂਦਾ ਹੈ।

ਫਿਰ ਇਹ 'ਝੂਠਾਂ ਦੇ ਬੇਤਾਜ ਬਾਦਸ਼ਾਹ' ਹੁੰਦੇ ਹਨ। ਅਜਿਹੇ 'ਕੂੜ ਦੇ ਪੁਜਾਰੀ' ਬੰਦੇ ਤਾਂ ਕਈ ਵਾਰੀ ਭਲੇ-ਚੰਗੇ ਬੰਦਿਆਂ ਦਾ ਵੀ ਛਿੱਤਰ-ਪੌਲਾ ਕਰਾ ਦਿੰਦੇ ਹਨ। ਇਨ੍ਹਾਂ ਦੇ ਸਿਆਹ-ਕਾਲੇ ਗਪੌੜਸੰਖ਼ ਝੂਠਾਂ ਦੇ ਸਾਹਮਣੇ ਸੱਚਾਈ ਤਾਂ ਲੂਣ ਸੁੰਘਦੀ ਫਿਰਦੀ ਹੈ। ਇਥੋਂ ਤਕ ਕਿ ਇਹ 'ਝੂਠ ਦੇ ਵਪਾਰੀ' ਤਾਂ ਸਥ-ਪਰ੍ਹੇ ਤੇ ਕੋਰਟ-ਕਚਹਿਰੀਆਂ ਵਿਚ ਨੇਕਬਖ਼ਤ ਬੰਦਿਆਂ ਦਾ ਵੀ ਲਿਹਾਜ਼ ਨਹੀਂ ਕਰਦੇ। ਇਉਂ ਫਿਰ ਸੱਚੇ ਬੰਦੇ ਅਕਸਰ ਹੀ ਅਜਿਹੇ ਕਲਮੂੰਹੇ ਬਦਮਾਸ਼ਾਂ ਤੋਂ ਆਪਣਾ ਮੂੰਹ ਲੁਕਾਉਣ ਤੇ ਟਾਲਾ ਵੱਟਣ ਵਿਚ ਹੀ ਆਪਣਾ ਭਲਾ ਮਨਾਉਂਦੇ ਹਨ। ਇਨ੍ਹਾਂ ਦੀਆਂ ਝੂਠੀ ਤੇ ਕਪਟੀ ਜਿਹੀਆਂ ਕਰਤੂਤਾਂ ਕਈ ਵਾਰ ਦੋ ਧਿਰਾਂ ਵਿਚ ਛਿੱਤਰ-ਪੌਲੇ ਤੇ ਜੂਤ-ਪਤਾਣ ਕਰਾਉਣ ਦੀ ਵੀ ਨੌਬਤ ਲਿਆ ਦਿੰਦੀਆਂ ਹਨ।

ਬਹਿਰਹਾਲ, ਇਹ ਪੰਗੇਬਾਜ਼ ਬੰਦੇ ਜ਼ਾਹਿਰਾ ਤੌਰ 'ਤੇ ਆਪਣੀਆਂ ਮਾੜੀਆਂ ਭੱਦਰਕਾਰੀਆਂ ਦੇ ਕਾਰਨ ਆਪਣੇ ਮੂੰਹ 'ਤੇ 'ਮੂੰਹ-ਕਾਲਸ' ਮਲਦੇ ਹੀ ਹਨ, ਸਗੋਂ ਅਜਿਹੇ ਲੋਕ ਆਪਣੇ ਟੱਬਰ-ਟੀਰ ਨੂੰ ਵੀ 'ਧੋਬੀ ਦੇ ਕੁੱਤੇ ਵਾਂਗੂੰ' ਕਿਸੇ ਘਰ-ਘਾਟ ਦਾ ਨਹੀਂ ਰਹਿਣ ਦਿੰਦੇ। ਇਹ ਇੰਨੇ ਢੀਠ ਤੇ ਬੇਸ਼ਰਮ ਜਿਹੇ ਬੰਦੇ ਹੁੰਦੇ ਹਨ ਕਿ ਇਹ ਚੋਰ ਹੋਣ ਦੇ ਬਾਵਜੂਦ ਵੀ ਆਪਣੇ ਚਿਹਰੇ ਦੇ ਹਾਵਾਂ-ਭਾਵਾਂ ਤੋਂ ਦਰਵੇਸ਼ ਤੇ ਗਰੀਬੜੇ ਜਿਹੇ ਜਾਪਦੇ ਹਨ।

ਇਸ ਪ੍ਰਥਾਇ ਇਕ ਸੱਚੀ ਕਹਾਣੀ ਹੈ ਕਿ ਕਿਸੇ ਪਿੰਡ ਵਿਚ ਕੋਈ ਆਪਣੇ ਘਰ ਹੀ ਸ਼ਰਾਬ ਕੱਢ ਰਿਹਾ ਸੀ। ਇਸ ਦੀ ਕਿਸੇ ਮੁਖਬਰ ਨੇ ਪੁਲਿਸ ਨੂੰ ਇਤਲਾਹ ਦੇ ਦਿਤੀ। ਜਦੋਂ ਥਾਣੇਦਾਰ ਆਇਆ ਤਾਂ ਉਨ੍ਹਾਂ ਦਾ ਬਾਬਾ ਬਾਹਰ ਬੈਠਾ ਸੀ। ਥਾਣੇਦਾਰ ਨੇ ਉਸ ਨੂੰ ਪੁਛਿਆ ਕਿ ਬਾਬਾ ਬਾਹਰ ਬੈਠਾ ਕੀ ਕਰ ਰਿਹਾ ਹੈਂ ਤਾਂ ਬਾਬਾ ਅਗੋਂ ਬੋਲਿਆ ਕਿ ਬੁੜ੍ਹੇ ਬੰਦੇ ਤਾਂ ਹੁਣ ਚੌਕੀਦਾਰਾ ਕਰਨ ਜੋਗੇ ਹੀ ਰਹਿ ਗਏ ਹਨ। ਉਸ ਦੇ ਬੇਝਿਜਕ ਬੋਲੇ ਝੂਠ ਨੂੰ ਸੁਣ ਕੇ ਥਾਣੇਦਾਰ ਨੂੰ ਲੱਗਾ ਕਿ ਮੁਖਬਰ ਉਸ ਨੂੰ ਐਵੇਂ ਹੀ ਗਲਤ ਖਬਰ ਦੇ ਗਿਆ ਹੈ ਤੇ ਇਉਂ

ਪੁਲਿਸ 'ਬਰੰਗ' ਹੀ ਵਾਪਸ ਮੁੜ ਗਈ। ਇਨ੍ਹਾਂ ਝੂਠਿਆਂ ਦੀ ਕਿਸੇ ਵੀ ਗੱਲ ਦਾ ਇਤਬਾਰ ਨਹੀਂ ਕੀਤਾ ਜਾ ਸਕਦਾ।

ਇਨ੍ਹਾਂ ਬਾਰੇ ਹੀ ਕਿਸੇ ਸ਼ਾਇਰ ਨੇ ਕਿਹਾ ਹੈ ਕਿ 'ਵੋ ਵਾਅਦਾ ਹੀ ਕਿਆ ਜੋ ਵਫ਼ਾ ਹੋ ਜਾਏ'। ਇਸ ਲਈ ਇਹ ਚਿੱਟੇ ਦੀ ਦਿਨ ਦੀ ਲੋਅ ਵਿਚ ਵੀ ਕੋਰੇ-ਕਾਲੇ ਝੂਠ ਬੋਲਦੇ ਹਨ। ਅੰਤ ਨੂੰ ਜਦੋਂ ਇਨ੍ਹਾਂ ਦਾ ਝੂਠ ਫੜਿਆ ਜਾਂਦਾ ਹੈ ਤਾਂ ਆਮ ਤੌਰ 'ਤੇ ਲੋਕ ਇਨ੍ਹਾਂ ਦੀ ਝੂਠੀ ਕਰਤੂਤ ਬਾਰੇ 'ਰਾਤ ਦੇ ਵਪਾਰੀ ਲੱਦ ਗਏ' ਜਿਹੀ ਫੱਬਤੀ ਕਸਦੇ ਹਨ। ਇਨ੍ਹਾਂ ਝੂਠੇ ਤੇ ਕਪਟੀਆਂ ਦੇ ਸਾਹਮਣੇ ਸੱਥ-ਪਰ੍ਹੇ ਵਿਚ ਜਾਂ ਕੋਰਟ-ਕਚਹਿਰੀ ਸੱਚੇ ਬੰਦੇ ਤਾਂ ਆਪਣਾ ਮੂੰਹ ਹੀ ਲੁਕੋ ਲੈਂਦੇ ਹਨ। ਸਿਰੇ ਦੀ ਗੱਲ ਤਾਂ ਇਹ ਹੈ ਕਿ ਇਹ ਲੋਕ ਗੱਪ ਤਾਂ ਇਉਂ ਰੇੜਦੇ ਹਨ ਕਿ ਇਨ੍ਹਾਂ ਦੇ ਝੂਠ-ਤੁਫ਼ਾਨਾਂ ਦੀ ਬੱਦਲਵਾਈ ਦੇਖ ਕੇ ਤਾਂ ਸੱਚ ਦਾ ਸੂਰਜ ਵੀ ਸ਼ਰਮਾ ਕੇ ਅੰਦਰ ਜਾ ਵੜਦਾ ਹੈ।

ਸਾਡੇ ਸਮਾਜ ਤੇ ਖਾਸ ਕਰਕੇ ਸਰਕਾਰੀ ਕਾਰ-ਵਿਹਾਰ ਵਿਚ ਇਕ ਵਿਕੋਲਿਤਰਾ ਜਿਹਾ ਤਬਕਾ ਫੁਕਰੇ-ਫੌਂਡਿਆਂ ਦਾ ਹੁੰਦਾ ਹੈ, ਜੋ ਵੱਡੇ ਬੰਦਿਆਂ ਦੇ ਮੋਢਿਆਂ 'ਤੇ ਚੜ੍ਹ ਕੇ ਆਪਣਾ ਕੱਦ-ਬੁੱਤ ਉਚਾ ਕਰਦੇ ਰਹਿੰਦੇ ਹਨ। ਇਹ 'ਊਪਰ ਚਾਟੋ-ਨੀਚੇ ਕਾਟੋ' ਹੁੰਦੇ ਹਨ। ਇਹ ਅਮਰ ਵੇਲ ਵਾਂਗੂੰ ਵਧਦੇ ਹਨ ਤੇ ਇਨ੍ਹਾਂ ਦੀਆਂ ਪਾਡਵਾਈਆਂ ਤੇ ਫੌਂਡਵਾਈਆਂ ਟੁੱਟੇ ਛਿੱਤਰ ਵਾਂਗੂ ਵਧਦੀਆਂ ਜਾਂਦੀਆਂ ਹਨ। ਅਜਿਹੇ ਲੋਕ ਦਫ਼ਤਰਾਂ ਕਚਹਿਰੀਆਂ ਵਿਚ ਆਮ ਮਿਲ ਜਾਂਦੇ ਹਨ ਕਿ ਜਿਹੜੇ ਮੰਤਰੀਆਂ ਤੋਂ ਲੈ ਕੇ ਸੈਕਟਰੀਆਂ ਤਕ ਦੇ ਰੈਂਫਰੈਂਸ ਲਈ ਫਿਰਦੇ ਹਨ। ਫਿਰ ਇਹ ਫੌਂਡੇ-ਫੁਕਰੇ ਆਦਮੀ ਸਧਾਰਨ ਲੋਕਾਂ ਤੇ ਅਧਿਕਾਰੀਆਂ ਤੇ ਕਰਮਚਾਰੀਆਂ ਨੂੰ ਬਲੈਕਮੇਲ ਕਰਕੇ ਉਨ੍ਹਾਂ ਦੀ ਧੌੜੀ ਪੱਟਦੇ ਹਨ।

ਇਥੇ ਫੌਂਡਵਾਈ ਤੇ ਫੁਕਰਪਣੇ ਦੇ ਸਬੰਧ ਵਿਚ ਮੈਨੂੰ ਕਿਸੇ ਫੁਕਰੇ ਕਵੀ ਦੀ ਗੱਲ ਵੀ ਯਾਦ ਆਈ ਹੈ ਕਿ ਉਸ ਨੇ ਇਕ ਵਾਰੀ ਗਾਲਿਬ ਦਾ ਕੋਈ ਸ਼ਿਅਰ ਆਪਣਾ ਬਣਾ ਕੇ ਬੋਲਿਆ ਤਾਂ ਨਾਲ ਦੇ ਸਾਥੀ ਨੇ ਉਸ ਨੂੰ ਟੋਕਿਆ ਕਿ ਇਹ ਤਾਂ ਗਾਲਿਬ ਦਾ ਸ਼ਿਅਰ ਹੈ। ਪਰ ਅੱਗੋਂ ਫੁਕਰਾ ਝੱਟ ਦੇਣੇ ਆਪਣੀ ਫੁਕਰਾਪੰਥੀ ਦਿਖਾਉਂਦਾ ਹੋਇਆ ਬੋਲਿਆ ਕਿ ਹਾਂ ਸਚ ਗਾਲਿਬ ਤਾਂ ਆਪਣਾ ਮਿਤਰ ਹੈ ਤੇ ਆਮ ਹੀ ਮੁਸ਼ਾਹਰਿਆਂ ਵਿਚ ਮਿਲਦਾ-ਗਿਲਦਾ ਰਹਿੰਦਾ ਹੈ।

ਸਾਡੇ ਜੀਵਨ ਵਿਚ ਹਾਸਰਸ ਦੇ ਸਬੰਧ ਵਿਚ ਦਰਅਸਲ ਜੱਗ ਬੀਤੀਆਂ ਤਾਂ ਅਣਗਿਣਤ ਹੀ ਹਨ, ਪਰ ਮੇਰੀਆਂ ਆਪ ਬੀਤੀਆਂ ਦੀ ਵੀ ਇਕ ਲੰਮੀ ਲੜੀ ਹੈ। ਮੇਰਾ ਵੀ ਮੰਨਣਾ ਹੈ ਕਿ ਖ਼ੁਸ਼ੀ ਇਕ ਮਾਨਸਿਕ ਅਵਸਥਾ ਹੈ ਤੇ ਤੁਹਾਡੇ ਆਲੇ-ਦੁਆਲੇ ਖ਼ੁਸ਼ੀ ਤੇ ਖ਼ੂਬਸੂਰਤੀ ਦਾ ਆਲਮ ਬਿਖਰਿਆ ਪਿਆ ਹੁੰਦਾ ਹੈ। ਫਿਰ ਇਹ ਤੁਹਾਡੇ 'ਤੇ ਨਿਰਭਰ ਕਰਦਾ ਹੈ ਕਿ ਤੁਸੀਂ ਆਪਣੇ ਚੁਗਿਰਦੇ ਦੇ ਇਸ ਖੁਸ਼ਨੁੰਮਾਂ ਮਾਹੌਲ ਦਾ ਕਿਸ ਹਦ ਤੇ ਕਿੰਨਾ ਆਨੰਦ ਮਾਣਦੇ ਹੋ।

ਖੈਰ! ਇਸ ਵਿਚ ਵੀ ਕੋਈ ਸ਼ੱਕ ਨਹੀਂ ਹੈ ਕਿ ਕਈ ਵਾਰ ਕਈ-ਕਈ ਬੰਦਿਆਂ ਦੀ ਸਧਾਰਨ ਕਹੀ ਗੱਲ ਵੀ ਬੜੀ ਰੌਚਿਕ ਤੇ ਅਨੰਦਮਈ ਬਣ ਜਾਂਦੀ ਹੈ। ਇਸ ਪ੍ਰਸੰਗ ਵਿਚ ਹੁਣ ਅਮਰੀਕਾ ਵਿਚ ਵਸ ਚੁੱਕੇ ਮੇਰੇ ਕਾਲਜ ਸਮੇਂ ਦੇ ਮਿੱਤਰ ਹਾਕਮ ਸਿੰਘ ਗਿੱਲ ਦੀ ਇਕ ਗੱਲ ਅਜ ਵੀ ਸਾਡੇ ਦੋਸਤਾਂ ਦੇ ਦਾਇਰੇ ਵਿਚ ਬਹੁਤ ਹੀ ਮਕਬੂਲ ਹੈ, ਜੋ ਕਿ ਤਕਰੀਬਨ ਹੁਣ ਤਕ ਸਾਡੇ ਸਾਰੇ ਮਿੱਤਰਾਂ ਦਾ ਸਾਂਝਾ ਜਿਹਾ ਤਕੀਆ ਕਲਾਮ ਹੀ ਬਣ ਚੁੱਕੀ ਹੈ। ਮੈਂ ਤੇ ਹਾਕਮ ਗਿੱਲ ਡੀ.ਐੱਮ. ਕਾਲਜ ਮੋਗਾ ਵਿਚ ਪੜ੍ਹਨ ਸਮੇਂ ਸ਼ਾਮ ਨੂੰ ਕਾਲਜ ਦੀਆਂ ਗਰਾਊਂਡਾਂ ਵਿਚ ਖੇਡਣ ਜਾਇਆ ਕਰਦੇ ਸੀ। ਮੈਂ ਹਾਕੀ ਖੇਡਣ ਤੋਂ ਇਲਾਵਾ ਐਥਲੈਟਿਕਸ ਵੀ ਕਰਦਾ ਸੀ। ਇਕ ਦਿਨ ਮੈਂ ਕਾਹਲੀ ਵਿਚ ਆਪਣੀ ਹਾਕੀ ਲਿਜਾਣੀ ਭੁੱਲ ਗਿਆ ਤੇ ਰਾਹ ਵਿਚ ਜਾਂਦੇ-ਜਾਂਦੇ ਨੇ ਹਾਕਮ ਗਿੱਲ ਦੀ ਹਾਕੀ ਫੜ ਲਈ। ਜਦੋਂ ਹਾਕੀ ਦੀ ਪ੍ਰੈਕਟਿਸ ਸ਼ੁਰੂ ਹੋਈ ਤਾਂ ਹਾਕਮ ਨੇ ਮੈਥੋਂ ਆਪਣੀ ਸਟਿਕ ਮੰਗੀ। ਮੈਂ ਕਿਹਾ ਕਿ ਬਾਈ ਮੈਨੂੰ ਪ੍ਰੈਕਟਿਸ ਕਰ ਲੈਣ ਦੇ; ਇਸ 'ਤੇ ਉਹ ਬੋਲਿਆ ਕਿ ਇਹ ਤਾਂ ਠੀਕ ਹੈ, ਪਰ 'ਗਾਲਿਬ ਕਿਸ ਸੇ ਖੇਲੇ ਗਾ'। ਸੋ 'ਗਾਲਿਬ ਕਿਸ ਸੇ ਖੇਲੇਗਾ' ਇਕ ਲੋਕ ਅਖਾਣ ਵਾਂਗੂੰ ਸਾਡੇ ਸਾਰੇ ਮਿੱਤਰਾਂ ਵਿਚ ਅਜ ਤਕ ਵੀ ਪ੍ਰਚਲਿਤ ਹੈ।

ਇਸ ਤਰ੍ਹਾਂ ਹੀ ਕਾਲਜ ਦੇ ਸਮੇਂ ਸਾਡਾ ਐੱਨ.ਸੀ.ਸੀ. ਦਾ ਕੈਂਪ ਮੁਕਤਸਰ ਲੱਗਿਆ। ਅਸੀਂ ਕਈ ਜਣੇ ਇਜ਼ਾਜਤ ਤੋਂ ਬਿਨਾਂ ਮੁਕਤਸਰ ਸਾਹਿਬ ਦੇ ਸਰੋਵਰ ਵਿਚ ਨਹਾਉਣ ਚਲੇ ਗਏ। ਦੇਵਨੇਤ ਉਥੇ ਕੈਂਪ ਕਮਾਂਡਰ ਵੀ ਆ ਗਏ। ਉਨ੍ਹਾਂ ਨੇ ਸਾਡੇ ਸਭ ਦੇ ਨਾਮ ਤੇ ਕਲਾਸ ਨੋਟ ਕਰ ਲਏ। ਸਾਡੇ ਵਿਚ ਇਕ ਵਿਰਕ ਮੁੰਡਾ ਹੁੰਦਾ ਸੀ ਤੇ ਉਸ ਦਾ ਕਾਲਜ ਵਿਚ ਛੇਵਾਂ ਸਾਲ ਸੀ ਕਿਉਂਕਿ ਉਸ ਦੀ ਬੀ.ਏ. ਵਿਚ ਪੱਕੀ ਹੀ ਬਰੇਕ ਲੱਗੀ ਜਾਪਦੀ ਸੀ। ਉਸ ਨੇ ਆਪਣੇ ਨਾਮ ਦੇ ਨਾਲ ਆਪਣੇ ਆਪ ਨੂੰ 'ਸਿਕਸਥ ਯੀਅਰ' ਦਾ ਸਟੂਡੈਂਟ ਦੱਸਿਆ। ਅਗਲੀ ਸਵੇਰ ਪਰੇਡ ਵਿਚ ਸਾਨੂੰ ਸਭ ਨੂੰ ਅਲੱਗ ਕੱਢਿਆ ਗਿਆ ਤਾਂ ਕਮਾਂਡਰ ਸਾਹਿਬ ਨੇ ਉਸ ਨੂੰ ਪੁਛਿਆ ਕਿ ਤੂੰ ਤਾਂ ਐੱਮ.ਏ. ਦਾ ਵਿਦਿਆਰਥੀ ਹੈ, ਇਥੇ ਪਰੇਡ ਵਿਚ ਕੀ ਕਰ ਰਿਹਾ ਹੈਂ। ਬਾਈ ਵਿਰਕ ਕਹਿਣ ਲੱਗਾ; ਨਹੀਂ ਸਰ, ਮੈਂ ਵਿਦਿਆਰਥੀ ਤਾਂ ਫੋਰਥ ਯੀਅਰ ਦਾ ਹਾਂ, ਪਰ ਕਾਲਜ ਵਿਚ ਮੇਰਾ ਛੇਵਾਂ ਸਾਲ ਹੈ। ਖੈਰ! ਕਮਾਂਡਰ ਸਾਹਿਬ ਨੇ ਪ੍ਰਸੰਨ ਹੋ ਕੇ ਸਾਨੂੰ ਸਭ ਨੂੰ ਮੁਆਫ਼ ਕਰ ਦਿੱਤਾ।

ਅਜਕਲ੍ਹ ਬਾਈ ਹਾਕਮ ਸਿੰਘ ਕਨੇਡਾ ਵਿਚ ਰਹਿੰਦਾ ਹੈ। ਉਸ ਨੇ ਇਕ ਵਾਰੀ ਗੱਲ ਸੁਣਾਈ ਕਿ ਕੋਈ ਬਾਬਾ ਕਨੇਡਾ ਵਿਚ ਆਪਣੇ ਭਾਈ-ਭਤੀਜਿਆਂ ਕੋਲ ਗਿਆ। ਉਸ ਦੇ ਭਤੀਜਿਆਂ ਨੇ ਕੰਮਾਂ-ਕਾਰਾਂ ਤੋਂ ਵਿਹਲੇ ਨਾ ਹੋਣ ਕਰਕੇ ਬਾਬੇ ਨੂੰ ਘੁਮਾਉਣ-ਫਿਰਾਉਣ ਦੀ ਜ਼ਿੰਮੇਵਾਰੀ ਦੀ ਰੋਜ਼ਾਨਾਂ ਵਾਰੀ ਬੰਨ੍ਹ ਲਈ। ਫਿਰ ਐਤਵਾਰ ਨੂੰ ਸਾਰੇ ਜਣੇ ਬਾਬੇ ਦੀ ਤਫ਼ਰੀ ਕਰਾਉਣ ਲਈ ਲੈ ਨਿਕਲੇ। ਉਨ੍ਹਾਂ ਨੇ ਬਾਬੇ ਨੂੰ ਆਇਰਨ ਬੀਅਰ ਭਾਵ ਲੋਹੇ ਦੇ ਤੱਤ ਨਾਲ ਭਰਪੂਰ ਬੀਅਰ ਪਿਆਉਣ ਦਾ ਆਰਡਰ ਦਿਤਾ ਤਾਂ ਬਾਬਾ ਚੀਕ ਪਿਆ ਕਿ ਕੋਈ

ਚੰਗੀ ਵਿਸਕੀ ਵੀ ਪਿਆ ਦਿਉ; ਬੀਅਰ ਪਿਆ-ਪਿਆ ਕੇ ਤਾਂ ਤੁਸੀਂ ਮੇਰੀ ਪਹਿਲਾਂ ਹੀ ਭਿਆਂ ਬੁਲਾ ਰੱਖੀ ਹੈ। ਜੇ ਵਿਟਾਮਿਨ ਵਜੋਂ ਲੋਹਾ ਦੇਣਾ ਹੀ ਹੈ ਤਾਂ ਮੇਰੇ ਪਿਛੇ ਸਰੀਆ ਹੀ ਵਾੜ ਦਿਉ।

ਸ਼ਰਾਬੀਆਂ ਦੇ ਸਬੰਧ ਵਿਚ ਹੋਰ ਵੀ ਕਿੰਨੀਆਂ ਹੀ ਗੱਲਾਂ ਹਨ ਜਿਵੇਂ ਕਿ ਮਝੈਲਾਂ ਦੇ ਘਰ ਕੋਈ ਸ਼ਰਾਬ ਪੀਣ ਦਾ ਸ਼ੌਕੀਨ ਪ੍ਰਾਹੁਣਾ ਆ ਗਿਆ। ਘਰਵਾਲੇ ਪੀਣ ਵਾਲੀ ਗੱਲ ਨੂੰ ਆਏਂ-ਬਾਏਂ-ਸ਼ਾਏਂ ਕਰਨ ਲਈ ਉਸ ਨੂੰ ਪਾਣੀ ਪਿਆਈ ਜਾਣ ਤਾਂ ਉਹ ਮਹਿਮਾਨ ਨਲਕੇ 'ਤੇ ਜਾ ਖੜਿਆ ਕਿ ਮੈਨੂੰ ਸ਼ਰਾਬ ਨਹੀਂ ਪਿਆਉਣੀ ਤਾਂ ਪਾਣੀ ਦੀ ਬਾਲਟੀ ਹੀ ਡਾਹ ਦਿਉ।

ਇਸ ਤਰ੍ਹਾਂ ਹੀ ਮਹਿਮਾਨਾਂ ਸਬੰਧੀ ਵੀ ਕਈ ਟੋਟਕੇ ਹਨ ਜਿਵੇਂ ਕਿ ਮਲਵਈਆਂ ਦੇ ਘਰ ਕੋਈ ਮਹਿਮਾਨ ਆ ਗਿਆ ਤਾਂ ਘਰ ਦੇ ਮੁੰਡੇ ਉਸ ਮਹਿਮਾਨ ਬਾਬੇ ਨੂੰ ਸ਼ਾਮ ਨੂੰ ਖੇਤਾਂ ਵੱਲ ਨੂੰ ਲੈ ਤੁਰੇ। ਅੱਗੋਂ ਉਨ੍ਹਾਂ ਦਾ ਬਾਪੂ ਕਹਿਣ ਲੱਗਾ ਕਿ ਬਟਾਊ ਨੂੰ ਕਿੱਧਰ ਲਈ ਜਾਂਦੇ ਹੋ ਤਾਂ ਉਹ ਕਹਿਣ ਲੱਗੇ ਕਿ ਬਾਬਾ ਜੀ ਨੂੰ ਖੂਹ 'ਤੇ ਗਜਰਾਉਣ ਭਾਵ ਗਾਜਰਾਂ ਖਵਾਉਣ ਲਈ ਲੈ ਚੱਲੇ ਹਾਂ।

ਇਉਂ ਹੀ ਮਝੈਲਾਂ ਬਾਰੇ ਮਸ਼ਹੂਰ ਹੈ ਕਿ ਖਾਣ-ਪੀਣ ਤੇ ਪਹਿਨਣ-ਪਚਰਣ ਦੇ ਖੁਦ ਤਾਂ ਬਹੁਤ ਸ਼ੌਕੀਨ ਹਨ, ਪਰ ਜੇ ਕੋਈ ਅਣਚਾਹਿਆ ਜਿਹਾ ਮਹਿਮਾਨ ਟਪਕ ਪਵੇ ਤਾਂ ਮਝੈਲ ਉਹ ਐਵੇਂ ਹੀ ਕੁਕੜਾਂ ਦੇ ਖੁੱਡੇ ਵਿਚ ਡੰਡਾ ਮਾਰ ਕੇ ਕੁਕੜਾਂ ਦੀ ਕੜੈਂ-ਕੜੈਂ ਕਰਾਉਂਦੇ ਰਹਿੰਦੇ ਹਨ ਤਾਂ ਕਿ ਸ਼ਾਇਦ ਮਹਿਮਾਨ ਖੁਦ ਹੀ ਸੰਗ ਮੰਨਕੇ ਕਹਿ ਦੇਵੇ ਕਿ ਮੁਰਗਾ ਬਣਾਉਣ ਨੂੰ ਰਹਿਣ ਹੀ ਦਿਉ।

ਇਸ ਤਰ੍ਹਾਂ ਹੀ ਭਾਪਿਆਂ ਬਾਰੇ ਆਮ ਹੀ ਪ੍ਰਚਲਿਤ ਹੈ ਕਿ ਉਹ ਆਪਣੇ ਮਹਿਮਾਨ ਨੂੰ ਨਾਲੇ ਤਾਂ ਰੋਟੀ ਖਾਣ ਨੂੰ ਕਹੀ ਜਾਣਗੇ ਅਤੇ ਨਾਲ ਹੀ ਇਹ ਵੀ ਫਿਕਰ-ਖਦਸ਼ਾ ਜ਼ਾਹਿਰ ਕਰਦੇ ਰਹਿੰਦੇ ਹਨ ਕਿ ਕਿਤੇ ਗੱਡੀ ਜਾਂ ਬੱਸ ਹੀ ਨਾ ਨਿਕਲ ਜਾਵੇ। ਖੈਰ! ਸਟੇਸ਼ਨ 'ਤੇ ਜਾ ਕੇ ਵਾਰ-ਵਾਰ ਇਹ ਕਹੀ ਜਾਣਗੇ ਕਿ ਜੇ ਟਰੇਨ ਨੇ ਲੇਟ ਹੀ ਆਉਣਾ ਸੀ ਤਾਂ ਕਿੰਨਾ ਚੰਗਾ ਹੁੰਦਾ ਕਿ ਤੁਸੀਂ ਰੋਟੀ ਖਾ ਹੀ ਲੈਂਦੇ।

ਇਸ ਚਲ ਰਹੇ ਹਾਸ-ਵਿਅੰਗਾਂ ਤੇ ਮਜ਼ਾਕੀਆ ਸੁਭਾਅ ਦੇ ਵਿਚਾਰ-ਵਿਸਥਾਰ ਵਿਚ ਦੇਵ ਸਮਾਜ ਸਕੂਲ ਵਿਚ ਪ੍ਰੇਮਜੀਤ ਸਿੰਘ ਬਾਹੀਆ ਮੇਰਾ ਜਮਾਤੀ ਹੁੰਦਾ ਸੀ। ਹੁਣ ਉਹ ਵੀ ਕਨੇਡਾ ਵਿਚ ਰਹਿ ਰਿਹਾ ਹੈ। ਬਚਪਨ ਵਿਚ ਉਹ ਬਹੁਤ ਹੀ ਖੁਸ਼ਦਿਲ ਤੇ ਦਿਲਦਾਰ ਬੰਦਾ ਹੁੰਦਾ ਸੀ ਤੇ ਉਸ ਦੀਆਂ ਗੱਲਾਂ ਤਾਂ ਕਿਸੇ ਵੀ ਸੁਣਨ ਵਾਲੇ ਦੇ ਅੰਦਰ ਹਾਸੇ ਦੀ ਝੁਣਝੁਣੀ ਛੇੜ ਦਿੰਦੀਆਂ ਸਨ। ਪ੍ਰੇਮਜੀਤ ਦਾ ਤਕੀਆ ਕਲਾਮ ਉਦੋਂ ਤੋਂ ਲੈ ਕੇ ਹੁਣ ਤਕ 'ਬਾਬਿਉ' ਹੁੰਦਾ ਹੈ ਕਿਉਂਕਿ ਉਹ ਹਰ ਗੱਲ 'ਬਾਬਿਉ' ਕਹਿ ਕੇ ਹੀ ਸ਼ੁਰੂ ਕਰਦਾ ਹੈ ਤੇ ਉਸ ਦੀ ਹਰ ਗੱਲ ਕੁਤਕੁਤਾੜੀਆਂ ਜਿਹੀਆਂ ਕਰਦੀ ਜਾਪਦੀ ਹੈ। ਉਹ ਆਪਣੀ ਗੱਲਬਾਤ ਵਿਚ

ਆਪਣੇ ਆਪ ਨੂੰ ਫੌਜਾਂ ਕਹਿਣ ਦਾ ਵੀ ਆਦੀ ਸੀ। ਫਿਰ ਜਦੋਂ ਉਹ ਕੋਈ ਗੱਲ ਕਰਦਾ ਸੀ ਤਾਂ ਉਸ ਵਿਚ ਫੌਜਾਂ ਵਲੋਂ ਭਾਵ ਆਪਣੇ ਵਲੋਂ ਨੰਗੇ ਧੜ ਲੜਨ ਜਿਹੀ ਕਾਰਵਾਈ ਦਾ ਜ਼ਿਕਰ ਜ਼ਰੂਰ ਕਰਦਾ ਸੀ।

ਪ੍ਰੇਮਜੀਤ ਦੁਨੀਆਂ ਦੀ ਇਕ ਆਮ ਜਿਹੀ ਨਸੀਹਤ ਸਬੰਧੀ ਗੱਲ ਕਰਦਾ ਹੋਇਆ ਕਹਿੰਦਾ ਹੁੰਦਾ ਸੀ ਕਿ ਪਹਿਲੀ ਗੱਲ ਤਾਂ ਰੀਸੋ-ਰੀਸ ਆਪਣੇ ਵਿਤੋਂ ਵੱਧ ਪੈਰ ਨਾ ਪਸਾਰੋ। ਫਿਰ ਕਿਤੇ ਨੱਕ-ਨਮੂਜ ਰੱਖਣ ਲਈ ਜੇ ਕਿਤੇ ਰੀਸ ਕਰਨੀ ਵੀ ਪੈ ਜਾਵੇ ਤਾਂ ਵੀ ਅਕਲ ਦਾ ਪੱਲਾ ਨਾ ਛੱਡੋ। ਇਸ ਪ੍ਰਥਾਇ ਮੈਨੂੰ ਉਸ ਦੀ ਉਸ ਵਲੋਂ ਸੁਣਾਈ ਗਈ ਇਮਤਿਹਾਨ ਦੇ ਰਹੇ ਕਿਸੇ ਵਿਦਿਆਰਥੀ ਦੀ ਗੱਲ ਯਾਦ ਆਈ ਹੈ ਕਿ ਕੋਈ ਵਿਦਿਆਰਥੀ ਇਮਤਿਹਾਨ ਵਿਚ ਨਕਲ ਮਾਰ ਰਿਹਾ ਸੀ। ਉਸ ਨੇ ਬਾਹਰੋਂ ਆਈ ਕਿਤਾਬ ਦੇ ਪੰਨਿਆਂ ਦੀ ਮੱਖੀ ਤੇ ਮੱਖੀ ਮਾਰਨ ਵਾਂਗੂੰ 'ਟੋਪੋ ਮਾਰਦੇ' ਹੋਏ; ਇਹ ਵੀ ਲਿਖ ਦਿਤਾ ਕਿ ਅਗਲਾ ਵਿਸਥਾਰ ਕਿਤਾਬ ਦੇ ਪੰਨਾ ਨੰਬਰ 86 'ਤੇ ਵੇਖੋ। ਬਸ ਫਿਰ ਕੀ ਸੀ; ਕਾਕਾ ਜੀ ਪੇਪਰ ਚੈਕਿੰਗ ਸਮੇਂ ਆਪਣੇ ਹੀ ਅਜਿਹੇ ਅਵੱਲੇ ਜਿਹੇ ਛਾਪੇਖਾਨੇ ਦੀ ਬਦੌਲਤ ਫੜੇ ਗਏ ਅਤੇ ਪੰਜ ਸਾਲ ਲਈ ਡਿਸਕੁਆਲੀਫਾਈ ਕਰ ਦਿਤੇ ਗਏ।

ਖੈਰ! ਇਸ ਲਈ ਹੀ ਕਿਹਾ ਗਿਆ ਹੈ ਕਿ ਨਕਲ ਮਾਰਨ ਲਈ ਵੀ ਅਕਲ ਚਾਹੀਦੀ ਹੈ ਅਤੇ ਇਸ ਵਾਸਤੇ 'ਨਕਲ ਵੀ ਅਕਲ ਨਾਲ ਮਾਰੋ'। ਇਸ ਤਰ੍ਹਾਂ ਹੀ ਕੋਈ ਬੰਦਾ ਇੰਟਰਵਿਊ ਵਾਸਤੇ ਗਿਆ। ਉਸ ਨੇ ਕਿਸੇ ਗਾਈਡ ਵਿਚੋਂ ਪੜ੍ਹਿਆ ਸੀ ਕਿ ਜਦੋਂ ਕਮਰੇ ਵਿਚ ਦਾਖਲ ਹੋਵੋ ਤਾਂ ਪਹਿਲਾਂ ਇਜਾਜ਼ਤ ਲੈ ਲਵੋ। ਇਸ ਦੇ ਨਾਲ ਉਸ ਕਿਤਾਬ ਵਿਚ ਇਹ ਵੀ ਲਿਖਿਆ ਸੀ ਕਿ 'ਮੇਅ ਆਈ ਕਮ-ਇਨ ਸਰ ਔਰ ਮੈਡਮ; ਵਟ ਐਵਰ ਦਾ ਕੇਸ ਮੇਂ ਬੀ'। ਬਸ, ਜਨਾਬ ਨੇ ਕਮਰੇ ਵਿਚ ਦਾਖਲ ਹੋਣ ਦੇ ਨਾਲ ਹੀ ਚੇਅਰਮੈਨ ਸਾਹਿਬ ਨੂੰ ਇਹ ਰਟਿਆ-ਰਟਾਇਆ ਫਿਕਰਾ ਬੋਲ ਦਿੱਤਾ। ਬਾਕੀ ਇੰਟਰਵਿਊ ਕੀ ਹੋਈ ਹੋਵੇਗੀ; ਇਹ ਤਾਂ ਆਪਾਂ ਸਮਝ ਹੀ ਸਕਦੇ ਹਾਂ।

ਇਸ ਤਰ੍ਹਾਂ ਹੀ ਪ੍ਰੇਮਜੀਤ ਜਦੋਂ ਕਿਸੇ ਚਤਰ-ਚਲਾਕ ਬੰਦੇ ਦੀ ਗੱਲ ਕਰਦਾ ਸੀ ਤਾਂ ਉਹ ਅਕਸਰ ਹੀ ਕਹਿੰਦਾ ਹੁੰਦਾ ਸੀ ਕਿ ਬਾਈ ਫਲਾਨਾ ਬੰਦਾ ਤਾਂ ਬਹੁਤ ਸ਼ਾਤਿਰ ਹੈ; ਸਾਲਾ ਉਹ ਤਾਂ ਅੱਖਾਂ ਨਾਲ ਮਿਰਚਾਂ ਭੋਰਦਾ ਹੈ, ਪਰ ਮੈਂ ਵੀ ਮਰਾਸੀ ਵਾਂਗੂੰ ਪਿੰਡੇ ਨੂੰ ਤੇਲ ਮਲੀ ਫਿਰਦਾ ਸੀ। ਪ੍ਰੇਮਜੀਤ ਬਾਹੀਆ ਆਪਣੀਆਂ ਗੱਲਾਂ ਵਿਚ ਜਿਥੇ ਹਾਸਰਸ ਦੀ ਚਾਸਣੀ ਭਰਦਾ ਸੀ। ਉਸ ਦੇ ਨਾਲ ਹੀ ਆਪਣੀ ਚੁਸਤੀ-ਚੌਕਸੀ ਦੀ ਕਾਰਵਾਈ ਜ਼ਰੂਰ ਪਾਉਂਦਾ ਸੀ। ਉਹ ਅਮੂਮਨ ਹੀ ਇਹ ਕਿਹਾ ਕਰਦਾ ਸੀ ਕਿ ਬਾਈ ਜੀ ਫਲਾਨੇ ਬੰਦੇ ਦੀ ਗੱਲ ਸੁਣ ਕੇ ਕੰਨਾਂ ਨੇ ਤਾਂ ਹਸਣਾ ਹੀ ਸੀ, ਸਗੋਂ ਮੇਰੇ ਤਾਂ ਚਿਤੜ ਵੀ ਬਾਘੀ ਪਾਉਣ ਲਗ ਪਏ।

ਹੁਣ ਪ੍ਰੇਮਜੀਤ ਦੇ ਮਜ਼ਾਕੀਆ ਸੁਭਾਅ ਦਾ ਬਦਲਵਾਂ ਰੂਪ ਡਾਕਟਰ ਸੰਤ ਪ੍ਰਕਾਸ਼ ਵਿਚ ਵੇਖਣ ਨੂੰ ਮਿਲਦਾ ਹੈ। ਉਹ ਥੋੜ੍ਹਾ ਜਿਹਾ ਬਤੰਗੜੀ ਜ਼ਰੂਰ ਹੈ, ਪਰ ਚੜ੍ਹਦੀ ਕਲਾ

ਵਾਲਾ ਬੰਦਾ ਹੈ। ਇਹ ਇਕ ਇਤਫ਼ਾਕ ਦੀ ਗੱਲ ਹੈ ਕਿ ਉਹ ਵੀ ਕੋਈ ਗੱਲ 'ਬਾਬਿਉ' ਜਾਂ 'ਮਹਾਂਪੁਰਖੋ' ਕਹਿ ਕੇ ਹੀ ਸ਼ੁਰੂ ਕਰਦਾ ਹੈ। ਉਹ ਆਪਣੇ ਮਰੀਜ਼ਾਂ ਨਾਲ ਗੱਲਬਾਤ ਕਰਦਾ ਹੋਇਆ ਆਮ ਹੀ ਕਹਿੰਦਾ ਹੈ ਕਿ ਲਉ ਮਹਾਂਪੁਰਖੋ ਤੁਹਾਨੂੰ ਕੀ ਹੋਇਆ ਹੈ, ਸਗੋਂ ਤੁਸੀਂ ਤਾਂ ਚੰਗੇ-ਭਲੇ ਹੋ। ਬਾਬਿਉ ਤੁਸੀਂ ਤਾਂ ਸੇਬ ਵਾਂਗੂੰ ਦਗਦੇ ਪਏ ਹੋ; ਲੈ ਫੇਰ ਵੀ ਟੈਸਟ ਕਰਾ ਕੇ ਦੇਖ ਲੈਂਦੇ ਹਾਂ। ਜੇ ਕੋਈ ਮਾੜਾ-ਮੋਟਾ ਨੁਕਸ ਜਾਂ ਫਰਕ-ਸ਼ਰਕ ਨਿਕਲਿਆ ਤਾਂ ਬਾਬਿਉ ਅਸੀਂ ਕਾਹਦੇ ਵਾਸਤੇ ਬੈਠੇ ਹਾਂ। ਬਸ ਸਮਝੋ ਤੁਹਾਡੇ ਪਿਛੇ ਜਾਨ ਲੜਾ ਦਿਆਂਗੇ।

ਖੈਰ! ਇਸ ਤਰ੍ਹਾਂ ਡਾ: ਸੰਤ ਪ੍ਰਕਾਸ਼ ਕੁਲ ਮਿਲਾ ਕੇ ਇਕ ਫੇਥ-ਹੀਲਰ ਭਾਵ ਮਰੀਜ਼ ਦੀ ਮਾਨਸਿਕਤਾ ਵੀ ਠੀਕ ਕਰਨ ਵਾਲਾ ਡਾਕਟਰ ਹੈ। ਬਹਿਰਹਾਲ, ਕੋਈ ਰੋਗ-ਬਿਮਾਰੀ ਤਾਂ ਆਪਣੇ ਥਾਂ ਰਹੀ; ਡਾਕਟਰ ਸੰਤ ਬੰਦੇ ਨੂੰ ਚੜ੍ਹਦੀ ਕਲਾ ਤੇ ਲੋੜੀਂਦੇ ਹੌਸਲੇ ਦਾ ਟੀਕਾ ਜ਼ਰੂਰ ਲਾ ਦਿੰਦਾ ਹੈ। ਜ਼ਾਹਿਰ ਹੈ ਕਿ ਡਾਕਟਰ ਵਲੋਂ ਤਸੱਲੀ ਤੇ ਹੌਸਲੇ ਦੀ ਦਵਾ ਮਰੀਜ਼ ਤੇ ਅੰਦਰੋਂ-ਅੰਦਰੀਂ ਨੌ-ਬਰ-ਨੌ ਹੋਣ ਦੀ ਖਾਹਿਸ਼ ਜ਼ਰੂਰ ਜਗਾ ਦਿੰਦੀ ਹੈ। ਉਹ ਅਜ ਦੇ ਆਮ ਪੇਸ਼ਾਵਰ ਲੋਕਾਂ ਤੇ ਖਾਸ ਕਰਕੇ ਡਾਕਟਰਾਂ ਨਾਲੋਂ ਚੰਗਾ ਹੈ, ਜੋ ਕਿ ਆਮ ਤੌਰ 'ਤੇ ਬਾਤ ਦਾ ਬਤੰਗੜ ਬਣਾ ਕੇ ਆਪਣੇ ਲਾਲਚ ਤੇ ਨਿਜ-ਲਾਭ ਲਈ ਆਪਣੀ ਹੀ ਧਰਤੀ ਤੇ ਆਪਣੇ ਹੀ ਲੋਕਾਂ ਦੀ ਛਿਲ ਲਾਉਂਦੇ ਹਨ।

ਇਉਂ ਹੀ ਖੁਸ਼-ਮਿਜ਼ਾਜ ਬੰਦਿਆਂ ਵਿਚ ਪੰਜਾਬ ਯੂਨੀਵਰਸਿਟੀ ਦੇ ਸਮੇਂ ਦੇ ਸਾਡੇ ਇਕ ਮਿੱਤਰ ਗੁਰਬਚਨ ਸਿੰਘ ਦਾ ਜ਼ਿਕਰ ਕਰਨਾ ਵੀ ਬਣਦਾ ਹੈ। ਸਾਡੇ ਇਸ ਮਿੱਤਰ ਨੇ ਜੌਗਰਾਫ਼ੀਏ ਦੀ ਪੀ.ਐੱਚ.ਡੀ. ਕੀਤੀ ਹੈ, ਪਰ ਅਸੀਂ ਉਸ ਦੀਆਂ ਗਿਆਨੀ-ਧਿਆਨੀ ਗੱਲਾਂ ਸੁਣ ਕੇ ਬੜੇ ਚਿਰ ਤੋਂ ਉਸ ਨੂੰ ਡਾਕਟਰ ਗੁਰਬਚਨ ਸਿੰਘ ਦੀ ਥਾਂ ਗਿਆਨੀ ਗੁਰਬਚਨ ਸਿੰਘ ਹੀ ਕਹਿੰਦੇ ਹਾਂ। ਉਹ ਸਿਰਫ਼ ਬਹੁਤ ਹੀ ਪੜ੍ਹਿਆ-ਗੁੜ੍ਹਿਆ ਬੰਦਾ ਹੀ ਨਹੀਂ, ਸਗੋਂ ਕੜ੍ਹਿਆ-ਛਣਿਆ ਗੁਰਮੁਖ ਸੁਭਾਅ ਦਾ ਸੱਜਣ ਹੈ ਕਿ ਜਿਸ ਦੀ ਹਰ ਗੱਲ ਵਿਚ ਇਕ ਪਾਸੇ ਅਧਿਆਤਮਵਾਦ ਤੇ ਰਹੱਸਵਾਦ ਝਲਕਦਾ ਹੈ। ਦੂਜੇ ਪਾਸੇ ਗਿਆਨੀ ਜੀ ਦੀ ਸੋਚ ਵਿਚ ਸਾਡੀਆਂ ਸਮਾਜਿਕ ਤੇ ਰਾਜਨੀਤਿਕ ਸਮੱਸਿਆਵਾਂ ਸਬੰਧੀ ਇਕ ਫਿਕਰ ਦੇ ਨਾਲ-ਨਾਲ ਹਾਸਰਸ ਵੀ ਉਭਰਦਾ ਹੈ। ਉਹ ਆਪਣੇ ਕਾਲਜ ਦੇ ਦਿਨਾਂ ਤੋਂ ਲੈ ਕੇ ਯੂਥ ਸਰਵਿਸਜ਼ ਵਿਚ ਡਾਇਰੈਕਟਰੀ ਕਰਨ ਤਕ ਤੇ ਖਾਸ ਕਰਕੇ ਹੁਣ ਗੁਰਮਤਿ ਸਿਧਾਂਤ ਤੇ ਅਕਾਲੀ ਪੌਲਿਟਿਕਸ ਨਾਲ ਜੁੜਿਆ ਹੋਇਆ ਹੈ। ਉਸ ਦੇ ਮੌਜੂਦਾ ਰਾਜ ਪ੍ਰਬੰਧ ਤੇ ਹਾਲਾਤੇ-ਹਾਜ਼ਰਾ ਸਬੰਧੀ ਬੜੇ ਹੀ ਸਟੀਕ ਤਫ਼ਸਰੇ ਹੁੰਦੇ ਹਨ ਤੇ ਉਹ ਅਕਸਰ ਹੀ ਅਕਾਲੀਆਂ ਦੀ ਸੋਚ ਤੇ ਸੁਭਾਅ ਸਬੰਧੀ ਗਿਆਨੀ ਗਿਆਨ ਸਿੰਘ ਦਾ ਕਥਨ ਦੁਹਰਾਉਂਦਾ ਹੋਇਆ ਕਹਿੰਦਾ ਰਹਿੰਦਾ ਹੈ ਕਿ

*ਜਾਤ-ਗੋਤ ਸਿੰਘਨ ਕੀ ਦੰਗਾ, ਦੰਗਾ ਹੀ ਇਨ ਗੁਰੂ ਤੇ ਮੰਗਾ*
*ਪਚੇ ਨਾ ਅੰਨ ਕੀਏ ਬਿਨ ਦੰਗਾ, ਔਰ ਨਹੀ ਤੋ ਅਪਨੇ ਸੰਗਾ*

ਸਾਡੇ ਮਿੱਤਰ ਇਹ ਗਿਆਨੀ ਜੀ ਆਪਣੀ ਗੱਲਬਾਤ ਵਿਚ ਇਕ ਪਾਸੇ ਅਕਾਲੀ ਦਲ ਤੇ ਦੂਜੇ ਪਾਸੇ ਕੇਂਦਰ ਸਰਕਾਰ ਵਲੋਂ ਤਕਰੀਬਨ ਹਰ ਕੰਮ ਵਿਚ ਲੀਤੋ-ਲੇਲ੍ਹ ਦੇ ਪਿੱਛੇ "ਗੁਰੂ ਚੇਲਾ ਲਾਲਚੀ ਦੋਨੋਂ ਖੇਡਣ ਦਾਅ" ਵਰਗੀ ਮਾਨਸਿਕਤਾ ਤੇ ਕੂਟਨੀਤੀ ਦੀ ਝਲਕ ਦਾ ਨਜ਼ਾਰਾ ਦਿਖਾਉਂਦੇ ਰਹਿੰਦੇ ਹਨ। ਇਤਿਹਾਸਕ ਪ੍ਰਸੰਗ ਵਿਚ ਡਾਕਟਰ ਗੁਰਬਚਨ ਸਿੰਘ ਦੀ ਪੱਕੀ ਧਾਰਨਾ ਹੈ ਕਿ ਪੰਜਾਬੀ ਲੋਕ ਤੇ ਖਾਸ ਕਰਕੇ ਸਿੱਖ ਹਮੇਸ਼ਾਂ ਤੋਂ ਹੀ ਸਰਹੱਦਾਂ ਦੇ ਰਾਖੇ ਹੋਣ ਵਜੋਂ ਸਿਰੜੀ ਤੇ ਬਹਾਦਰ ਮੰਨੇ ਗਏ ਹਨ, ਜਿਸ ਕਰਕੇ ਲੜਨਾ-ਮਰਨਾ ਇਨ੍ਹਾਂ ਦੇ ਖ਼ੂਨ ਵਿਚ ਹੀ ਹੈ। ਇਸ ਵਾਸਤੇ ਹੀ ਉਹ ਕਹਿੰਦੇ ਹਨ ਕਿ ਗਿਆਨੀ ਗਿਆਨ ਸਿੰਘ ਨੇ ਠੀਕ ਹੀ ਕਿਹਾ ਸੀ ਕਿ ਸਿੰਘਾਂ ਨੇ ਆਪਣਾ ਇਹ ਝਗੜਾਲੂ ਸ਼ੌਕ ਪੂਰਾ ਕਰਨ ਲਈ ਗੁਰੂ ਤੋਂ ਦੰਗਾ ਬੜੇ ਚਾਅ ਨਾਲ ਮੰਗਿਆ ਸੀ। ਬਹਿਰਹਾਲ, ਇਸ ਵਿਚ ਵੀ ਕੋਈ ਸ਼ੱਕ ਨਹੀਂ ਕਿ ਪੰਜਾਬੀਆਂ ਨੂੰ ਸਰਦਾਰੀ ਤੇ ਚੌਧਰ ਕਰਨ ਦਾ ਸ਼ੌਕ ਤਕਰੀਬਨ ਜਨਮਜਾਤ ਹੀ ਹੈ।

ਗਿਆਨੀ ਗੁਰਬਚਨ ਸਿੰਘ ਦੇ ਤਫ਼ਸਰਿਆਂ ਦੇ ਸਬੰਧ ਵਿਚ ਹਾਲੇ ਇਸ ਸਾਲ ਇਨ੍ਹਾਂ ਗਰਮੀ ਦੇ ਦਿਨਾਂ ਦੀ ਗੱਲ ਹੀ ਹੈ ਕਿ ਇਕ ਪਾਸੇ ਸਰਕਾਰ ਵਲੋਂ ਬਿਜਲੀ ਦੇ ਸਰਪਲੱਸ ਹੋਣ ਦੇ ਬਿਆਨ ਗਰਦੋ-ਗੋਰ ਕਰ ਰਹੇ ਸੀ ਤੇ ਦੂਜੇ ਪਾਸੇ ਬਿਜਲੀ ਦੇ ਅਣ-ਐਲਾਨੇ ਕੱਟਾਂ ਦਾ ਗੁਬਾਰ ਚੜ੍ਹਿਆ ਹੋਇਆ ਸੀ। ਇਕ ਦਿਨ ਵਟਸਐਪ ’ਤੇ ਆਇਆ ਕਿ ਹਰ ਕੋਈ ਅਜਕਲ੍ਹ ਇਕ-ਦੂਜੇ ਤੋਂ ‘ਤੁਹਾਡੇ ਬੱਤੀ ਹੈਗੀ’ ਜਿਹਾ ਸੁਆਲ ਪੁਛ ਰਿਹਾ ਹੈ। ਇਸ ਸਬੰਧ ਵਿਚ ਹੀ ਵਟਸਐਪ ’ਤੇ ਦੂਜੇ ਪਾਸਿਉਂ ਮਿੱਤਰਾਂ ਦਾ ਜਵਾਬ ਸੀ ‘ਇਕ ਚਮਚਾ ਸਵੇਰੇ, ਇਕ ਚਮਚਾ ਦੁਪਿਹਰ ਨੂੰ, ਇਕ ਚਮਚਾ ਸ਼ਾਮੀਂ ਤੇ ਇਕ ਪਿਛਲੇ ਪਹਿਰ ਨੂੰ; ਦਿਲੋਂ ਧੰਨਵਾਦ ਸਾਡਾ ਸਰਕਾਰ ਨੂੰ; ਜਿਹੜੀ ਦਿੰਦੀ ਹੈ ਦਵਾਈ ਵਾਂਗੂੰ, ਬਿਜਲੀ ਪੰਜਾਬ ਨੂੰ’।

ਇਸ ਤਰ੍ਹਾਂ ਹੀ ਇਸ ਤੋਂ ਦੋ-ਚਾਰ ਦਿਨ ਬਾਅਦ ਬਿਜਲੀ ਕੱਟਾਂ ਦੇ ਫਾਇਦੇ ਦਰਸਾਉਂਦਾ ਹੋਇਆ ਵਟਸਐਪ ’ਤੇ ਇਕ ਸੁਨੇਹਾ ਆਇਆ ਕਿ ‘ਬਿਜਲੀ ਨਾ ਆਉਣ ਦੇ ਪਬਲਿਕ ਨੂੰ ਬਹੁਤ ਫਾਇਦੇ ਹਨ; ਇਸ ਲਈ ਲੋਕਾਂ ਨੂੰ ਸਰਕਾਰ ਦਾ ਧੰਨਵਾਦ ਕਰਨਾ ਚਾਹੀਦਾ ਹੈ। ਉਨ੍ਹਾਂ ਫਾਇਦਿਆਂ ਵਿਚੋਂ ਮੁਖ ਤੌਰ ’ਤੇ ਕੁਝ ਫਾਇਦੇ ਇਸ ਤਰ੍ਹਾਂ ਸਨ ਕਿ ਪਾਵਰ ਕੱਟ ਸਮੇਂ ਲੋਕ ਘਰਾਂ ਤੋਂ ਬਾਹਰ ਨਿਕਲ ਕੇ ਸੜਕਾਂ ’ਤੇ ਸੈਰ ਕਰਨ ਤੁਰ ਪੈਂਦੇ ਹਨ, ਜਿਸ ਕਰਕੇ ਜਨ ਸਿਹਤ ਤੇ ਬਹੁਤ ਚੰਗਾ ਅਸਰ ਪਵੇਗਾ। ਇਉਂ ਹੀ ਪਾਵਰ ਕੱਟ ਦੀ ਵਜ੍ਹਾ ਕਰਕੇ ਲੋਕ ਲੈਪਟਾਪ ਬਹੁਤ ਘੱਟ ਵਰਤਦੇ ਹਨ; ਜਿਸ ਕਰਕੇ ਉਨ੍ਹਾਂ ’ਤੇ ਆਪਣੀ ਨੌਕਰੀ ਦਾ ਮਾਨਸਿਕ ਦਬਾਅ ਬਹੁਤ ਘਟ ਗਿਆ ਹੈ। ਇਸ ਤਰ੍ਹਾਂ ਬੱਚੇ ਟੈਲੀਵੀਜ਼ਨ ਵੀ ਘੱਟ ਦੇਖਦੇ ਹਨ, ਜਿਸ ਕਰਕੇ ਉਨ੍ਹਾਂ ਦੀਆਂ ਅੱਖਾਂ ’ਤੇ ਮਾੜਾ ਅਸਰ ਨਹੀਂ ਪੈਂਦਾ। ਇਸ ਤਰ੍ਹਾ ਹੀ ਹੁਣ ਲੋਕ ਬਿਜਲੀ ਦੀਆਂ ਤਾਰਾਂ ’ਤੇ ਕੱਪੜੇ ਸੁਕਾ ਸਕਦੇ ਹਨ। ਬਿਜਲੀ ਕੱਟਾਂ ਦਾ ਸਭ ਤੋਂ ਵੱਡਾ ਫਾਇਦਾ ਇਹ ਦੱਸਿਆ ਗਿਆ ਕਿ ਇਸ ਨਾਲ ਮਹਿੰਗੇ ਭਾਅ ਦੀ ਬਿਜਲੀ ਦੇ ਭਾਰੀ-ਭਰਕਮ ਬਿੱਲਾਂ ਵਿਚ ਜ਼ਰੂਰ ਕਮੀ ਆਵੇਗੀ।

ਖੈਰ! ਜਨ ਸਧਾਰਨ ਦੀਆਂ ਇਨ੍ਹਾਂ ਟੋਟਕੇ ਮਾਤਰ ਟਿੱਪਣੀਆਂ ਤੇ ਗਿਆਨੀ ਜੀ ਦੀਆਂ ਸੁਨਿਆਰ ਦੀ ਠੱਕ-ਠੱਕ ਤੇ ਲੁਹਾਰ ਦੀ ਇਕੋ ਸੱਟ ਜਿਹੀ ਟਿੱਪਣੀ ਇਹ ਸੀ ਕਿ ਚਲੋ ਇਹ ਤਾਂ ਠੀਕ ਹੈ ਕਿ ਇਸ ਦਾ ਸਭ ਤੋਂ ਵੱਡਾ ਫਾਇਦਾ ਇਹ ਹੋਇਆ ਹੈ ਕਿ ਹੁਣ ਹਰ ਅੱਧੇ ਘੰਟੇ ਬਾਅਦ ਪੰਜਾਬ ਵਾਸੀ ਖੁਸ਼ੀਆਂ ਮਨਾਉਂਦੇ ਤੇ ਭੰਗੜੇ ਪਾਉਂਦੇ ਹਨ ਕਿ ਸ਼ੁਕਰ ਹੈ ਕਿ ਬਿਜਲੀ ਆ ਗਈ ਹੈ। ਫਿਰ ਉਨ੍ਹਾਂ ਦਾ ਇਹ ਵੀ ਕਹਿਣਾ ਸੀ ਕਿ ਇਸ ਤਰ੍ਹਾਂ ਦੀ ਸਰੀਰਕ ਤੇ ਮਾਨਸਿਕ ਜਿਹੀ ਵਰਜਿਸ਼ ਨਾਲ ਜਨ-ਸਿਹਤ ਵਿਚ ਕੋਈ ਮਾੜਾ-ਮੋਟਾ ਸੁਧਾਰ ਹੀ ਹੋਵੇਗਾ। ਪਰ ਗਿਆਨੀ ਜੀ ਦਾ ਪੰਜਾਬ ਵਿਚ ਬਿਜਲੀ ਦੀ ਅਪੂਰਤੀ ਤੇ ਖਾਸ ਕਰਕੇ ਸਰਕਾਰ ਦੀ ਨਾਕਸ ਪ੍ਰਸ਼ਾਸਨ ਵਿਵਸਥਾ ਦੇ ਸੰਦਰਭ ਵਿਚ ਠਾਹ-ਸੋਟੇ ਵਰਗਾ ਵਿਅੰਗ ਇਹ ਸੀ ਕਿ ਪੰਜਾਬ ਵਿਚ ਜੇ ਗਵਰਨੈਂਸ ਤੇ ਬਿਜਲੀ ਸਪਲਾਈ ਦਾ ਇਹ ਹੀ ਹਾਲ ਰਿਹਾ ਤਾਂ ਆਖਿਰ ਨੂੰ ਇਕ ਦਿਨ 'ਨਾ ਰਹੇਗਾ ਬਾਂਸ ਤੇ ਨਾ ਰਹੇਗੀ ਬਾਂਸਰੀ' ਵਾਲੀ ਹਾਲਤ ਹੋ ਜਾਵੇਗੀ।

ਇਸ ਤਰ੍ਹਾਂ ਇਸ ਸਬੰਧ ਵਿਚ ਹੀ ਜ਼ਿਕਰਯੋਗ ਹੈ ਕਿ ਕਈ-ਕਈ ਬੰਦਿਆਂ ਵਿਚ ਜਨਮਜਾਤ ਹੀ ਖੁਸ਼ੀਆਂ-ਖੇੜਿਆਂ ਦਾ ਮਾਦਾ ਹੁੰਦਾ ਹੈ ਤੇ ਉਹ ਅਮੂਮਨ ਖੁਸ਼ ਹੀ ਰਹਿੰਦੇ ਹਨ। ਬੇਸ਼ੱਕ ਹਰ ਬੰਦੇ ਦੀ ਜ਼ਿੰਦਗੀ ਵਿਚ ਮੁਸ਼ਕਲਾਂ ਤੇ ਫਿਕਰ-ਫਾਕੇ ਵੀ ਹੁੰਦੇ ਹਨ, ਪਰ ਖੁਸ਼ ਰਹਿਣ ਵਾਲੇ ਬੰਦੇ ਆਮ ਤੌਰ 'ਤੇ ਉਦਾਸ ਤੇ ਗਮਗੀਨ ਸੁਭਾਅ ਦੇ ਬੰਦਿਆਂ ਨਾਲੋਂ ਜ਼ਿੰਦਗੀ ਨੂੰ ਬਿਹਤਰ ਜਿਉਂਦੇ ਹਨ। ਇਸ ਪ੍ਰਸੰਗ ਵਿਚ ਮੇਰੇ ਪਿੰਡੋਂ ਮੇਰੇ ਪਾਪਾ ਜੀ ਦੇ ਮਸੇਰ ਭਰਾ ਸ੍ਰ. ਨਿਧਾਨ ਸਿੰਘ ਦਾ ਪੁੱਤਰ ਭਾਗ ਸਿੰਘ ਬਹੁਤ ਹੀ ਚੜ੍ਹਦੀ ਕਲਾ ਵਾਲਾ ਖੁਸ਼ ਤਬੀਅਤ ਤੇ ਮਜ਼ਾਕੀਆ ਬੰਦਾ ਸੀ, ਉਸ ਦੀਆਂ ਤਾਂ ਆਮ ਗੱਲਾਂ ਵੀ ਮਖੌਲ ਮਾਤਰ ਹੀ ਹੁੰਦੀਆਂ ਸਨ ਤੇ ਅਜ ਤਕ ਵੀ ਉਨ੍ਹਾਂ ਦਾ ਪਿੰਡ ਦੇ ਲੋਕਾਂ ਵਿਚ ਜ਼ਿਕਰ ਹੁੰਦਾ ਹੈ। ਬਾਈ ਭਾਗ ਸਿੰਘ ਮੇਰਾ ਇਹ ਵੱਡਾ ਚਚੇਰਾ ਭਾਈ ਮੇਰਾ ਵਧੀਆ ਸਾਥੀ ਵੀ ਸੀ।

ਇਸ ਸੰਦਰਭ ਵਿਚ ਹੀ ਮੇਰੇ ਤੇ ਮੇਰੇ ਚਾਚੇ ਦੇ ਇਸ ਪੁੱਤਰ ਭਾਗ ਸਿੰਘ ਦੇ ਦਰਮਿਆਨ ਖਾਸ ਕਰਕੇ ਬੀਸੀਉਂ ਹੀ ਅਜਿਹੀਆਂ ਹਾਸਰਸ ਭਰਪੂਰ ਕਿੰਨੀਆਂ ਹੀ ਹੱਡਬੀਤੀਆਂ ਹਨ ਕਿ ਜਿਹੜੀਆਂ ਹਮੇਸ਼ਾਂ ਹੀ ਫੁਲਝੜੀਆਂ ਵਾਂਗ ਬਿਖਰਦੀਆਂ ਰਹੀਆਂ ਹਨ। ਮੈਂ ਜਦੋਂ ਵੀ ਸਕੂਲ-ਕਾਲਜ ਤੋਂ ਗਰਮੀ ਦੀਆਂ ਛੁੱਟੀਆਂ ਵਿਚ ਪਿੰਡ ਆਉਂਦਾ ਸੀ ਤਾਂ ਆਪਣੀ ਖੇਤੀ ਦੇ ਕੰਮ ਵਿਚ ਹੱਥ ਵਟਾਉਂਦਾ ਸੀ। ਬਸ ਉਦੋਂ ਗਰਮੀ ਦੀ ਅਤਿ ਸਾੜਵੀਂ ਰੁੱਤ ਵਿਚ ਹੱਡ-ਭੰਨਵੀਂ ਮਿਹਨਤ ਦੇ ਨਾਲ-ਨਾਲ ਬਾਈ ਭਾਗ ਸਿੰਘ ਹੁਰਾਂ ਤੇ ਸੀਰੀਆਂ-ਪਾਲੀਆਂ ਨਾਲ ਨਿਰੋਲ ਪੇਂਡੂ ਹਾਸੇ ਦੇ ਠੰਡੇ ਚਸ਼ਮਿਆਂ ਦਾ ਭਰਪੂਰ ਅਨੰਦ ਮਾਣਦਾ ਰਿਹਾ। ਜ਼ਾਹਿਰ ਹੈ ਕਿ ਪ੍ਰਸੰਨਚਿਤ ਮਾਨਸਿਕ ਅਵਸਥਾ ਵਿਚ ਕੰਮ ਵੀ ਜ਼ਿਆਦਾ ਹੁੰਦਾ ਹੈ ਤੇ ਥਕਾਵਟ ਵੀ ਘੱਟ ਹੁੰਦੀ ਹੈ।

ਇਥੇ ਬਾਈ ਭਾਗ ਸਿੰਘ ਨਾਲ ਕਿੰਨੇ ਹੀ ਵਾਰਤਾਲਾਪਾਂ ਤੇ ਘਟਨਾਵਾਂ ਦੇ ਸਬੰਧ

ਵਿਚ ਮੈਨੂੰ ਯਾਦ ਆਇਆ ਹੈ ਕਿ ਜਦੋਂ ਮੈਂ ਸੰਨ 1969 ਵਿਚ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਿਚ ਐੱਮ.ਏ. ਇੰਗਲਿਸ਼ ਕਰ ਰਿਹਾ ਸੀ ਤਾਂ ਉਹ ਮੇਰੇ ਕੋਲ ਚੰਡੀਗੜ੍ਹ ਆਇਆ। ਮੈਂ ਬਾਈ ਨੂੰ ਆਪਣਾ ਟੌਹਰ-ਟਪੱਲਾ ਦਿਖਾਉਣ ਲਈ ਮਾਊਂਟ-ਵਿਊ ਹੋਟਲ ਵਿਚ ਰੋਟੀ ਖਵਾਉਣ ਲਈ ਲੈ ਗਿਆ ਤੇ ਉਥੇ ਸਾਡਾ ਰੋਟੀ ਦਾ ਬਿੱਲ 70 ਰੁਪਏ ਆਇਆ। ਗੌਰਤਲਬ ਹੈ ਕਿ ਉਨ੍ਹਾਂ ਸਮਿਆਂ ਵਿਚ ਇਕ ਕੁਇੰਟਲ ਕਣਕ ਦਾ ਮੁੱਲ 70 ਰੁਪਏ ਹੁੰਦਾ ਸੀ। ਇਸ ਵਾਸਤੇ ਬਾਈ ਭਾਗ ਸਿੰਘ ਉਚੀ ਦੇਣੇ ਕੂਕ ਉਠਿਆ ਤੇ ਕਹਿਣ ਲੱਗਾ ਕਿ ਬਾਈ ਆਹ ਤਾਂ ਅਲੋਕਾਰੀ ਹੋ ਗਈ ਹੈ। ਤੂੰ ਇਨ੍ਹਾਂ ਸਾਲਿਆਂ ਤੋਂ ਪੁਛ ਕੀ ਆਪਾਂ ਕੌਂਟਲ ਭਾਵ ਕੁਇੰਟਲ ਕਣਕ ਖਾ ਗਏ ਹੋਵਾਂਗੇ। ਖੈਰ! ਇਹੋ ਜਿਹੇ ਨਿਰਛਲ ਹਾਸੇ-ਤਮਾਸ਼ੇ ਤਾਂ ਪੇਂਡੂ ਸਮਾਜ ਵਿਚ ਆਮ ਹੀ ਹੁੰਦੇ ਰਹਿੰਦੇ ਹਨ।

ਫਿਰ ਬਾਈ ਭਾਗ ਸਿੰਘ ਦੀ ਇਕ ਹੱਡਬੀਤੀ ਇਹ ਵੀ ਹੈ ਕਿ ਉਸ ਦੇ ਬਾਪੂ ਜੀ ਸ੍ਰ: ਨਿਧਾਨ ਸਿੰਘ ਤਕਰੀਬਨ ਹਰ ਰੋਜ਼ ਹੀ ਸ਼ਾਮ ਨੂੰ ਅਧੀਆ-ਪਊਆ ਸ਼ਰਾਬ ਪੀਂਦੇ ਸਨ। ਇਕ ਦਿਨ ਭਾਈ ਭਾਗ ਖੇਤੋਂ ਆਇਆ ਤਾਂ ਉਸ ਨੇ ਆਪਣੇ ਪੈਰ ’ਤੇ ਵੱਜੀ ਕਹੀ ਦੇ ਜ਼ਖਮ ’ਤੇ ਲਾਉਣ ਵਾਸਤੇ ਥੋੜੀ ਜਿਹੀ ਸ਼ਰਾਬ ਮੰਗੀ। ਤਾਂ ਅੱਗੋਂ ਉਸ ਦੇ ਬਾਪੂ ਜੀ ਨੇ ਕਿਹਾ ਸ਼ਰਾਬ ਤਾਂ ਮੁੱਕ ਗਈ ਹੈ। ਭਾਗ ਸਿੰਘ ਕਹਿਣ ਲੱਗਾ ਕਿ ਬਾਪੂ ਤੂੰ ਆਪ ਤਾਂ ਨਿੱਤ ਪੀਂਦਾ ਹੈਂ ਤੇ ਮੇਰੇ ਫੱਟ ’ਤੇ ਲਾਉਣ ਵੇਲੇ ਦਾਰੂ ਮੁੱਕ ਗਈ ਹੈ।

ਬਹਿਰਹਾਲ, ਦੋਨਾਂ ਵਿਚ ਇਸ ਗੱਲ ’ਤੇ ਤਕਰਾਰ ਵਧ ਗਿਆ ਤਾਂ ਉਸ ਦੇ ਬਾਪੂ ਜੀ ਨੇ ਦੋਨਾਲੀ ਬੰਦੂਕ ਚੁੱਕ ਲਈ। ਬਸ ਬਾਈ ਭਾਗ ਸਿੰਘ ਭੱਜ-ਭਜਾ ਕੇ ਗਵਾਂਢੀਆਂ ਦੇ ਘਰੇ ਜਾ ਵੜਿਆ ਤਾਂ ਅੱਗੋਂ ਗਵਾਂਢੀਆਂ ਨੇ ਰੌਲਾ ਪਾ ਦਿਤਾ ਕਿ ਭਾਗ ਸਿੰਹਾਂ ਆਹ ਕੀ ਲੋਹੜਾ ਮਾਰ ਰਿਹਾ ਹੈਂ। ਤੂੰ ਜੋੜਿਆਂ ਸਣੇ ਅੰਦਰ ਵੜਿਆ ਆਉਨਾ ਹੈ, ਤੈਨੂੰ ਦੀਂਹਦਾ ਨਹੀਂ ਕਿ ਅੱਗੇ ਮਹਾਰਾਜ ਖੁੱਲ੍ਹਿਆ ਹੋਇਆ ਹੈ। ਇਸ ’ਤੇ ਬਾਈ ਭਾਗ ਸਿਹੁੰ ਸਹਿਜ-ਸੁਭਾਅ ਹੀ ਕਹਿਣ ਲੱਗਾ ਕਿ ਮੈਂ ਕੀ ਕਰਾਂ, ਉਧਰ ਸਾਡੇ ਘਰੇ ਬਾਪੂ ਜੀ ਖੁੱਲ੍ਹਾ ਫਿਰਦਾ ਹੈ।

ਇਕ ਵਾਰ ਸੰਨ 1977 ਵਿਚ ਮੈਂ ਤੇ ਬਾਈ ਭਾਗ ਸਿੰਘ ਫ਼ਰੀਦਕੋਟ ਤੋਂ ਮੋਟਰ ਸਾਈਕਲ ’ਤੇ ਹੇਮਕੁੰਟ ਸਾਹਿਬ ਗਏ। ਰਾਹ ਵਿਚ ਪਾਉਂਟਾ ਸਾਹਿਬ ਦੇ ਨੇੜੇ ਮੋਟਰ ਸਾਈਕਲ ਦਾ ਟਾਇਰ ਫ਼ਟ ਗਿਆ ਤੇ ਅਸੀਂ ਝਾੜੀਆਂ ਵਿਚ ਜਾ ਡਿੱਗੇ। ਬਾਈ ਭਾਗ ਨੇ ਇਕ ਦਮ ਮੈਨੂੰ ਮੋਟਰ ਸਾਈਕਲ ਥੱਲਿਉਂ ਕੱਢਣ ਵਾਸਤੇ ਸਾਈਲੈਂਸਰ ਨੂੰ ਹੱਥ ਪਾ ਲਿਆ। ਬਸ ਫ਼ਿਰ ਕੀ ਸੀ; ਉਹ ਚਿੰਘਿਆੜਾਂ ਮਾਰੀ ਜਾਵੇ ਕਿ ਬਾਈ ਮਾਰ ਤਾ ਸਲੋਸ਼ਨ ਤਾਂ ਬਾਹਲਾ ਤਪਿਆ ਪਿਆ ਹੈ।

ਖ਼ੈਰ! ਅਸੀਂ ਔਖੇ-ਸੌਖੇ ਹੇਮਕੁੰਟ ਸਾਹਿਬ ਪਹੁੰਚ ਗਏ। ਉਦੋਂ ਤੱਕ ਬਾਈ ਭਾਗ ਨੇ ਪਹਿਲਾਂ ਕਦੇ ਪਹਾੜ, ਬਰਫ਼ ਤੇ ਬੱਦਲ ਨਹੀਂ ਦੇਖੇ ਸਨ। ਇਸ ਲਈ ਉਹ ਜਦੋਂ ਕਿਤੇ ਸੜਕ ਦੇ ਕਿਨਾਰੇ ਰੁੱਖਾਂ ਦੇ ਸਿਰਿਆਂ ਨੂੰ ਦੇਖਦਾ ਤਾਂ ਉਹ ਖ਼ੁਸ਼ੀ ਵਿਚ ਰੌਲੀ ਪਾ ਦਿੰਦਾ ਕਿ

ਵਾਹ ਭਾਈਚਾਰਿਆ ਤੂੰ ਤਾਂ ਸੁਰਗਾਂ ਦੇ ਝੂਟੇ ਦਿਵਾ-ਤੇ। ਇਉਂ ਹੀ ਜਦੋਂ ਅਸੀਂ ਬੱਦਲਾਂ ਵਿਚੋਂ ਦੀ ਲੰਘਦੇ ਤਾਂ ਉਹ ਬੋਲ ਉਠਦਾ ਕਿ ਬਾਈ ਸ਼ਾਬਾਸ਼ੇ ਤੂੰ ਇੰਦਰ ਜਿਹੇ ਦੇਵਤਿਆਂ ਦੇ ਦਰਸ਼ਨ ਕਰਾ-ਤੇ। ਇਉਂ ਹੀ ਉਹ 'ਬਾਹਲੀ ਠਾਰੀ ਹੈ; ਜੇ ਇਹ ਹੱਡਾਂ ਵਿਚ ਵੜਗੀ ਤਾਂ ਸਾਰੀ ਉਮਰ ਨਿਕਲਣੀ ਨਹੀਂ' ਤੂੰ ਭਾਈਚਾਰਿਆ ਕਿਥੇ ਫ਼ਸਾ-ਤੇ ਜਿਹਾ ਅਰਲਾਸੇਟ ਬੌੜ ਵੀ ਮਾਰਦਾ ਗਿਆ।

ਵੈਸੇ ਉਹ ਸਿਖਰ ਤੱਕ ਸਾਰਾ ਰਾਹ ਵਾਹਿਗੁਰੂ-ਵਾਹਿਗੁਰੂ ਦਾ ਜਾਪ ਜ਼ਰੂਰ ਕਰਦਾ ਗਿਆ। ਜਦੋਂ ਉਸ ਨੇ ਹੇਮਕੁੰਟ ਸਰੋਵਰ ਵਿਚ ਟੁੱਭੀ ਮਾਰੀ ਤਾਂ ਰੌਲਾ ਪਾਉਂਦਾ ਬਾਹਰ ਨੂੰ ਭੱਜਿਆ ਆਵੇ ਕਿ ਬਾਈ ਸਿੰਆਂ ਆਹ ਤਾਂ ਕਪਾਟ ਹੀ ਖੁੱਲ੍ਹ-ਗੇ। ਇਥੇ ਤਾਂ ਬਰਫ਼ ਵਿਚ ਲੱਗਣ ਵਾਲੀ ਗੱਲ ਹੋਈ ਖੜ੍ਹੀ ਹੈ; ਆਪਾਂ ਮੁੜਕੇ ਇੱਥੇ ਨੀ ਆਉਂਦੇ। ਇਸ ਤਰ੍ਹਾਂ ਹੀ ਜਦੋਂ ਅਸੀਂ ਵਾਪਸੀ 'ਤੇ ਬਾਘੇ ਪੁਰਾਣੇ ਰੈਸਟ ਹਾਊਸ ਵਿਚ ਠਹਿਰੇ ਤਾਂ ਉਸ ਨੇ ਇਤਰਾਜ਼ ਕੀਤਾ ਕਿ ਧਾਰਮਿਕ ਯਾਤਰਾ ਸਮੇਂ ਸਾਨੂੰ ਰੈਸਟ ਹੋਟਲ ਭਾਵ ਰੈਸਟ ਹਾਊਸ ਵਿਚ ਨਹੀਂ ਠਹਿਰਨਾ ਚਾਹੀਦਾ ਸੀ। ਚਲੋ, ਅਸੀਂ ਥੋੜ੍ਹੀ ਦੇਰ ਬਾਅਦ ਸੌਂ ਗਏ ਤਾਂ ਬਾਈ ਬੈੱਡ ਤੋਂ ਥੱਲੇ ਡਿੱਗ ਪਿਆ। ਜਦੋਂ ਮੈਂ ਪੁੱਛਿਆ ਕਿ ਬਾਈ ਕੀ ਹੋਇਆ ਹੈ ਤਾਂ ਉਹ ਹਰਖ਼ ਕੇ ਬੋਲਿਆ ਕਿ ਮੈਂ ਤਾਂ ਪਹਿਲਾਂ ਹੀ ਕਹਿੰਦਾ ਸੀ ਕਿ ਰੈਸਟ ਹੋਟਲ ਨੂੰ ਰਹਿਣ ਦੇਹ। ਲੈ ਹੁਣ ਮੈਂ ਕੀ ਕਰਾਂ; ਇਥੇ ਤਾਂ ਮੰਜਿਆਂ ਦੇ ਬਾਹੀਆਂ ਹੀ ਨਹੀਂ ਲੱਗੀਆਂ, ਇਸ ਵਾਸਤੇ ਮੈਂ ਥੱਲੇ ਡਿੱਗ ਪਿਆ ਹਾਂ।

ਇਥੇ ਮੈਨੂੰ ਸਾਡੀ ਇਕ ਹੋਰ ਯਾਤਰਾ ਦੀ ਗੱਲ ਚੇਤੇ ਆਈ ਹੈ ਕਿ ਮੈਂ ਸਿਵਲ ਸਰਵਿਸ ਦਾ ਇਮਤਿਹਾਨ ਪਾਸ ਕਰਨ ਵੇਲੇ ਸਿਰਸੇ ਨੈਸ਼ਨਲ ਕਾਲਜ ਵਿਚ ਪ੍ਰੋਫ਼ੈਸਰ ਹੁੰਦਾ ਸੀ। ਉਦੋਂ ਮੇਰੇ ਮਨ ਵਿਚ ਆਈ ਕਿ ਮੈਂ ਸ਼ਰਧਾ ਵਜੋਂ ਬਰਾੜੇ ਵਾਲੇ ਬਾਬਾ ਜੀ ਦੇ ਧਾਮ ਤਕ ਪੈਦਲ ਚਲ ਕੇ ਜਾਵਾਂ। ਇਸ ਵਾਸਤੇ ਮੈਂ ਬਾਈ ਭਾਗ ਨੂੰ ਨਾਲ ਲੈ ਕੇ ਮੰਡੀ ਡਬਵਾਲੀ ਕੋਲ ਆਪਣੇ ਪਿੰਡ ਤੋਂ ਬਾਈ ਭਾਗ ਨੂੰ ਨਾਲ ਲੈ ਕੇ ਚਲ ਪਿਆ। ਖ਼ੈਰ, ਅਸੀਂ ਚਲਦੇ-ਚਲਦੇ ਜਦੋਂ ਇਕ ਰਾਤ ਨੂੰ ਪਟਿਆਲੇ ਪਹੁੰਚੇ ਤਾਂ ਦਸਵੇਂ ਪਾਤਿਸ਼ਾਹ ਦਾ ਜਨਮ ਦਿਹਾੜਾ ਮਨਾਇਆ ਜਾ ਰਿਹਾ ਸੀ।

ਜ਼ਾਹਿਰ ਹੈ ਕਿ ਗੁਰਦੁਆਰਾ ਦੁੱਖ ਨਿਵਾਰਨ ਸਾਹਿਬ ਵਿਚ ਰੋਸ਼ਨੀਆਂ ਦੀ ਬਹੁਤ ਹੀ ਜ਼ਿਆਦਾ ਜਗਮਗਾਹਟ ਸੀ। ਬਾਈ ਭਾਗ ਸਿੰਘ ਨੇ ਪਹਿਲਾਂ ਕਦੇ ਇਹੋ-ਜਿਹਾ ਜਲੌਅ ਨਹੀਂ ਸੀ ਦੇਖਿਆ। ਇਸ ਵਾਸਤੇ ਉਸ ਨੇ ਸਮਝਿਆ ਕਿ ਅਸੀਂ ਕਿਸੇ ਸੇਠ ਦੇ ਵਿਆਹ 'ਤੇ ਆ ਗਏ ਹਾਂ। ਖ਼ੈਰ! ਜਦੋਂ ਅਸੀਂ ਮੱਥਾ ਟੇਕਣ ਲੱਗੇ ਤਾਂ ਬਾਈ ਬਾਹਰ ਨੂੰ ਭੱਜ ਉਠਿਆ। ਮੈਂ ਮੱਥਾ ਟੇਕਣ ਉਪਰੰਤ ਉਸ ਨੂੰ ਬਾਹਰ ਆ ਕੇ ਪੁਛਿਆ ਕਿ ਬਾਈ ਤੂੰ ਮੱਥਾ ਕਿਉਂ ਨਹੀਂ ਟੇਕਿਆ ਤਾਂ ਉਹ ਮੇਰੇ ਗਲ ਪੈ ਗਿਆ ਕਿ ਮੈਂ ਉਸ ਨੂੰ ਪਹਿਲਾਂ ਕਿਉਂ ਨਹੀਂ ਦੱਸਿਆ ਕਿ ਆਪਾਂ 'ਮਹਾਰਾਜ' ਕੋਲ ਚੱਲੇ ਹਾਂ ਤਾਂ ਕਿ ਮੈਂ ਜ਼ਰਦੇ ਵਾਲੀ ਪੁੜੀ ਤਾਂ ਘੱਟੋ-ਘੱਟ ਬਾਹਰ ਸੁੱਟ ਆਉਂਦਾ। ਸੋ, ਨਾਂ ਤਾਂ ਇਹ ਬਨਾਵਟੀ ਕਹਾਣੀਆਂ ਹਨ ਤੇ ਨਾਂ ਹੀ ਬਨਾਉਟੀ ਹਾਸਾ

ਹੈ। ਇਹ ਤਾਂ ਸਿੱਧੇ-ਪਧਰੇ ਮਿੱਟੀ ਨਾਲ ਮਿੱਟੀ ਹੁੰਦੇ ਜੱਟ-ਬਾਵਿਆਂ ਦੀ ਬਾਤਾਂ ਹਨ।

ਜਦੋਂ ਬਾਈ ਭਾਗ ਸਿੰਘ ਦੀਆਂ ਗੱਲਾਂ ਚਲ ਰਹੀਆਂ ਹਨ ਤਾਂ ਇਥੇ ਉਸ ਦੇ ਸਕੇ ਤਾਏ ਸ੍ਰ: ਧਿਆਨ ਸਿੰਘ ਦੇ ਪੁਤਰ ਬਾਈ ਜੁਗਿੰਦਰ ਸਿੰਘ ਦੀ ਗੱਲ ਵੀ ਕਰਨੀ ਬਣਦੀ ਹੈ। ਇਨ੍ਹਾਂ ਦੋਨੋਂ ਭਾਈਆਂ ਦਾ ਕੱਦ ਛੇ ਫੁੱਟ ਚਾਰ ਇੰਚ ਦੇ ਕਰੀਬ ਸੀ। ਜਦੋਂ ਵੀ ਕਿਤੇ ਤੂੜੀ ਦਾ ਕੁੱਪ ਬੰਨਣਾ ਹੁੰਦਾ ਤਾਂ ਦਸ ਫੁੱਟ ਦੀ ਉਚਾਈ ਤਕ ਇਹ ਦੋਨੋਂ ਜਣੇ ਬਿਨਾਂ ਪੌੜੀ ਤੋਂ ਤੂੜੀ ਦੀਆਂ ਪੰਡਾਂ ਕੁੱਪ 'ਤੇ ਸੁੱਟ ਦਿੰਦੇ ਸਨ। ਇਸ ਲਈ ਆਮ ਤੌਰ 'ਤੇ ਇਨ੍ਹਾਂ ਭਰਾਵਾਂ ਨੂੰ ਕੁੱਪ ਬੰਨਣ ਵੇਲੇ ਪਿੰਡ ਵਾਲੇ ਵਾਹਰ 'ਤੇ ਸੱਦੀ ਰਖਦੇ ਸਨ। ਇਨ੍ਹਾਂ ਬਾਰੇ ਇਕ ਸੱਚੀ ਗੱਲ ਹੈ ਕਿ ਜਦੋਂ ਅਸੀਂ ਆਪਣਾ ਪੁਰਾਣਾ ਘਰ ਢਹਿਣ ਉਪਰੰਤ ਉਸ ਦੀ ਥਾਂ ਹੁਣ ਵਾਲਾ ਨਵਾਂ ਘਰ ਬਣਾਇਆ ਤਾਂ ਲੈਂਟਰ ਪਾਉਣ ਵੇਲੇ ਇਨ੍ਹਾਂ ਦੋਨੋਂ ਭਾਈਆਂ ਨੇ ਪੌੜੀ ਤੋਂ ਬਗੈਰ ਹੀ ਸਾਰਾ ਕੰਕਰੀਟ-ਮਸਾਲਾ ਸਟੂਲਾਂ 'ਤੇ ਖੜ੍ਹ ਕੇ ਮਿਸਤਰੀਆਂ ਨੂੰ ਹੱਥੋ-ਹੱਥੀ ਛੱਤਾਂ 'ਤੇ ਫੜਾਇਆ। ਇਹ ਨਜ਼ਾਰਾ ਵੇਖ ਕੇ ਆਏ-ਗਏ ਵੇਖਣ ਵਾਲੇ ਲੋਕਾਂ ਦਾ ਮਨ ਬਾਗੋ-ਬਾਗ ਹੋ ਜਾਂਦਾ ਸੀ ਤੇ ਕੰਮ ਵੀ ਫਟਾ-ਫਟ ਨੇਪਰੇ ਚੜ੍ਹ ਜਾਂਦਾ ਸੀ।

ਇਸ ਪ੍ਰਸੰਗ ਵਿਚ ਜਿਵੇਂ ਪਹਿਲਾਂ ਵੀ ਜ਼ਿਕਰ ਆਇਆ ਹੈ ਕਿ ਕੁਦਰਤ ਦੀ ਮੇਰੇ 'ਤੇ ਇੰਨੀ ਕੁ ਕ੍ਰਿਪਾ ਹੀ ਰਹੀ ਹੈ ਕਿ ਮੈਨੂੰ ਮੌਕੇ ਮੁਤਾਬਕ ਕੋਈ ਨਾ ਕੋਈ ਮਜ਼ਾਕੀਆ ਗੱਲ ਫੁਰਦੀ ਰਹਿੰਦੀ ਹੈ। ਸਗੋਂ ਸਰਵਿਸ ਸਮੇਂ ਕਈ ਵਾਰ ਤਣਾਅ ਪੂਰਨ ਮਾਹੌਲ ਵਿਚ ਤਾਂ ਖਾਸ ਕਰਕੇ ਕਈ ਮਜ਼ਾਹੀਆ ਪ੍ਰਸੰਗ ਇਉਂ ਦਿਮਾਗ ਵਿਚ ਆਉਂਦੇ ਸਨ ਕਿ ਜਿਵੇਂ ਰੱਬੋਂ ਹੀ ਕਾਮਪੋਜ਼ ਵਰਗੀ ਦਵਾਈ ਦਾ ਕੋਈ ਗੱਫਾ ਮਿਲ ਗਿਆ ਹੋਵੇ। ਮੈਂ ਸਮਝਦਾ ਹਾਂ ਕਿ ਜੇ ਤੁਹਾਡੀ ਜ਼ਿੰਦਗੀ ਵਿਚ ਕੁਲ ਮਿਲਾ ਕੇ ਸਬਰ-ਸਬੂਰੀ ਤੇ ਸੰਤੋਖ ਹੈ ਤਾਂ ਤੁਸੀਂ ਜ਼ਿੰਦਗੀ ਦਾ ਲੁਤਫ਼ ਆਮ ਦੁਨੀਆਂਦਾਰਾਂ ਨਾਲੋਂ ਵਧ ਉਠਾ ਸਕਦੇ ਹੋ।

ਇਸ ਸਬੰਧ ਵਿਚ ਮੈਨੂੰ ਆਪਣੀ ਇਕ ਗੱਲ ਯਾਦ ਆਈ ਹੈ, ਜੋ ਕਿ ਬੇਸ਼ੱਕ ਨਿੱਕੀ ਜਿਹੀ ਹੈ, ਪਰ ਆਪਣੇ ਆਪ ਵਿਚ ਬੜੀ ਅਹਿਮ ਹੈ। ਅਸੀਂ ਪੰਜਾਬੀ ਵਾਜਿਬ ਤੌਰ 'ਤੇ ਪ੍ਰਾਹੁਣਚਾਰੀ ਕਰਕੇ ਬੜੇ ਪ੍ਰਸਿੱਧ ਹਾਂ। ਇਸ ਪ੍ਰਥਾਇ ਮੇਰੇ ਯਾਰ-ਬੇਲੀ ਗਵਾਹ ਹਨ ਕਿ ਜਦੋਂ ਕੋਈ ਸੱਜਣ ਮੇਰੇ ਘਰ ਆਉਣ ਦੀ ਖਾਹਿਸ਼ ਜ਼ਾਹਿਰ ਕਰਦਾ ਸੀ ਤਾਂ ਮੈਂ ਉਸ ਨੂੰ ਅਕਸਰ ਹੀ ਖਿੜੇ-ਮੱਥੇ ਆਖਦਾ ਸੀ ਕਿ 'ਦਰਵਾਜ਼ਾ ਖੁੱਲ੍ਹਾ ਹੈ, ਬਸ ਲੰਘ ਆਉ; ਕੁੱਤਾ ਬੰਨ੍ਹਿਆ ਹੈ ਤੇ ਚਾਹ ਦਾ ਪਤੀਲਾ ਵੀ ਧਰਿਆ ਪਿਆ ਹੈ।' ਹੁਣ ਇਸ ਇਕ ਵਾਕ ਵਿਚ ਪ੍ਰਾਹੁਣਚਾਰੀ ਦਾ ਨਿੱਘਾ ਸੱਦਾ ਵੀ ਹੈ ਅਤੇ ਇਸ ਵਿਚ ਹਾਸਰਸੀ ਰੰਗ ਵੀ ਹੈ। ਪਰ ਇਸ ਦੇ ਉਲਟ ਜ਼ਿਕਰਯੋਗ ਹੈ ਕਿ ਜਿਹੜੇ ਲੋਕ ਕਿਸੇ ਨੂੰ ਸੱਦਾ ਦੇ ਕੇ ਅਗਰ-ਮਗਰ ਕਰਦੇ ਹਨ ਤਾਂ ਸਮਾਜ ਉਨ੍ਹਾਂ ਬਾਰੇ 'ਨਿਉਂਦਾ ਦੇ ਕੇ ਜਿੰਦਾ ਲਾਉਣ' ਜਿਹਾ ਵਿਅੰਗ ਪੂਰਨ ਫਤਵਾ ਵੀ ਦੇ ਦਿੰਦਾ ਹੈ।

ਇਥੇ ਜ਼ਿਕਰਯੋਗ ਹੈ ਕਿ 'ਬਰੈਵਿਟੀ ਇਜ਼ ਦੀ ਸੋਲ ਆਫ਼ ਵਿਟ' ਅਰਥਾਤ ਮਖੌਲ-

ਮਜ਼ਾਕ ਤੇ ਹਾਜ਼ਰ-ਜੁਆਬੀ ਨਾਲ ਗੜਗੁਚ ਸੰਖੇਪਤਾ ਹੀ ਹਾਸੇ-ਠੱਠੇ ਦੀ ਰੂਹ ਹੁੰਦੀ ਹੈ। ਜਿਸ ਇਨਸਾਨ ਵਿਚ ਖੁਸ਼ੀ ਦਾ ਅਹਿਸਾਸ ਨਹੀਂ, ਉਸ ਦੀ ਜ਼ਿੰਦਗੀ ਵਿਚ ਜੀਵਨ-ਸੰਗੀਤ ਹੀ ਨਹੀਂ ਹੈ। ਇਸ ਲਈ ਜ਼ਾਹਿਰ ਹੈ ਕਿ ਸਾਡੇ ਹਾਸੇ ਤੇ ਖੁਸ਼ੀਆਂ ਸਾਡੇ ਹਸਦੇ ਮਨਾਂ ਤੇ ਬਾਘੀ ਪਾਉਂਦੇ ਦਿਲਾਂ ਦੀ ਰੂਹ ਬਣਦੇ ਹਨ। ਇਸ ਸਬੰਧ ਵਿਚ ਕਿਸੇ ਵੀ ਬੰਦੇ ਦੇ ਸੁਭਾਅ ਵਿਚ ਜੇ ਹਾਸਾ, ਵਿਅੰਗ ਜਾਂ ਮਜ਼ਾਹੀਆ ਅੰਸ਼ ਹੈ ਤਾਂ ਸਮਝੋ ਲਉ ਕਿ ਉਹ ਕੁਦਰਤੀ ਤੌਰ ’ਤੇ ਹੀ ਆਮ ਲੋਕਾਂ ਨਾਲੋਂ ਚੰਗਾ ਹੋਵੇਗਾ। ਪਰ ਜੇ ਕਿਸੇ ਬੰਦੇ ਵਿਚ ਹਸਣ-ਹਸਾਉਣ ਦੀ ਕੁਵਤ ਨਾ ਹੋਵੇ ਤਾਂ ਲੋਕ ਉਸ ਨੂੰ ਸ਼ਖਸੀ ਤੌਰ ’ਤੇ ਰੁੱਖਾ ਤੇ ਹਾਸੇ-ਖੁਸ਼ੀ ਤੋਂ ਸੱਖਣਾ ਮੰਨਦੇ ਹਨ।

ਇਸ ਸਬੰਧ ਵਿਚ ਅੰਗਰੇਜ਼ ਅਜਿਹੇ ਬੰਦੇ ਨੂੰ ‘ਮੈਨ ਹੈਜ਼ ਨੋ ਮਿਊਜ਼ਿਕ’ ਦੀ ਟਾਂਚ ਮਾਰਦੇ ਹਨ। ਇਸ ਦਾ ਭਾਵ ਇਹ ਹੈ ਕਿ ਜਿਸ ਇਨਸਾਨ ਵਿਚ ਖੁਸ਼ੀ ਦਾ ਅਹਿਸਾਸ ਹੀ ਨਹੀਂ ਹੈ, ਉਸ ਦੀ ਸ਼ਖਸੀਅਤ ਵਿਚ ਜੀਵਨ-ਸੰਗੀਤ ਹੀ ਨਹੀਂ ਹੈ। ਇਥੇ ਗੌਰਤਲਬ ਹੈ ਕਿ ਇਨਸਾਨ ਵਿਚ ਕੁਦਰਤੀ ਗੁਣਾਂ ਦੇ ਨਾਲ-ਨਾਲ ਉਸ ਦੇ ਹਾਸੇ-ਖੁਸ਼ੀਆਂ ਦੇ ਦੁਸ਼ਮਣ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਵੀ ਮੌਜੂਦ ਹੁੰਦੇ ਹਨ। ਸਗੋਂ ਬੰਦੇ ਦੀ ਆਪਣੀ ਹਉਮੈ ਵੀ ਤਾਂ ਅਕਸਰ ਹੀ ਉਸ ਦੀਆਂ ਖੁਸ਼ੀਆਂ ਦਾ ਵਧ ਚੜ੍ਹ ਕੇ ਘਾਣ ਕਰਦੀ ਹੈ।

ਇਕ ਪਾਸੇ ਮਨੁੱਖੀ ਹਉਮੈ ਤੇ ਦੂਜੇ ਪਾਸੇ ਇਨਸਾਨੀ ਅਕਲ, ਸ਼ਾਇਸਤਗੀ ਭਾਵ ਸੋਹਜ ਤੇ ਕਰੀਨਾ ਅਰਥਾਤ ਦਸਤੂਰ ਦਾ ਜਦੋਂ ਵੀ ਕਿਤੇ ਟਕਰਾਅ ਹੁੰਦਾ ਹੈ ਤਾਂ ਸਾਡੇ ਪੰਜਾਬੀ ਸਭਿਆਚਾਰ ਦੇ ਅਖਾਣ ‘ਨਿਤਰੂਗੀ ਵੜੇਵੇਂ ਖਾਣੀ; ਜਦੋਂ ਕੁੰਢੀਆਂ ਦੇ ਸਿੰਗ ਫਸਗੇ’ ਅਨੁਸਾਰ ਅਕਲ ਤੇ ਸ਼ਾਊਰ ਅਕਸਰ ਹੀ ਹੈਂਕੜ ਤੇ ਹੰਕਾਰ ਦੀਆਂ ਨਰਦਾਂ ਪੁੱਠੀਆਂ ਪਾ ਦਿੰਦੇ ਹਨ। ਬਸ ਸਿਆਣਾ ਬੰਦਾ ਆਪਣੀ ਸੰਖੇਪ ਜਿਹੀ ਟੋਟਕਾ ਮਾਤਰ ਗੱਲ ਕਹਿ ਜਾਂਦਾ ਹੈ ਅਤੇ ਕਰੋਧੀ ਜਿਹਾ ਵਿਰੋਧੀ ਬਸ ਦੰਦ ਹੀ ਕਰੀਚਦਾ ਰਹਿ ਜਾਂਦਾ ਹੈ।

ਇਸ ਸਬੰਧ ਵਿਚ ਸਭਿਅਤਾ ਦੇ ਸ਼ੁਰੂ ਤੋਂ ਹੀ ਇਤਿਹਾਸ ਨੇ ਕੁਝ ਸਿੱਖਿਆ ਦਾਇਕ ਘਟਨਾਵਾਂ ਨੂੰ ਆਪਣੇ ਵਿਚ ਸਮੋਅ ਕੇ ਰੱਖਿਆ ਹੈ। ਯੂਨਾਨੀ ਸਭਿਅਤਾ ਦੇ ਧੁਰੰਧਰ ਦਾਰਸ਼ਨਿਕ ਸੁਕਰਾਤ ਦੀ ਘਰਵਾਲੀ ਬੜੀ ਗੁਸੈਲ ਸੀ। ਇਕ ਦਿਨ ਸੁਕਰਾਤ ਆਪਣੇ ਚੇ ਲਿਆਂ ਨਾਲ ਕਿਤੇ ਬਾਹਰ ਜਾ ਰਿਹਾ ਸੀ। ਜਦੋਂ ਉਹ ਆਪਣੇ ਘਰ ਦਾ ਦਰਵਾਜ਼ਾ ਟੱਪੇ ਤਾਂ ਉਤੋਂ ਛੱਜੇ ਤੋਂ ਸੁਕਰਾਤ ਦੀ ਧਰਮ ਪਤਨੀ ਨੇ ਉਨ੍ਹਾਂ ’ਤੇ ਪਾਣੀ ਦੀ ਬਾਲਟੀ ਡੋਲ ਦਿਤੀ। ਬਹਿਹਾਲ, ਇਸ ਸਥਿਤੀ ਵਿਚ ਜੇ ਮੈਂ ਤੂੰ ਹੁੰਦੇ ਤਾਂ ਸਮਝੋ ਕਿ ਸਾਡੇ ਸਭਿਆਚਾਰ ਅਨੁਸਾਰ ਸਾਡੀ ਕਥਿਤ ਸੋਝੀ ਤੇ ਅਕਲਮੰਦੀ ਨੇ ਖੁਲ੍ਹੀ-ਖੇਡ ਖੇਡਕੇ ਮੀਆਂ-ਬੀਵੀ ਨੂੰ ਆਪਸ ਵਿਚ ਜੁੰਡੋ-ਜੁੰਡੀ ਕਰਾ ਦੇਣਾ ਸੀ। ਖੈਰ! ਭਲੇ ਨੂੰ ਅੱਗੇ ਸੁਕਰਾਤ ਸੀ, ਉਹ ਆਪਣੀ ਘਰਵਾਲੀ ਨੂੰ ਮੁਖਾਤਿਬ ਹੋ ਕੇ ਕਹਿਣ ਲੱਗਾ ਕਿ ਹੁਣ ਤਕ ‘ਬਿਨ ਬਾਦਲ ਬਰਸਾਤ’ ਹੁੰਦੀ ਸੁਣਦੇ ਆਏ ਹਾਂ; ਲੈ ਤੇਰਾ ਧੰਨਵਾਦ ਕਿਉਂਕਿ ਤੂੰ ਅਜ ਸਾਨੂੰ ਇਹ ਨਜ਼ਾਰਾ ਵੀ ਦਿਖਾ ਹੀ ਦਿਤਾ ਹੈ।

ਇਸ ਤਰ੍ਹਾਂ ਹੀ ਸਿਆਣੇ ਬੰਦਿਆਂ ਦੀ ਗੱਲ ਕਰਦੇ ਹੋਏ ਮੰਨਣਾ ਬਣਦਾ ਹੈ ਕਿ ਅਕਲਮੰਦ ਲੋਕ ਉਹ ਹੀ ਹੁੰਦੇ ਹਨ, ਜੋ ਆਪਣੇ ਕਰੋਧ, ਗੁੱਸੇ ਤੇ ਹਉਮੈ ਨੂੰ ਕੰਟਰੋਲ ਕਰ ਲੈਂਦੇ ਹਨ। ਇਸ ਸਬੰਧ ਵਿਚ ਇੰਗਲੈਂਡ ਦੇ ਦੋ ਸੰਸਾਰ ਪ੍ਰਸਿੱਧ 'ਜੀ ਕੇ ਚੈਸਟਰਟਨ' ਤੇ 'ਜਾਰਜ ਬਰਨਾਰਡ ਸ਼ਾਅ' ਜਿਹੇ ਬੌਧਿਕ-ਮਹਾਂਰਥੀਆਂ ਦਾ ਜ਼ਿਕਰ ਹੈ ਕਿ ਇਕ ਵਾਰ ਦੋਨੋਂ ਇਕ ਪਾਰਕ ਦੀ ਪਗਡੰਡੀ 'ਤੇ ਜਾ ਰਹੇ ਸਨ। ਚੈਸਟਰਟਨ ਬਹੁਤ ਮੋਟਾ ਸੀ, ਇਸ ਲਈ ਉਸ ਨੇ ਮਖੌਲੀਆ ਜਿਹੇ ਅੰਦਾਜ਼ ਵਿਚ ਬਾਂਹਾਂ ਫੈਲਾਅ ਕੇ ਕਿਹਾ ਕਿ ਮੈਂ ਮੂਰਖਾਂ ਨੂੰ ਆਪਣੇ ਨੇੜੇ ਤੋਂ ਵੀ ਨਹੀਂ ਲੰਘਣ ਦਿੰਦਾ। ਅੱਗੋਂ ਜੀ ਬੀ ਸ਼ਾਅ ਨੇ ਬੜੇ ਤਹੱਮਲ ਤੇ ਅਦਬ ਨਾਲ ਸਿਰ ਝੁਕਾ ਕੇ ਚੈਸਟਰਟਨ ਨੂੰ ਉਤਰ ਦਿਤਾ ਕਿ ਮੈਂ ਮੂਰਖਾਂ ਦਾ ਰਸਤਾ ਕਦੇ ਵੀ ਨਹੀਂ ਰੋਕਦਾ। ਬਸ ਫਿਰ ਕੀ ਸੀ; ਦੋਨੋਂ ਮਹਾਨ ਸਾਹਿਤਕਾਰ ਗੱਲਵਕੜੀ ਵਿਚ ਬੱਝੇ ਪਏ ਸਨ।

ਖੈਰ! ਜਾਰਜ ਬਰਨਾਰਡ ਸ਼ਾਅ ਤਾਂ ਹਾਸੇ-ਮਜ਼ਾਕ ਦੇ ਸਿਲਸਿਲੇ ਵਿਚ ਸੰਸਾਰ ਪ੍ਰਸਿੱਧ ਕਾਮੇਡੀਅਨ ਚਾਰਲੀ ਚੈਪਲਿਨ ਨਾਲ ਮੜਿਕਦਾ ਸੀ। ਇਕ ਵਾਰੀ ਸ਼ਾਅ ਨੂੰ ਕਿਸੇ ਬੇਹੱਦ ਖ਼ੂਬਸੂਰਤ ਅਦਾਕਾਰਾ ਨੇ ਵਿਆਹ ਦੀ ਪੇਸ਼ਕਸ਼ ਕੀਤੀ ਤੇ ਕਿਹਾ ਕਿ ਜੇ ਸਾਡੀ ਸੰਤਾਨ ਮੇ ਰੇ ਵਰਗੀ ਸੋਹਣੀ ਤੇ ਤੇਰੇ ਵਰਗੀ ਅਕਲਮੰਦ ਹੋ ਗਈ ਤਾਂ ਉਨ੍ਹਾਂ ਦੇ ਵਾਰੇ ਹੀ ਨਿਆਰੇ ਹੋ ਜਾਣਗੇ। ਇਥੇ ਗੌਰਤਲਬ ਹੈ ਕਿ ਉਹ ਅਦਾਕਾਰ ਔਰਤ ਸੋਹਣੀ ਤਾਂ ਰੱਜ ਕੇ ਸੀ, ਪਰ ਨਾਲ ਹੀ ਵਾਹਵਾ ਬੇਵਕੂਫ਼ ਵੀ ਸੀ। ਉਧਰ ਸ਼ਾਅ ਬੇਸ਼ੱਕ ਬੇਹੱਦ ਅਕਲਮੰਦ ਬੰਦਾ ਸੀ, ਪਰ ਖਾਸਾ ਬਦਸੂਰਤ ਵੀ ਸੀ। ਇਸ ਲਈ ਉਹ ਸਾਹਿਤ ਦਾ ਸ਼ਾਹ-ਸੁਆਰ ਸ਼ਾਅ ਅੱਗੋਂ ਬੋਲਿਆ; ਪਰ ਮੈਡਮ ਅਕਲ ਪੱਖੋਂ ਜੇ ਸਾਡੀ ਔਲਾਦ ਤੇਰੇ ਵਾਂਗ ਅਤੇ ਸ਼ਕਲ ਪੱਖੋਂ ਮੇਰੇ 'ਤੇ ਚਲੀ ਗਈ ਤਾਂ ਸੋਚ ਲੈ ਕਿ ਇਹੋ-ਜਿਹੀ 'ਜੱਗੋਂ ਤੇਰਵੀਂ' ਹੋਣ 'ਤੇ ਫਿਰ ਆਪਾਂ ਕੀ ਕਰਾਂਗੇ।

ਬਹਿਰਹਾਲ, ਇਨਸਾਨੀ ਫਿਤਰਤ ਦੇ ਇਸ ਸਬੰਧ ਵਿਚ ਇਹ ਗੌਰਤਲਬ ਹੈ ਅਸੀਂ ਹਰ ਚੰਗੀ ਗੱਲ ਦੇ ਕਰਤਾ-ਧਰਤਾ ਬਣ ਕੇ ਹਰ ਚੰਗੇ ਕੰਮ ਨੂੰ ਆਪਣੇ ਨਾਮ ਕਰ ਲੈਂਦੇ ਹਾਂ ਅਤੇ ਹਰ ਮਾੜੀ ਘਟਨਾ ਦਾ ਦੋਸ਼ ਦੂਜੇ ਦੇ ਸਿਰ ਮੜ੍ਹ ਦਿੰਦੇ ਹਾਂ। ਸਗੋਂ ਸਮਾਜਿਕ ਤੌਰ 'ਤੇ ਅਸੀਂ ਰੱਬ ਦੀ ਰਜ਼ਾ ਵਿਚ ਰਹਿਣ ਦੇ ਆਦੀ ਹੀ ਨਹੀਂ ਹਾਂ। ਸਾਨੂੰ 'ਬਲੇਮ-ਗੇਮ' ਦੀ ਇੰਨੀ ਮੁਹਾਰਤ ਹੈ ਕਿ ਅਸੀਂ ਸਬਰ-ਸੰਤੋਖ ਵਾਲੇ ਲੋਕਾਂ ਦੀ ਇਕ ਲੋਕ ਧਾਰਨਾ 'ਸਿੱਕਾ ਖੋਟਾ ਆਪਣਾ; ਬਾਣੀਏ ਨੂੰ ਕੀ ਦੋਸ਼' ਨੂੰ ਮੁਢੋ-ਸੁਢੋਂ ਹੀ ਨਕਾਰ ਦਿੰਦੇ ਹਾਂ। ਸਾਡੇ ਅਜੋਕੇ ਸਮਾਜਿਕ ਜੀਵਨ ਵਿਚ ਅਸੀਂ ਆਪਣੇ ਕਰਮ-ਕਿਸਮਤ ਦਾ ਦੋਸ਼ ਵੀ ਰੱਬ ਦੇ ਸਿਰ ਮੜ੍ਹਨ ਦੇ ਆਦੀ ਹਾਂ। ਸਾਡੀ ਇਸ ਬਲੇਮ-ਗੇਮ ਭਾਵ ਦੂਜੇ ਨੂੰ ਜ਼ਿੰਮੇਵਾਰ ਤੇ ਦੋਸ਼ੀ ਠਹਿਰਾਉਣ ਵਿਚ ਤਾਂ ਅਸੀਂ ਆਂਢ-ਗੁਆਂਢ ਤਾਂ ਕੀ; ਸਗੋਂ ਆਪਣੇ ਮਾਪਿਆਂ ਤੇ ਬੱਚਿਆਂ ਨੂੰ ਵੀ ਨਹੀਂ ਬਖਸ਼ਦੇ।

ਸਗੋਂ ਇਸ ਸੰਦਰਭ ਵਿਚ ਚਾਹੀਦਾ ਤਾਂ ਇਹ ਹੈ ਕਿ ਇਨਸਾਨ ਕਿਸੇ ਦੂਜੇ ਵਿਚ ਨੁਕਸ ਕੱਢਣ ਤੋਂ ਪਹਿਲਾਂ ਆਪਾ-ਚੀਨਣ ਵਾਸਤੇ ਆਪਣੇ ਅੰਦਰ ਝਾਤੀ ਮਾਰੇ। ਇਸ

ਤਰ੍ਹਾਂ ਫਿਰ ਕਿਸੇ ਵੀ ਮਨੁੱਖ ਲਈ ਲਾਜ਼ਮੀ ਹੈ ਕਿ ਉਹ ਆਤਮ-ਚਿੰਤਨ ਕਰਕੇ ਆਪਣੇ ਆਪ ਨੂੰ ਬੰਦੇ ਤੋਂ ਇਨਸਾਨ ਬਣਾਉਣ ਲਈ ਯਤਨਸ਼ੀਲ ਹੋਵੇ। ਇਸ ਵਾਸਤੇ ਮਨੁੱਖਤਾ ਤੋਂ ਮਾਨਵਤਾ ਦੀ ਪੌੜੀ ਚੜ੍ਹਨ ਲਈ ਜ਼ਰੂਰੀ ਹੈ ਕਿ ਕੋਈ ਵੀ ਮਨੁੱਖ ਮਾਨਵੀ ਅਸੂਲਾਂ 'ਤੇ ਚਲਦਾ ਹੋਇਆ ਆਪਣਾ ਆਤਮਿਕ ਸੁਧਾਰ ਕਰੇ।

ਬਹਿਰਹਾਲ, ਇਸ ਤਰ੍ਹਾਂ ਮਨੁੱਖ ਤੋਂ ਮਾਨਵ ਬਣਨ ਦੀ ਅਭਿਲਾਸ਼ਾ ਵਿਚ ਕਿਸੇ ਨੂੰ ਸੁਧਾਰਨ ਦੀ ਬਜਾਏ ਬੰਦਾ ਪਹਿਲਾਂ ਆਪਣਾ ਆਤਮ-ਸੋਧ ਕਰੇ। ਇਸ ਸਬੰਧ ਵਿਚ ਇਥੇ ਇਸ ਧਰਤੀ 'ਤੇ ਮਨੁੱਖੀ ਹੋਂਦ-ਹਸਤੀ ਤੇ ਇਨਸਾਨੀ ਜ਼ਿੰਦਗੀ ਦਾ ਮੰਤਵ ਤੇ ਫ਼ਲਸਫ਼ਾ ਸਮਝਣ ਦੀ ਵੀ ਬੜੀ ਲੋੜ ਹੈ। ਮਹਾਤਮਾ ਬੁੱਧ ਅਨੁਸਾਰ ਇਨਸਾਨੀ ਜ਼ਿੰਦਗੀ ਤਾਂ ਬਸ ਆਪਣੇ ਪੂਰਬਲੇ ਤੇ ਵਰਤਮਾਨ 'ਕਰਮਾਂ ਦਾ ਭੁਗਤਾਨ' ਹੀ ਹੈ। ਇਸ ਪ੍ਰਥਾਇ ਬਸ ਇਹ ਰੱਬ ਹੀ ਜਾਣਦਾ ਹੈ ਕਿ ਨੇਕੀ ਤੇ ਬਦੀ ਦੇ ਇਸ ਜੀਵਨ ਮਾਰਗ 'ਤੇ ਕਿਸ ਚੰਗੇ ਜਾਂ ਮਾੜੇ ਕਰਮ ਨੇ ਕਦੋਂ ਫ਼ਲੀਭੂਤ ਹੋ ਜਾਣਾ ਹੈ। ਇਹ ਹੀ ਕਾਰਨ ਹੈ ਕਿ ਕਈ ਚੰਗੇ-ਭਲੇ ਸੱਜਣ ਸੁਚੱਜੇ ਕਾਰਜ ਕਰਦੇ ਵੀ ਜਾਨੀ-ਮਾਲੀ ਨੁਕਸਾਨ ਤਕ ਸੰਤਾਪ ਭੋਗਦੇ ਹਨ। ਜ਼ਾਹਿਰ ਹੈ ਕਿ ਉਦੋਂ ਇਸ ਸੂਰਤ ਵਿਚ ਉਨ੍ਹਾਂ ਦਾ ਕੋਈ ਮਾੜਾ ਪੂਰਬਲਾ ਕਰਮ ਉਨ੍ਹਾਂ ਦੇ ਆੜੇ ਆ ਰਿਹਾ ਹੁੰਦਾ ਹੈ। ਦੂਜੇ ਪਾਸੇ ਕਈ ਵਾਰ ਕੁਕਰਮੀ ਤੇ ਬਦ-ਬੰਦੇ ਆਪਣੇ ਘਿਨੌਣੇ ਕੰਮਾਂ ਦੇ ਬਾਵਜੂਦ ਵੀ ਫ਼ਲਦੇ-ਫੁਲਦੇ ਨਜ਼ਰ ਆਉਂਦੇ ਹਨ, ਪਰ ਅਸੀਂ ਸਾਡੇ ਇਕ ਲੋਕ ਸੂਤਰ ਮੁਤਾਬਿਕ 'ਮੰਦੇ ਕੰਮੀ ਨਾਨਕਾ ਜਦ ਕਦ ਮੰਦਾ ਹੋਏ' ਤੋਂ ਮੁਨਕਰ ਨਹੀਂ ਹੋ ਸਕਦੇ।

ਫਿਰ ਦੁਨੀਆਂ ਦੇ ਹਰ ਧਰਮ ਨੂੰ ਰੱਬ ਦੀ ਦਰਗਾਹਿ ਤੇ ਉਸ ਦੀ ਦੁਨਿਆਵੀ ਬਾਰਗਾਹਿ ਵਿਚ ਬੰਦੇ ਦੀ ਸਾਰਥਿਕ ਸੋਚ ਤੇ ਸਕਾਰਾਤਮਿਕ ਕਾਰਜਸ਼ੀਲਤਾ ਤੇ ਅਧਾਰਿਤ ਪੁਰਸ਼ਾਰਥ ਤੇ ਬੰਦਗੀ ਨੂੰ ਬੇਇੰਤਹਾ ਅਹਿਮੀਅਤ ਦਿਤੀ ਹੈ। ਫਿਰ ਗੀਤਾ-ਉਪਦੇਸ਼ ਦਾ ਸਾਰ ਤਾਂ ਇਹ ਹੀ ਹੈ ਕਿ ਮਨੁੱਖ ਤਾਂ ਬਸ ਨੇਕਦਿਲੀ ਨਾਲ ਨੇਕ-ਕੰਮ ਸਰਅੰਜਾਮ ਦਿੰਦਾ ਰਹੇ। ਇਉਂ ਅੰਤ ਨੂੰ ਆਦਮੀ ਵੀ ਨੇਕੀ ਤੇ ਪੁਰਸ਼ਾਰਥ ਦੀ ਭਾਵਨਾ ਹੀ ਇਥੇ-ਉਥੇ ਦੋ ਜਹਾਨਾਂ ਵਿਚ ਉਸ ਦੇ ਨਾਲ ਨਿਭਦੀ ਹੈ।

ਜ਼ਿਕਰਯੋਗ ਹੈ ਕਿ ਅਧਿਆਤਮ ਦੇ 'ਗੋਬਿੰਦ ਮਾਰਗ' ਦੇ ਸੰਦਰਭ ਵਿਚ ਮਨੁੱਖੀ ਜੀਵਨ ਨੂੰ ਤਾਂ ਗੁਰਬਾਣੀ ਵਿਚ "ਕਰਮਾ ਸੰਦੜਾ ਖੇਤੁ" ਕਿਹਾ ਗਿਆ ਹੈ। ਫਿਰ ਇਸ ਤੋਂ ਅੱਗੇ ਬਾਬਾ ਨਾਨਕ ਜਿਹੇ ਰੱਬ-ਰੂਪ ਮਹਾਂਪੁਰਖਾਂ ਤੇ ਪਰਮ ਮਨੁਖਾਂ ਦੇ "ਸਚਹੁ ਓਪਰਿ ਸਭ ਕੋ ਓਪਰਿ ਸਚੁ" ਅਤੇ "ਕੂੜ ਨਿਖੁਟੇ ਨਾਨਕਾ ਓੜਕਿ ਸਚੁ ਰਹੀ" ਜਿਹੇ ਅਟਲਾਧੇ ਇਲਾਹੀ ਬਚਨ ਮਨੁੱਖੀ ਜ਼ਿੰਦਗੀ ਦੇ ਕੁਲ ਫ਼ਲਸਫ਼ੇ ਦਾ ਨਿਚੋੜ ਸਾਡੇ ਸਾਹਮਣੇ ਖੁਲ੍ਹੀ ਕਿਤਾਬ ਵਾਂਗੂੰ ਰਖ ਦਿੰਦੇ ਹਨ।

ਜ਼ਿਕਰਯੋਗ ਹੈ ਕਿ ਕਿਰਸਾਣੀ ਜੀਵਨ ਦੇ ਪ੍ਰਸੰਗ ਵਿਚ ਇਥੇ ਇਕ ਵਿਲੱਖਣ ਜਿਹੀ ਗੱਲ ਵੇਖਣ ਨੂੰ ਮਿਲਦੀ ਹੈ ਕਿ ਜੱਟ ਤੇ ਖਾਸ ਕਰਕੇ ਕਿਰਸਾਣੀ ਵਰਗ ਤਾਂ ਰੱਬੀ ਬਖਸ਼ਿਸ਼

‘ਤੇ ਹੀ ਨਿਰਭਰ ਹੈ। ਇਸ ਵਾਸਤੇ ਕਿਰਸਾਣੀ ‘ਤੇ ਆਈਆਂ ਕੁਦਰਤੀ ਆਫਤਾਂ ਦੀ ਕਰੋਪੀ ਸਮੇਂ ਜੱਟ ਸਮਾਜ ਅਕਸਰ ਹੀ ਆਪਣੇ ਮਨ ਨੂੰ ਇਹ ਪ੍ਰਚਾਉਣੀ ਦੇ ਕੇ ਸਮਝਾ ਲੈਂਦਾ ਹੈ ਕਿ ਖੇਤੀ ਤਾਂ ਹੁੰਦੀ ਹੀ ਕਰਮਾਂ-ਸੇਤੀ ਹੈ। ਇਸ ਵਾਸਤੇ ਕਿਰਸਾਣੀ ਜੀਵਨ ਸ਼ੈਲੀ ’ਤੇ ਨਿਰਭਰ ਸਾਰੇ ਕਿਰਸਾਣ, ਹੋਰ ਵੀ ਕਿੰਨੇ ਹੀ ਮਿਹਨਤੀ ਤੇ ਕਿੱਤਾ ਮੁਖੀ ਵਰਗਾਂ ਦੀ ਰੱਬ ਦੀ ਰਜ਼ਾ ਵਿਚ ਆਸਥਾ ਤੇ ਵਿਸ਼ਵਾਸ ਅਟੁਟ ਤੇ ਕਾਬਿਲੇ-ਮਿਸਾਲ ਹੁੰਦਾ ਹੈ।

ਨਿਰਸੰਦੇਹ ਸਬਰ-ਸੰਤੋਖ ਦੇ ਇਸ ਚਲ ਰਹੇ ਸੰਦਰਭ ਵਿਚ ਇਕ ਤਸਵੀਰ ਦੇ ਕੋਝੇ ਤੇ ਪੁੱਠੇ ਪਾਸੇ ਵਜੋਂ ਸਮਾਜ ਦੇ ਲੋਭੀ-ਲਾਲਚੀ ਵਰਗ ਦੀ ਮਾਨਸਿਕਤਾ ਅਕਸਰ ਹੀ ਸਾਡੇ ਇਕ ਅਖਾਣ ‘ਬੇਸ਼ਰਮ ਦੀ ਡੁੱਲ ਗਈ ਦਾਲ ਤੇ ਉਹ ਕਹਿੰਦਾ ਚਲੋ ਠਾਰ ਕੇ ਖਾਵਾਂਗੇ’ ਅਨੁਸਾਰ ਹੁੰਦੀ ਹੈ। ਫਿਰ ਆਖਿਰ ਨੂੰ ਕਿਉਂਕਿ ਅਜਿਹੀ ਹਉਮੈ ਦੇ ਮਾਰੇ ਲੋਕ ਖਾਸ ਕਰਕੇ ਕੁਦਰਤ ਤੇ ਆਪਣੇ-ਆਪ ਨਾਲ ਅਣਚਾਹਿਆ ਜਿਹਾ ਸਮਝੌਤਾ ਤਾਂ ਕਰਦੇ ਹਨ, ਪਰ ਇਨ੍ਹਾਂ ਦਾ ਹਾਲ ਮਜਬੂਰੀ ਵਸ ‘ਬੱਕਰੀ ਦੁਧ ਤਾਂ ਦਿੰਦੀ ਹੈ, ਪਰ ਮੀਂਗਣਾਂ ਪਾ ਕੇ’ ਵਾਲੀ ਕਹਾਵਤ ਅਨੁਸਾਰ ਹੀ ਹੁੰਦਾ ਹੈ।

ਗੱਲ ਮੁਕੀ! ਸਾਡਾ ਲੋਟੂ-ਖੋਟੂ ਸਮਾਜ ਧਰਮ ਤੇ ਨੀਤੀ ਬਚਨਾਂ ਨੂੰ ਤਾਂ ਸਮਝਦਾ ਹੈ, ਪਰ ਇਸ ਦੇ ਬਾਵਜੂਦ ਵੀ ਆਪਣੇ ਹਰ ਤਰ੍ਹਾਂ ਦੇ ਅਨੈਤਿਕ ਤੇ ਗੈਰ-ਕਾਨੂੰਨੀ ਕਾਰਿਆਂ ਦੇ ਕਾਰਨ ਆਪਣੇ ਸਦਾਚਾਰਕ, ਬੌਧਿਕ ਤੇ ਨੈਤਿਕ ਮਾਣ-ਸਵੈਮਾਣ ਦੀ ਹਾਨੀ-ਖੁਨਾਮੀ ਲਈ ਖੁਦ ਹੀ ਜ਼ਿੰਮੇਵਾਰ ਹੁੰਦਾ ਹੈ। ਸਗੋਂ ਇਹ ਲੋਕ ਆਪਣੀ ਮਾਣ-ਮਰਿਆਦਾ ਤੇ ਹਰ ਪ੍ਰਕਾਰ ਦੇ ਸਮਾਜਿਕ ਤੇ ਆਰਥਿਕ ਨੁਕਸਾਨ ਦੀ ਜ਼ਿੰਮੇਵਾਰੀ ਕਿਸੇ ਬੰਦੇ ਦੇ ਸਿਰ ਮੜ੍ਹ ਦਿੰਦੇ ਹਨ। ਇਥੋਂ ਤਕ ਕਿ ਇਹ ਤਾਂ ਆਪਣੀ ਕਰਮ-ਕਿਸਮਤ ਦੀਆਂ ਨਰਦਾਂ ਪੁੱਠੀਆਂ ਪੈਣ ’ਤੇ ਰੱਬ ਤਕ ਨੂੰ ਵੀ ਬੜੇ ਸਹਿਜੇ ਹੀ ਦੋਸ਼ੀ ਗਰਦਾਨ ਦਿੰਦੇ ਹਨ।

ਫਿਰ ਇਕ ਦਿਨ ਕੁਦਰਤੀ ਨਿਯਮਾਂ ਦੇ ਮੁਤਾਬਿਕ ਜਦੋਂ ‘ਅੱਤ ਤੇ ਖੁਦਾ ਦੇ ਵੈਰ’ ਦੀ ਅਟਲਾਧੀ ਸੱਚਾਈ ਦੁਨੀਆਂ ਸਾਹਮਣੇ ਆ ਹੀ ਜਾਂਦੀ ਹੈ। ਇਉਂ ਉਦੋਂ ਇਨ੍ਹਾਂ ਮਾੜੇ ਅਨਸਰਾਂ ਦੀਆਂ ਕਰਤੂਤਾਂ ਤੋਂ ਪਰਦਾ ਉਠਦਾ ਹੈ ਤਾਂ ਆਖਿਰ ਨੂੰ ‘ਪਤਾ ਲਗ ਗਿਆ ਤੇਰੀ ਖਾਨਦਾਨੀ ਦਾ; ਚਾਹ ਵਿਚ ਦੁੱਧ ਸੀ ਬੱਕਰੀ ਬਿਗਾਨੀ ਦਾ’ ਵਾਲੀ ਕਹਾਵਤ ਅਨੁਸਾਰ ਇੰਨ੍ਹਾਂ ਮਾੜੇ ਬੰਦਿਆਂ ਦੀ ਅਸਲੀਅਤ ਤੇ ਖਾਨਦਾਨੀ ਦੀ ‘ਬੈਂਗਣੀ ਉਘੜਕੇ’ ਖੁਦ-ਬ-ਖੁਦ ਨਸ਼ਰ ਹੋ ਜਾਂਦੀ ਹੈ।

ਫਿਰ ਇਸ ਤੋਂ 180 ਡਿਗਰੀ ਉਲਟ ਇਥੇ ਰੱਬ ਦੀ ਰਜ਼ਾ ਤੇ ਰੱਬੀ ਭਾਣੇ ਵਿਚ ਰਹਿੰਦੇ ਅਨੇਕਾਂ ਹੀ ਰੱਬੋਂ ਹੀ ਵਰੋਸਾਏ ਖੁਦਾਈ-ਖਿਦਮਤਗਾਰਾਂ ਦੀ ਘਾਲ-ਕਮਾਈ ਦਾ ਵਿਸ਼ੇਸ਼ ਜ਼ਿਕਰ ਕਰਨਾ ਬਣਦਾ ਹੈ ਕਿ ਜੋ ਆਪਣੀ ਜਨਮਜਾਤ ਸਰੀਰਕ ਅਪੰਗਤਾ ਦੇ ਬਾਵਜੂਦ ਵੀ ਦੁਨੀਆਂ ਦੇ ਮਹਾਨ ਸੇਵਕ ਬਣੇ। ਇਸ ਪ੍ਰਸੰਗ ਵਿਚ ਸੰਸਾਰ ਦੇ ਮਹਾਨ ਸੰਗੀਤਕਾਰ ਸੂਰਦਾਸ ਜਿਹੇ ਕਿੰਨੇ ਹੀ ਭਗਤ ਤੇ ਗੁਰੂ ਘਰ ਦੇ ਕਿੰਨੇ ਹੀ ਕੀਰਤਨੀਏ ਸੂਰਮੇ-ਸਿੰਘ

ਗੁਰਬਾਣੀ ਸੰਗੀਤ ਦੀ ਸੇਵਾ ਨਿਭਾਉਂਦੇ ਹੋਏ ਮਾਨਵਤਾ ਦਾ ਬੇਅੰਤ ਭਲਾ ਕਰ ਗਏ। ਇਉਂ ਹੀ ਦੁਨੀਆਂ ਦੇ ਇਤਿਹਾਸ ਵਿਚ ਹੈਲਨ ਕੀਲਰ ਤੇ ਮੇਰੀ ਕਿਊਰੀ ਦੰਪਤੀ ਜਿਹੇ ਸਮਾਜ ਸੇਵੀਆਂ ਦਾ ਅਜ ਦੁਨੀਆਂ ਭਰ ਵਿਚ ਨਾਮ ਤੇ ਮਾਣ-ਸਨਮਾਣ ਹੈ ਕਿ ਉਹ ਰੱਬੀ ਰਜ਼ਾ ਵਿਚ ਵਾਹਿਗੁਰੂ ਦੀ ਕ੍ਰਿਪਾ ਦੁਆਰਾ ਆਪਣੇ ਸਰੀਰਕ ਦੋਸ਼ਾਂ ਤੇ ਅਪੰਗਤਾ ਨੂੰ ਵੀ ਆਪਣੇ ਵਿਸ਼ੇਸ਼ ਗੁਣਾਂ ਵਿਚ ਤਬਦੀਲ ਕਰਕੇ ਲੋਕਾਈ ਦੀ ਬੇ-ਬਹਾ ਸੇਵਾ ਕਰ ਗਏ।

ਇਸ ਵਾਸਤੇ ਇਸ ਪ੍ਰਸੰਗ ਵਿਚ ਇਥੇ ਇਹ ਗੱਲ ਬਹੁਤ ਹੀ ਸੰਜੀਦਗੀ ਨਾਲ ਵਿਚਾਰਨ ਵਾਲੀ ਹੈ ਕਿ ਦੁਨੀਆਂ ਵਿਚ ਲੋਕ ਭਲਾਈ ਤੇ ਹਾਸੇ-ਖ਼ੁਸ਼ੀਆਂ ਦਾ ਆਲਮ ਤਾਂ ਤੁਹਾਡੇ ਹਰ ਪਾਸੇ ਪਸਰਿਆ ਹੋਇਆ ਹੈ; ਬਸ ਤੁਹਾਡੇ ਵਿਚ ਵੇਖਣ ਵਾਲੀ ਅੱਖ ਅਤੇ ਸੰਵੇਦਨਸ਼ੀਲਤਾ ਤੇ ਹਮਦਰਦੀ ਵਾਲੀ ਰੂਹ ਹੋਣੀ ਚਾਹੀਦੀ ਹੈ। ਫਿਰ ਇਸ ਤੋਂ ਇਲਾਵਾ ਤੁਹਾਡੇ ਕੋਲ ਰੱਬ ਦੀ ਰਜ਼ਾ ਮਹਿਸੂਸ ਕਰਨ ਵਾਲੀ ਸਬਰ-ਸੰਤੋਖੀ ਆਤਮਾ ਤੇ ਉਸ ਦੇ ਰੰਗਾਂ ਨੂੰ ਮਾਨਣ ਵਾਲੀ ਖ਼ੁਸ਼-ਤਬਾ ਤਬੀਅਤ ਹੋਣੀ ਚਾਹੀਦੀ ਹੈ। ਬੇਸ਼ੱਕ ਇਹ ਸਾਧਨਾ ਸੌਖੀ ਨਹੀਂ, ਪਰ ਇਸ ਤੋਂ ਬਿਨਾਂ ਮਨੁੱਖੀ ਆਤਮਾ ਵਾਸਤੇ ਕੋਈ ਹੋਰ ਮੁਕਤੀ ਦਾ ਮਾਰਗ ਵੀ ਨਹੀਂ ਹੈ।

ਖ਼ੈਰ! ਜੇ ਕਿਸੇ ਨੇਕ ਪੁਰਖ ਦਾ ਲੜ੍ਹ ਫੜਕੇ ਕੋਈ ਇਸ ਸੋਝੀ ਦੇ ਮਾਰਗ ’ਤੇ ਤੁਰ ਪਵੇ ਤਾਂ ਇਸ ਪ੍ਰਥਾਇ ਭਾਈ ਗੁਰਦਾਸ ਜੀ ਅਨੁਸਾਰ “ਚਰਨਿ ਸਰਨਿ ਗੁਰ ਇਕ ਪੈਂਡਾ ਜਾਇ ਚਲਿ ਸਤਿਗੁਰੁ ਕੋਟਿ ਪੈਂਡਾ ਆਗੈ ਹੋਇ ਲੇਤੁ ਹੈ”।

ਇਸ ਸਾਰੇ ਪ੍ਰਸੰਗ ਵਿਚ ਅਜ ਪੰਜਾਬੀਅਤ ਤੇ ਸਾਡਾ ਸਭਿਆਚਾਰ ਤਕਰੀਬਨ-ਤਕਰੀਬਨ ਬੇਚਿਰਾਗ ਤੇ ਬਦਰੰਗ ਹੁੰਦਾ ਜਾ ਰਿਹਾ ਹੈ। ਜਦੋਂ ਅਸੀਂ ਸਭਿਆਚਾਰਿਕ ਪੱਖੋਂ ਤੇ ਖ਼ਾਸ ਕਰਕੇ ਖ਼ੁਸ਼ੀਆਂ-ਖੇੜਿਆਂ ਦੇ ਸਬੰਧ ਵਿਚ ਬਦਰੰਗ ਹੋ ਰਹੇ ਪੰਜਾਬੀ ਸਭਿਆਚਾਰ ਦੀ ਗਲ ਕਰਦੇ ਹਾਂ ਤਾਂ ਅਸੀਂ ਸਾਰੇ ਹੀ ਚਿੰਤਾਤੁਰ ਜਾਪਦੇ ਹਾਂ। ਪਰ ਦਰਅਸਲ ਇਸ ਸਬੰਧ ਵਿਚ ਅਸੀਂ ਨੈਤਿਕ ਤੇ ਸਮਾਜਿਕ ਕਦਰਾਂ-ਕੀਮਤਾਂ ਵਾਲੇ ਸਭਿਆਚਾਰ ਦੀ ਕੋਈ ਠੋਸ ਗੱਲ-ਕਥ ਨਹੀਂ ਕਰਦੇ। ਸਗੋਂ ਇਸ ਦੇ ਉਲਟ ਸਾਡੇ ਸਮਾਜ ਦਾ ਰੱਜਿਆ-ਪੁੱਜਿਆ, ਖਾਂਦਾ-ਪੀਂਦਾ ਤੇ ਅਹੁਦੇਦਾਰ ਵਰਗ ਤਾਂ ਸਭਿਆਚਾਰ ਦੇ ਮਸਲੇ ’ਤੇ ਬਿਲਕੁਲ ਹੀ ਬੇਖ਼ਬਰ ਹੁੰਦਾ ਜਾ ਰਿਹਾ ਹੈ। ਬੇਸ਼ੱਕ ਉਪਰੋਂ-ਉਪਰੋਂ ਤਾਂ ਅਸੀਂ ਖ਼ੁਸ਼-ਪ੍ਰਸੰਗ ਹੋਣ ਦਾ ਨਾਟਕੀ ਜਿਹੇ ਢਕਵੰਜ ਰਚਦੇ ਰਹਿੰਦੇ ਹਾਂ, ਪਰ ਇਹ ‘ਅੰਦਰੋਂ ਪੈਣ ਕੜਵੱਲਾਂ ਤੇ ਉਪਰੋਂ ਬੰਸਰੀ ਵਾਲੇ ਨਾਲ ਗੱਲਾਂ’ ਵਾਲੀ ਗੱਲ ਹੀ ਬਣੀ ਪਈ ਹੈ।

ਦਰਅਸਲ, ਸਾਡਾ ਇਹ ਸਮਾਜਿਕ ਤੰਤਰ-ਮੰਤਰ ਕੁਝ ਇਉਂ ਜਿਹੇ ਬਣਿਆ ਪਿਆ ਹੈ ਕਿ ਅਸੀਂ ਸਾਰੇ ਜਿਊਣ ਦੀ ਇੱਛਾ ਤਾਂ ਕਰਦੇ ਹਾਂ, ਪਰ ਸਾਨੂੰ ਜਿਊਣ ਦੀ ਜਾਚ ਨਹੀਂ ਹੈ; ਜਿਸ ਕਾਰਨ ਸਾਨੂੰ ਸਭ ਨੂੰ ਜਿਊਣ ਦਾ ਫਿਕਰ ਘੁਣ ਵਾਂਗੂੰ ਖਾ ਰਿਹਾ ਹੈ। ਫਿਰ ਅਸੀਂ ਸਾਰੇ ਖ਼ੁਸ਼ੀ ਤਾਂ ਚਾਹੁੰਦੇ ਹਾਂ, ਪਰ ਖ਼ੁਸ਼ ਹੋਣਾ ਨਹੀਂ ਜਾਣਦੇ। ਇਉਂ ਅਸੀਂ ਖ਼ੁਸ਼ੀ ਦਾ ਮਾਹੌਲ ਕਦੇ ਘਟ ਹੀ ਸਿਰਜਦੇ ਹਾਂ, ਪਰ ਫਿਰ ਵੀ ‘ਸੁਖ-ਅਨੰਦ’ ਅਵਸਥਾ ਦੁਨੀਆਂ ਦੇ ਬਜ਼ਾਰਾਂ

ਵਿਚ ਭਾਲਦੇ ਫਿਰਦੇ ਹਾਂ। ਫਿਰ ਇਹ ਵੀ ਰੱਬ ਲਗਦੀ ਗੱਲ ਹੈ ਕਿ ਖੁਸ਼ੀ ਦੇ ਸੋਮੇ ਤਾਂ ਮਨ ਅੰਦਰ ਹੀ ਹੁੰਦੇ ਹਨ। ਇਸ ਵਾਸਤੇ ਹੀ ਅੰਤਰੀਵ ਤੇ ਸਥਾਈ ਖੁਸ਼ੀ ਕਿਤਾਬੀ ਟੋਟਕਿਆਂ, ਗੱਲਬਾਤੀ ਚੁਟਕਲਿਆਂ ਤੇ ਮਸ਼ਗੂਲਿਆਂ ਵਿਚੋਂ ਨਹੀਂ ਮਿਲਦੀ।

ਨਿਰਸੰਦੇਹ ਸਾਡਾ ਸਮਾਜ ਨਵੀਂ-ਨਵੀਂ ਪ੍ਰਾਪਤ ਕੀਤੀ ਦੌਲਤ ਦੀ ਅਮੀਰੀ ਦੇ ਦੌਰ ਵਿਚੋਂ ਲੰਘ ਰਿਹਾ ਹੈ। ਇਸ ਵਾਸਤੇ ਹੁਣ ਸਦਾਚਾਰ ਦੀ ਸਰਦਾਰੀ ਤੇ ਦਿੱਲ ਦੀ ਅਮੀਰੀ ਕਿਤੇ-ਕਿਤੇ ਹੀ ਵੇਖਣ ਨੂੰ ਮਿਲਦੀ ਹੈ। ਇਸ ਲਈ ਹੁਣ ਕੁਦਰਤੀ ਹਾਸੇ-ਖੇੜੇ ਅਲੋਪ ਹੋ ਰਹੇ ਹਨ, ਸਗੋਂ ਹੁਣ ਦਾ ਸਮਾਜ ਅੱਜ-ਕੱਲ੍ਹ ਖੁੱਲ੍ਹ ਕੇ ਹੱਸਣ ਤੇ ਬੋਲਣ ਨੂੰ ਫੋਕੇ-ਫਿਕਲੇ ਚੱਜ-ਆਚਾਰਾਂ ਦੀ ਖਿਲਾਫਵਰਜ਼ੀ ਦਾ ਫਤਵਾ ਵੀ ਦਿੰਦਾ ਹੈ।

ਖੈਰ! 'ਮੈਂ ਨਾ ਮਾਨੂੰ' ਜਿਹੀ ਅੜੀ ਦੇ ਮਾਲਕ ਬਨਾਵਟੀ ਜਿਹੇ ਬੰਦਿਆਂ ਵੱਲੋਂ 'ਦੰਦ ਨਾ ਕੱਢਣ' ਦਾ ਤਰਕ 'ਗਧੀ ਦੇ ਖੇਤ ਚਰਨ ਤੇ ਨਾਲੇ ਦੁਲੱਤੀ ਮਾਰਨ' ਜਿੰਨਾਂ ਹੀ ਤਰਕਹੀਣ ਜਾਪਦਾ ਹੈ। ਜਦੋਂ ਕਿ ਰੱਬ ਲੱਗਦੀ ਗੱਲ ਤਾਂ ਇਹ ਹੈ ਕਿ ਹੱਸਣ-ਹਸਾਉਣ ਜਾਂ ਮੁਸਕਰਾਉਣ ਦੀ ਕਲਾ ਤੋਂ ਅਣਭਿੱਜ ਰੋਂਦੂ ਤੇ ਮੁਰਝਾਏ ਚਿਹਰੇ ਕੁਦਰਤ ਅਤੇ ਕੁਦਰਤ ਦੀਆਂ ਫ਼ਿਜ਼ਾਵਾਂ ਦੀ ਉਲੰਘਣਾ ਕਰ ਰਹੇ ਹੁੰਦੇ ਹਨ।

ਖੈਰ! ਸੱਚੀ ਗੱਲ ਤਾਂ ਇਹ ਹੈ ਕਿ ਅੱਜ-ਕੱਲ੍ਹ ਖੁਸ਼ੀ ਜੇ ਕਿਤੇ ਲੱਭਦੀ ਹੈ ਤਾਂ ਗਰੀਬ ਦੀ ਕੁੱਲੀ ਵਿਚੋਂ ਲੱਭਦੀ ਹੈ। ਜਿਥੇ ਗਰੀਬ ਨੂੰ ਬਹੁਤ ਕੁੱਝ ਗੁਆਉਣ ਦਾ ਡਰ ਨਹੀਂ ਹੁੰਦਾ। ਜੇ ਕੁੱਝ ਥੋੜਾ ਬਹੁਤ ਹੁੰਦਾ ਹੈ ਤਾਂ ਉਹ ਅਕਾਲ ਪੁਰਖ ਦਾ ਸ਼ੁਕਰਾਨਾ ਕਰਦਾ ਹੋਇਆ, ਸ਼ਾਮ ਨੂੰ ਪੀਪੇ ਵਾਲਾ ਆਟਾ ਪਕਾ ਖਾ ਕੇ, ਉਦਰ ਪੂਰਤੀ ਕਰ ਲੈਂਦਾ ਹੈ ਅਤੇ ਆਪਣੇ ਮਨੋਰੰਜਨ ਲਈ ਸ਼ਾਮ ਨੂੰ ਉਹੀ ਖਾਲੀ ਪੀਪਾ ਦੁਨਿਆਵੀਂ ਦੁੱਖਾਂ ਨੂੰ ਭੁਲਾ ਕੇ ਖੜਕਾਉਂਦਾ ਹੈ।

ਇਹ ਇਕ ਵੱਖਰਾ ਜਿਹਾ ਨਜ਼ਾਰਾ ਸਾਡੇ ਵਿਸ਼ਾਲ ਭਵਨਾਂ ਅਤੇ ਸਾਡੇ ਵਿਕਾਸ ਦੀਆਂ ਪ੍ਰਤੀਕ ਸੜਕਾਂ ਬਣਾਉਣ ਵਾਲੇ ਮਜ਼ਦੂਰ ਜਾਂ ਖੇਤਾਂ ਅਤੇ ਸਨਅਤਾਂ ਵਿਚ ਕੰਮ ਕਰਦੇ ਕਾਮਿਆਂ ਦੀਆਂ ਝੌਂਪੜੀਆਂ ਵਿਚ ਵੇਖਣ ਨੂੰ ਮਿਲਦਾ ਹੈ। ਜਦੋਂ ਸ਼ਾਮ ਨੂੰ ਉਹ ਇਲਾਹੀ ਰੰਗ ਵਿਚ ਰੰਗੇ ਦੁਨੀਆਂ ਵੱਲੋਂ ਉਨ੍ਹਾਂ ਨੂੰ ਦਿੱਤੇ ਗਏ ਸਖਤ-ਮੁਸ਼ੱਕਤ ਭਰੇ ਜੀਵਨ ਨੂੰ ਭੁੱਲ-ਭੁਲਾ ਕੇ ਥਾਲੀਆਂ ਅਤੇ ਕੌਲੀਆਂ ਦੀਆਂ ਖੜਤਾਲਾਂ ਅਤੇ ਛੈਣੇ ਬਣਾ ਕੇ ਆਪਣੀ ਮਾਨਸਿਕ ਖੁਸ਼ੀ ਦਾ ਪ੍ਰਗਟਾਵਾ ਕਰ ਰਹੇ ਹੁੰਦੇ ਹਨ।

ਬਹਿਰਹਾਲ, ਗਰੀਬ ਲੋਕਾਂ ਵਿਚ ਸਬਰ-ਸਕੂਨ ਤੇ ਖੁਸ਼ੀ ਦੇ ਪ੍ਰਸੰਗ ਵਿਚ ਬੇਸ਼ੱਕ ਇਹ ਵੀ ਗੱਲ ਕਰਨੀ ਬਣਦੀ ਹੈ ਕਿ ਗਰੀਬੀ ਰੇਖਾ ਤੋਂ ਹੇਠਾਂ ਰਹਿੰਦੇ ਕਰੋੜਾਂ ਲੋਕਾਂ ਨੂੰ ਤਾਂ ਅਜ ਦੀਆਂ ਸਮਾਜਿਕ ਤੇ ਆਰਥਿਕ ਪ੍ਰਸਥਿਤੀਆਂ ਤੇ ਜ਼ਿੰਦਗੀ ਦੇ ਤਲਖ਼ ਤਜਰਬਿਆਂ ਨੇ ਐਸ਼ੋ-ਅਰਾਮ ਪ੍ਰਤੀ ਨਿਜੀ ਇਛਾਵਾਂ ਤੇ ਚਾਹਤਾਂ ਹੀ ਭੁਲਾ ਰੱਖੀਆਂ ਹਨ। ਇਸ ਵਿਚ ਵੀ ਕੋਈ ਸ਼ੱਕ ਨਹੀਂ ਕਿ ਆਪਣੇ ਸੁਖ-ਅਰਾਮ ਪ੍ਰਤੀ ਉਹ ਅਰਦਾਸਾਂ ਵੀ ਭੁਲ ਹੀ ਗਏ ਹਨ, ਪਰ ਹੈਰਾਨੀ ਹੁੰਦੀ ਹੈ ਕਿ ਆਪਣੀ ਨਿਜੀ ਜ਼ਿੰਦਗੀ ਦੀਆਂ ਤਲਖੀਆਂ ਤੇ ਦੁਸ਼ਵਾਰੀਆਂ ਦੇ ਬਾਵਜੂਦ ਵੀ ਇਹ ਲੋਕ

ਜਦੋਂ ਕਿਤੇ ਰੱਬ ਤੋਂ ਕੁਝ ਮੰਗਦੇ ਹਨ ਤਾਂ ਸਰਬੱਤ ਦਾ ਭਲਾ ਹੀ ਮੰਗਦੇ ਹਨ।

ਇਸ ਪ੍ਰਥਾਇ ਜ਼ਾਹਿਰ ਹੈ ਕਿ ਗਰੀਬ-ਗੁਰਬੇ ਵਿਚ ਤਾਂ ਹਾਲੇ ਵੀ ਹੈਅ-ਭੈਅ, ਦਿਆ-ਖਿਮਾ ਤੇ ਸਰਬੱਤ ਦੇ ਭਲੇ ਦਾ ਖਿਆਲ ਹੈ। ਪਰ ਇਸ ਦੇ ਉਲਟ ਬੜੇ ਅਫ਼ਸੋਸ ਦੀ ਗੱਲ ਤਾਂ ਇਹ ਹੈ ਕਿ ਸਾਡੇ ਜੀਵਨ ਵਿਚ ਵਧ ਰਹੇ ਸੁਆਰਥ ਤੇ ਭ੍ਰਿਸ਼ਟਾਚਾਰ ਨੇ ਸਾਡੇ ਸਮਾਜ ਦੇ ਅਮੀਰ ਵਰਗ ਦੇ ਨਾਲ-ਨਾਲ ਤਕਰੀਬਨ ਸਾਨੂੰ ਸਭ ਨੂੰ ਹੀ ਸਰਬੱਤ ਦੇ ਭਲੇ ਦੀ ਅਰਦਾਸ ਭੁਲਾ ਦਿੱਤੀ ਹੈ। ਅਜ ਰੱਬ ਦੇ ਖੌਫ਼ ਤੇ ਸਰਬੱਤ ਦੇ ਭਲੇ ਦੀ ਗੱਲ ਤਾਂ ਇਕ ਪਾਸੇ ਰਹੀ ; ਸਗੋਂ ਸਾਡੇ ਸਮਾਜ ਦੇ ਅਮੀਰ ਵਰਗ ਦੇ ਹੰਕਾਰੇ ਤੇ ਆਫ਼ਰੇ ਹੋਏ ਲੋਕਾਂ ਅਤੇ ਮਾੜੇ ਅਨਸਰਾਂ ਨੇ ਰੱਬ ਨੂੰ ਹੀ ਭੁਲਾ-ਵਿਸਾਰ ਦਿਤਾ ਹੈ।

ਖੈਰ! ਸਰਬਤ ਦੇ ਭਲੇ ਦੀ ਗੱਲ ਤਾਂ ਇਕ ਪਾਸੇ ਰਹੀ; ਸਗੋਂ ਜਦੋਂ ਕਦੇ ਕਿਸੇ ਲੋੜਵੰਦ ਦੇ ਭਲੇ ਦਾ ਸੁਆਲ ਆਉਂਦਾ ਹੈ ਤਾਂ ਆਮ ਤੌਰ ’ਤੇ ਅਮੀਰਾਂ ਦੀ ਸਥਿਤੀ ਨਿਰਸੰਦੇਹ ਸਦੀਆਂ ਤੋਂ ਇਕ ਪ੍ਰਚਲਿਤ ਅਰਬ ਮੁਲਕਾਂ ਦੇ ਅਖਾਣ ਅਨੁਸਾਰ ਬਣੀ ਹੁੰਦੀ ਹੈ ਕਿ “ਊਠ ਤਾਂ ਸੂਈ ਦੇ ਨੱਕੇ ਵਿਚੋਂ ਲੰਘ ਸਕਦਾ ਹੈ; ਪਰ ਅਮੀਰ ਬੰਦਾ ਲਾਲਚ ਨਹੀਂ ਛੱਡ ਸਕਦਾ।” ਇਸ ਤਰ੍ਹਾਂ ਹੀ ਸੂਮ ਬੰਦੇ ਕਦੇ ਕਿਸੇ ਦੀ ਮਾਇਕ ਮਦਦ ਕਰਨ ਦੀ ਗੱਲ ਸੋਚ ਵੀ ਨਹੀਂ ਸਕਦੇ।

ਫਿਰ ਸਿਤਮ ਇਹ ਹੈ ਕਿ ਗਰੀਬ ਲੋਕਾਂ ਨੂੰ ਖੁਸ਼ ਵੇਖ ਕੇ ਅਜ ਦਾ ਅਮੀਰ, ਅਜ ਦਾ ਅਹੁਦੇਦਾਰ, ਅਜ ਦਾ ਬੁਧੀਜੀਵੀ ਤੇ ਗੱਲ ਕੀ; ਅਜ ਦਾ ਅਮੂਮਨ ਹਰ ਸ਼ਖਸ ਇਕ ਈਰਖਾਲੂ-ਜਲਣ ਵਰਗੀ ਮਾਨਸਿਕਤਾ ਦੇ ਤਹਿਤ ਗਰੀਬਾਂ ਨੂੰ ਇਕ ਹਿਕਾਰਤ ਜਿਹੀ ਨਜ਼ਰ ਨਾਲ ਵੇਖਦਾ ਹੈ। ਜ਼ਾਹਿਰ ਹੈ ਕਿ ਅਸੀਂ ਖੁਦ ਧਨ ਦੀ ਲਾਲਸਾ ਤੇ ਵਿਖਾਵੇ ਦੀ ਵਡਿਆਈ ਜਿਹੇ ਅਹਿਸਾਸ ਪਾਲ ਰਹੇ ਹਾਂ। ਇਸ ਵਾਸਤੇ ਗਰੀਬਾਂ ਦੇ ਸਬਰ-ਸਬੂਰੀ ਤੇ ਸੰਤੁਸ਼ਟੀ ਵਾਲੇ ਜੀਵਨ ਤੋਂ ਸਬਕ ਲੈ ਕੇ ਅਸੀਂ ਆਪਣੀ ਮਾਨਸਿਕ ਦਸ਼ਾ ਸੁਧਾਰਨ-ਸੰਵਾਰਨ ਦੀ ਬਜਾਏ ਆਪਣੇ ਮੱਥੇ ’ਤੇ ਦੋ-ਚਾਰ ਹੋਰ ਤਿਊੜੀਆਂ ਚਾੜ੍ਹ ਲੈਂਦੇ ਹਾਂ।

ਇਸ ਤਰ੍ਹਾਂ ਹੀ ਜਦੋਂ ਵੇਖਣ ਵਿਚ ਆਉਂਦਾ ਹੈ ਕਿ ਅਸੀਂ ਸਾਰੇ ਤੇ ਖਾਸ ਕਰਕੇ ਅਮੀਰ ਤਬਕਾ ਬੇਮਤਲਬ ਹੀ ਗਰੀਬਾਂ ਨਾਲ ਹਸਦ ਕਰਦੇ ਹਾਂ। ਅਸੀਂ ਆਮ ਤੌਰ ’ਤੇ ਹੀ ਉਨ੍ਹਾਂ ਦੇ ਹਸਦੇ-ਵਸਦੇ ਖੁਸ਼ ਰਹਿਣੀ ਅਲਮਸਤ ਜਿਹੀ ਜ਼ਿੰਦਗੀ ਨੂੰ ਫਜ਼ੂਲ ਹੀ ਪਾਣੀ ਪੀ-ਪੀ ਕੇ ਕੋਸਦੇ ਹਾਂ। ਦਰਅਸਲ, ਸਚ ਤਾਂ ਇਹ ਹੈ ਕਿ ਸਾਥੋਂ ਕਿਸੇ ਦੀ ਖੁਸ਼ੀ ਜਰੀ ਨਹੀਂ ਜਾਂਦੀ ਤੇ ਅਸੀਂ ਕਿਸੇ ਦੂਜੇ ਵਿਅਕਤੀ ਦੀ ਖੁਸ਼ੀ ਪ੍ਰਤੀ ਬਿਨਾਂ ਮਤਲਬ ਦਾ ਈਰਖਾਲੂ ਜਿਹਾ ਰਵੱਈਆ ਰੱਖਦੇ ਹਾਂ। ਸਗੋਂ ਗਰੀਬਾਂ ਨੂੰ ਤਾਂ ਅਸੀਂ ਖਾਸ ਕਰਕੇ ‘ਅਣਹੋਏ ਜਿਹੇ ਲੋਕ’ ਹੀ ਸਮਝਦੇ ਹਾਂ ਅਤੇ ਇਉਂ ਅਸੀਂ ਅਲਪ-ਬੁੱਧੀ ’ਤੇ ਅਧਾਰਿਤ ਆਪਣੀ ਮਾਨਸਿਕਤਾ ਦੇ ਕਾਰਨ ਬੰਦੇ ਨੂੰ ਬੰਦਾ ਹੀ ਨਹੀਂ ਸਮਝਦੇ।

ਇਸ ਸੂਰਤੇਹਾਲ ਵਿਚ ਖਾਸ ਕਰਕੇ ਗਰੀਬ ਸਮਾਜ ਦੀ ਆਪਣੀ ਜ਼ਿੰਦਗੀ ਦੀਆਂ ਮੁਸੀਬਤਾਂ ਨਾਲ ਇਕ ਸਮਝੌਤੇ ਭਰੀ ਮਾਨਸਿਕਤਾ ਬਾਰੇ ਵੀ ਸਾਡਾ ਇਕ ਮਾਨਸਿਕ ਤੇ

ਸਮਾਜਿਕ ਜਿਹਾ ਇਤਰਾਜ਼ ਹੁੰਦਾ ਹੈ। ਅਸੀਂ ਆਮ ਤੌਰ ’ਤੇ ਸਮਝਦੇ ਹਾਂ ਕਿ ਇਹ ਗਰੀਬ-ਗੁਰਬੇ ਆਪਣੀ ਤਸੱਲੀ ਤੇ ਖੁਸ਼ੀ ਭਰੀ ਜੀਵਨ ਸ਼ੈਲੀ ਨਾਲ ਸਾਡੇ ਗਮਗੀਨ ਤੇ ਸੰਗੀਨ ਜਿਹੇ ਮਾਹੌਲ ਨੂੰ ਐਵੇਂ ਹੀ ਵਿਗਾੜ ਰਹੇ ਹਨ। ਸਗੋਂ ਅਸੀਂ ਸੋਚਦੇ ਹਾਂ ਕਿ ਇਹ ਗਰੀਬ ਲੋਕ ਸਾਡੀ ਹਰ ਵਕਤ ਦੀ ਫਿਕਰਮੰਦੀ ਤੇ ਪ੍ਰੇਸ਼ਾਨ ਮਾਨਸਿਕਤਾ ਵਿਚ ਐਵੇਂ-ਕੈਵੇਂ ਹੀ ਵਾਧੂ ਤੇ ਬੇਲੋੜੀਆਂ ਜਿਹੀਆਂ ਖੁਸ਼ੀਆਂ ਵਾੜ ਰਹੇ ਹਨ। ਇਸ ਕਰਕੇ ਸੱਚੀ ਗੱਲ ਤਾਂ ਇਹ ਹੈ ਕਿ ਸਾਨੂੰ ਗਰੀਬ ਲੋਕਾਂ ਦੀ ਸਬਰ-ਸਬੂਰੀ ਤੇ ਹਾਸੇ-ਠਹਾਕੇ ਬਿਲਕੁਲ ਨਹੀਂ ਭਾਉਂਦੇ।

ਮੁੱਕਦੀ ਗੱਲ! ਇਸ ਸਬੰਧ ਵਿਚ ਸਾਨੂੰ ਕਦੇ-ਕਦੇ ਤਾਂ ਸਗੋਂ ਇਉਂ ਵੀ ਭਾਸਦਾ ਹੈ ਕਿ ਸਾਨੂੰ ਹੱਡ-ਭੰਨਵੀਂ ਮਿਹਨਤ ਕਰਨ ਵਾਲੇ ਲੋਕਾਂ ਦੀ ‘ਕਮਾਇਆ ਤੇ ਖਾਇਆ’ ਵਾਲੀ ਜੀਵਨ ਜਾਚ ਦਰਅਸਲ ਰਾਸ ਨਹੀਂ ਆਉਂਦੀ। ਫਿਰ ਜਦੋਂ ਉਹ ਮਿਹਨਤ-ਮੁਸ਼ੱਕਤ ਕਰਨ ਵਾਲੇ ਲੋਕ ਖਾ-ਪਕਾ ਕੇ ਅਨੰਦ-ਮੰਗਲ ਅਵਸਥਾ ਵਿਚ ਤਾੜੀਆਂ ਮਾਰਦੇ ਤੇ ਖੁਸ਼ੀਆਂ ਮਨਾਉਂਦੇ ਹਨ ਤਾਂ ਅਸੀਂ ਉਨ੍ਹਾਂ ਦੀ ਖੁਸ਼ੀ ਨੂੰ ਬੇਮਤਲਬ ਦਾ ਸ਼ੋਰ-ਸ਼ਰਾਬਾ ਹੀ ਸਮਝਦੇ ਹਾਂ। ਸਾਨੂੰ ਜਨਸਧਾਰਨ ਦੀ ਖਾਲੀ ਪੀਪੇ ਤੇ ਥਾਲੀਆਂ-ਕੌਲੀਆਂ ਖੜਕਾਉਣ ਵਾਲੀ ਪ੍ਰਕਿਰਿਆ ਤਾਂ ਹੋਰ ਵੀ ਭੈੜੀ ਲਗਦੀ ਹੈ। ਫਿਰ ਉਨ੍ਹਾਂ ਵਲੋਂ ਲੰਮੀਆਂ ਤਾਣ ਕੇ ਸੌਣ ਦੀ ਮੌਜ-ਬਹਾਰ ਤਾਂ ਸਾਨੂੰ ਨੀਂਦ ਦੀਆਂ ਗੋਲੀਆਂ ਵਿਚੋਂ ਵੀ ਨਹੀਂ ਲਭਦੀ।

ਦਰਅਸਲ, ਇਹ ਗੱਲ ਹੁਣ ਜਗ ਜ਼ਾਹਿਰ ਹੈ ਕਿ ਅਜ ਸੰਸਾਰ ਭਰ ਵਿਚ ਅਮੀਰ ਤੇ ਗਰੀਬ ਵਰਗ ਦੇ ਵਿਚਕਾਰ ਆਰਥਿਕ ਪਾੜਾ ਤਾਂ ਵਧ ਹੀ ਰਿਹਾ ਹੈ, ਸਗੋਂ ਦੁਨੀਆਂ ਦੇ ਇਨ੍ਹਾਂ ਦੋ ਵਰਗਾਂ ਵਿਚ ਬੜਾ ਵੱਡਾ ਤੇ ਕੋਝਾ ਮਾਨਸਿਕ ਖਿਲਾਅ ਵੀ ਪੈਦਾ ਹੋ ਰਿਹਾ ਹੈ। ਇਸ ਕਰਕੇ ਸਾਡੀ ਖੁਸ਼ਹਾਲ ਧਰਤੀ ’ਤੇ ਸਭ ਕੁਝ ਹੁੰਦੇ-ਸੁੰਦੇ ਵੀ ‘ਹੈਵਜ਼ ਐਂਡ ਹੈਵ ਨੌਟਜ਼’ ਅਰਥਾਤ ਧਨ-ਦੌਲਤ ਪ੍ਰਾਪਤ ਸਮਾਜ ਤੇ ਪੈਸੇ ਰਹਿਤ ਲੋਕਾਂ ਦੇ ਆਪਸੀ ਪਾੜੇ ਤੇ ਕੋਝੇ ਵਰਤਾਰੇ ਆਪਣੇ ਦਾਵਾਨਲੀ ਜਲਵੇ ਦਿਖਾ ਰਹੇ ਹਨ।

ਸਾਡੇ ਸਮਾਜ ਦੀ ਇਸ ਤਰ੍ਹਾਂ ਜਿਹੇ ਦੀ ਸਮਾਜਿਕ ਤੇ ਆਰਥਿਕ ਸੂਰਤੇਹਾਲ ਵਿਚ ਸਾਡਾ ਤਕਰੀਬਨ-ਤਕਰੀਬਨ ਸਾਰਾ ਰੱਜਿਆ-ਪੁੱਜਿਆ ਸਮਾਜ ਬੇਮਤਲਬ ਹੀ ਗਰੀਬਾਂ ਪ੍ਰਤੀ ਈਰਖਾ ਤੇ ਦਵੈਸ਼ ਦਾ ਮਾਰਿਆ ਫਿਰਦਾ ਹੈ। ਸਾਡੇ ਵਿਚੋਂ ਬਹੁਤੇ ਤਾਂ ਆਪਣੇ ਧਨ-ਦੌਲਤ ਦੀ ਆਕੜ, ਸ਼ੂੰਅ-ਫੈਂਅ ਤੇ ਵਿਖਾਵੇ ਦੀ ਚੌਧਰ ਦੇ ਪੱਟੇ ਫਿਰਦੇ ਹਨ। ਸਾਡੇ ਅਮੀਰ ਵਰਗ ਦਾ ਵੱਡਾ ਹਿਸਾ ਫਜ਼ੂਲ ਹੀ ਨੱਕੋਂ ਠੂੰਹੇਂ ਕੇਰਨ ਦਾ ਆਦੀ ਹੈ। ਇਥੇ ਹੀ ਬਸ ਨਹੀਂ ਹੋਛੇ ਕਿਸਮ ਦੇ ਚੌਧਰੀ ਤਾਂ ਆਪਣੇ ਆਸੇ-ਪਾਸੇ ਵੀ ਕਰੋਧ ਦਾ ਧੂੰਆਂ ਦੇਈ ਰੱਖਦੇ ਹਨ ਅਤੇ ਆਪਣੀ ਫੋਕੀ ਚੌਧਰ ਚਮਕਾਉਣ ਵਾਸਤੇ ਗਰੀਬਾਂ ਨੂੰ ਗਾਹੇ-ਬਗਾਹੇ ਆਪਣੀ ਧੌਂਸ ਦਿਖਾਉਣ ਤੋਂ ਵੀ ਨਹੀਂ ਟਲਦੇ।

ਇਸ ਪ੍ਰਥਾਇ ਇਕ ਦੰਤ ਕਥਾ ਪ੍ਰਚੱਲਿਤ ਹੈ ਕਿ ਠੂੰਹਿਆਂ ਦੀ ਜੰਨ ਵਾਂਗੂੰ ਜਿਸ ਵੀ ਪੰਜਾਬੀ ਦੀ ਪੂਛ ਨੂੰ ਹੱਥ ਲਾ ਲਓ, ਬੱਸ ਉਹ ਹੀ ਸਰਦਾਰੀ ਦਾ ਡੰਗ ਮਾਰਨ ਨੂੰ ਤਿਆਰ

ਹੈ। ਫਿਰ ਸਾਡੇ ਵਿਚੋਂ ਹੀ ਕੁਝ ਕੁ ਫੋਕੀ ਸਰਦਾਰੀ ਤੇ ਚੌਧਰ ਕਰਨ ਦੇ ਚਾਅ ਵਿਚ ਚਾਲ-ਚਲਣ ਦੇ ਪੱਖੋਂ ਆਪਣੇ ਹੀ ਚਰਿਤਰ ਦਾ ਝੁੱਗਾ ਚੌੜ ਕਰ ਲੈਂਦੇ ਹਨ। ਇਸ ਝੂਠੀ ਚੌਧਰ ਤੇ ਗਰੂਰ-ਗੁਮਾਨ ਦੇ ਪ੍ਰਸੰਗ ਵਿਚ ਅਸੀਂ ਕਈ ਵਾਰ ਵੇਖਦੇ ਹਾਂ ਕਿ ਵੱਡੇ ਲੀਡਰਾਂ ਦੀ ਕਤਾਰ ਵਿਚ ਕਿਤੇ ਪਿਛੇ ਘਟੀਆ ਕਿਸਮ ਦੇ ਲੋਕ ਵੀ ਫੋਟੋ ਖਿਚਵਾਉਣ ਲਈ ਸਿਰ ਅਗਾਂਹ ਨੂੰ ਕੱਢੀ ਖੜੇ ਹੁੰਦੇ ਹਨ। ਇਸ ਤਰ੍ਹਾਂ ਇਹ ਲੋਕ ਸਿਰਕੱਢ ਬੰਦੇ ਹੋਣ ਦਾ ਵਹਿਮ ਤੇ ਗੁਮਾਨ ਪਾਲਦੇ ਹਨ। ਅਜਿਹੇ ਬੰਦਿਆਂ ਨੂੰ ਅਗੇ ਘਟੀਆ ਚੌਧਰ ਤੇ ਮਾੜੀ ਨੰਬਰਦਾਰੀ ਕਰਨ ਦਾ ਸ਼ੌਕ ਹੁੰਦਾ ਹੈ।

ਇਸ ਪ੍ਰਸੰਗ ਵਿਚ ਇਕ ਕਹਾਣੀ ਚਿਰਾਂ ਤੋਂ ਚੱਲੀ ਆਉਂਦੀ ਹੈ ਕਿ ਕੋਈ ਨੌਜਵਾਨ ਆਪਣੀ ਮਾਂ ਨੂੰ ਪੁੱਛਣ ਲੱਗਾ ਕਿ ਜਦੋਂ ਆਪਣੇ ਪਿੰਡ ਦਾ ਨੰਬਰਦਾਰ ਮਰ ਗਿਆ ਤਾਂ ਫਿਰ ਨੰਬਰਦਾਰ ਕੌਣ ਬਣੂੰ? ਉਸ ਦੀ ਮਾਂ ਸਵਾਲ-ਦਰ-ਸਵਾਲ ਉਸ ਦੇ ਸਵਾਲਾਂ ਦਾ ਜਵਾਬ ਦਿੰਦੀ ਰਹੀ। ਜਦੋਂ ਉਸ ਦੇ ਪੁਤ ਦੀ ਤਸੱਲੀ ਨਾ ਹੀ ਹੋਈ ਤਾਂ ਉਹ ਅਖੀਰ ਨੂੰ ਅੱਕ ਕੇ ਕਹਿਣ ਲੱਗੀ ਕਿ ਪੁੱਤ ਭਾਵੇਂ ਸਾਰਾ ਪਿੰਡ ਮਰ ਜਾਏ, ਪਰ ਨੰਬਰਦਾਰ ਬਣਨ ਦੀ ਤੇਰੀ ਵਾਰੀ ਨਹੀਂ ਆ ਸਕਦੀ।

ਮੁੱਕਦੀ ਗੱਲ! ਮੁੱਛ ਫੁੱਟਦੇ ਹੀ ਪੰਜਾਬੀਆਂ ਵਿਚ ਕੁਝ ਕੁ ਮਾੜੀਆਂ ਅਲਾਮਤਾਂ ਅੰਦਰੋਂ-ਅੰਦਰੀਂ ਪੁੱਠੀਆਂ ਜਿਹੀਆਂ ਗੈਰ-ਸਮਾਜਿਕ ਕਾਰਵਾਈਆਂ ਦੀ ਅਲਖ ਜਗਾਉਣ ਲਗ ਪੈਂਦੀਆਂ ਹਨ। ਫਿਰ ਅਜਿਹੇ ਨੌਜਵਾਨ ਮਾੜੀ ਸੋਹਬਤ ਤੇ ਕੁਸੰਗਤ ਵਿਚ ਪੈ ਕੇ ਉਹ ਗੈਰ-ਜ਼ਰੂਰੀ ਸਮਾਜਿਕ ਛੇੜਖਾਨੀਆਂ ਦੇ ਰਾਹ ਪੈ ਜਾਂਦੇ ਹਨ। ਇਉਂ ਉਨ੍ਹਾਂ ਨੂੰ ਸਭ ਤੋਂ ਪਹਿਲਾਂ ਇਸ਼ਕ-ਮੁਸ਼ਕ ਤੇ ਫਿਰ ਮੁਸ਼ਟੰਡਪੁਣੇ ਦੀ ਬਿਮਾਰੀ ਲਗਦੀ ਹੈ, ਜਿਸ ਕਰਕੇ ਉਨ੍ਹਾਂ ਵਿਚ ਆਸ਼ਕੀ ਕਰਨ ਤੇ ਘੜੰਮ ਚੌਧਰੀ ਬਣਨ ਦਾ ਚਾਅ ਚਰਮਰਾਂਦਾ ਰਹਿੰਦਾ ਹੈ। ਫਿਰ ਇਸ ਤਰ੍ਹਾਂ ਸਾਡੇ ਜੀਵਨ ਵਿਚ ਕੂੜ-ਕਪਟ ਤੇ ਅਨੈਤਿਕਤਾ ਦੀ ਬੁਨਿਆਦ ਬੱਝਦੀ ਹੈ।

ਈਰਖਾ, ਹਸਦ ਤੇ ਸਾੜੇ ਦੀਆਂ ਭਾਵਨਾਵਾਂ ਮਨੁੱਖੀ ਖੁਸ਼ੀਆਂ ਤੇ ਖੇੜਿਆਂ ਲਈ ਬੜੀਆਂ ਹੀ ਘਾਤਿਕ ਹਨ। ਇਸ ਤਰ੍ਹਾਂ ਹੀ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਜਿਹੇ ਪੰਜ ਭੂਤ ਇਨਸਾਨੀ ਜੀਵਨ ਤੇ ਖਾਸ ਕਰਕੇ ਖੁਸ਼ੀ ਦੇ ਜਾਨੀ ਦੁਸ਼ਮਣ ਸਾਬਿਤ ਹੁੰਦੇ ਹਨ। ਇਨ੍ਹਾਂ ਵਿਚੋਂ ਜਦੋਂ ਕੋਈ ਇਕ ਦੁਰਭਾਵਨਾਂ ਵੀ ਕਿਤੇ ਜ਼ੋਰ ਫੜ ਜਾਂਦੀ ਹੈ ਤਾਂ ਮਨੁੱਖੀ ਜੀਵਨ ਵਿਚੋਂ ਹਾਸੇ, ਕਿਲਕਾਰੀਆਂ ਤੇ ਖੁਸ਼ੀਆਂ ਖੰਭ ਲਾ ਕੇ ਉੱਡ ਜਾਂਦੀਆਂ ਹਨ। ਫਿਰ ਇੱਕਲਾ-ਇਕਹਰਾ ਬੰਦਾ ਹੀ ਨਹੀਂ, ਸਗੋਂ ਉਸ ਦਾ ਆਰ-ਪਰਿਵਾਰ ਵੀ ਇਨ੍ਹਾਂ ਦਵੈਸ਼ੀ ਤੇ ਕਲੇਸ਼ੀ ਭੂਤਾਂ ਦੀ ਦਾਵਾਨਲੀ ਅੱਗ ਦਾ ਸੰਤਾਪ ਭੋਗਦਾ ਹੈ। ਬਸ ਮਨੁੱਖੀ ਆਚਰਣ ਦੀਆਂ ਇਹ ਕਮਜ਼ੋਰੀਆਂ ਉਸ ਦੇ ਜੀਵਨ ਵਿਚ ਦਵੈਸ਼ਾਂ ਤੇ ਕਲੇਸ਼ਾਂ ਨੂੰ ਜਨਮ ਦਿੰਦੀਆਂ ਹਨ ਤੇ ਉਸ ਦੇ ਜੀਵਨ ਵਿਚੋਂ ਸਦਾਚਾਰ ਦੇ ਨਾਮ ਦੀ ਚੀਜ਼ ਅਲੋਪ ਹੀ ਹੋ ਜਾਂਦੀ ਹੈ।

ਫਿਰ ਇਹ ਮਹਿਜ਼ ਕਹਿਣ ਦੀ ਗੱਲ ਨਹੀਂ ਕਿ ਇਹ ਗੈਰ-ਮਨੁੱਖੀ ਫਿਤਰਤਾਂ ਹੋਰ ਵਧ

ਕੇ ਸਿਰਫ਼ ਸਾਡੀ ਪਰਿਵਾਰਕ ਸੁਖ-ਸ਼ਾਂਤੀ ਤੇ ਖੁਸ਼ੀ ਨੂੰ ਹੀ ਨਹੀਂ, ਸਗੋਂ ਸਾਡੇ ਸਾਰੇ ਚੁਗਿਰਦੇ ਵਿਚ ਅਮਨ-ਚੈਨ ਤੇ ਸਮਾਜਿਕ ਸੁਖ-ਸਕੂਨ ਨੂੰ ਵੀ ਲਾਂਬੂ ਲਾ ਦਿੰਦੀਆਂ ਹਨ। ਇਉਂ ਮੁੱਕਦੀ ਗੱਲ ਤਾਂ ਇਹ ਹੈ ਕਿ ਇਨਸਾਨੀ ਆਚਰਣ ਦੀਆਂ ਨੇਕੀਆਂ, ਸਿਫ਼ਤਾਂ ਤੇ ਖੂਬੀਆਂ ਸਾਡੇ ਜੀਵਨ ਦੀਆਂ ਖੁਸ਼ੀਆਂ ਤੇ ਖੇੜਿਆਂ ਦੀਆਂ ਬਾਇਸ ਬਣ ਦੀਆਂ ਹਨ। ਦੂਜੇ ਪਾਸੇ ਇਸ ਦੇ ਉਲਟ ਆਮ ਤੌਰ ’ਤੇ ਬੰਦੇ ਦੇ ਚਾਲ-ਚਲਣ ਦੀਆਂ ਕਮਜ਼ੋਰੀਆਂ, ਫਿਤਰਤੀ ਵਹਿਵਤਾਂ ਤੇ ਸ਼ਰਾਰਤਾਂ ਆਖਿਰ ਨੂੰ ਉਸ ਦੀ ਜੀਵਨ ਲੀਲਾ ਦੀਆਂ ਵੀ ਕਾਤਿਲ ਸਾਬਿਤ ਹੁੰਦੀਆਂ ਹਨ।

ਖੈਰ! ਚੰਗੇ ਭਾਗੀਂ ਬੰਦਾ ਆਪਣੇ ਚੰਗੇ ਸੁਭਾਅ ਸਦਕਾ ਮਨ ਦੀ ਖੁਸ਼ੀ ਦਾ ਇਹ ‘ਤੀਜਾ ਨੇਤਰ’ ਖੋਲ੍ਹ ਲਵੇ ਤਾਂ ਸ਼ਰਤੀਆ ਹੀ ਉਹ ਇਕ ਨਰੋਏ, ਹੁੰਦੜਹੇਲ ਤੇ ਖੁਸ਼ੀਆਂ ਭਰਪੂਰ ਮਾਹੌਲ ਦੀ ਰਚਨਾ ਕਰ ਸਕਦਾ ਹੈ। ਬੇਸ਼ੱਕ ਅਸੀਂ ਆਪਣੇ ਰੋਜ਼ਾਨਾ ਦੇ ਜੀਵਨ ਵਿਚ ਖੁਸ਼ੀਆਂ-ਖੇੜਿਆਂ ਦੇ ਮੰਜ਼ਰ ਵੇਖਦੇ ਹਾਂ ਤੇ ਛਣਕਾਟੇ ਸੁਣਦੇ ਹਾਂ, ਪਰ ਅਸੀਂ ਇਸ ਪਾਸੇ ਬਹੁਤ ਹੀ ਘੱਟ ਗੌਰ ਕਰਦੇ ਹਾਂ। ਜਿਸ ਦੇ ਕਾਰਨ ਅੱਜ ਸਾਨੂੰ ਸਮਾਜ ਵਿਚ ਹਰ ਤਰਫ ਭੱਜ-ਦੌੜ ਤੇ ਪ੍ਰੇਸ਼ਾਨੀ ਜਿਹੀ ਦਾ ਮਾਹੌਲ ਮਿਲਦਾ ਹੈ।

ਇਸ ਸੰਦਰਭ ਵਿਚ ਫਿਰ ਇਕ ਗੱਲ ਯਾਦ ਆ ਆਈ ਹੈ ਕਿ ਸਾਡੀ ਭੱਜ-ਨੱਠ ਇੰਨੀ ਵਧ ਗਈ ਹੈ ਕਿ ਕੋਈ ਆਦਮੀ ਦਰਜ਼ੀ ਕੋਲ ਖਲੋਤਾ ਔਖਾ-ਭਾਰਾ ਹੋ ਰਿਹਾ ਸੀ ਕਿ ਮੈਂ ਵਿਆਹ ਜਾਣ ਲਈ ਗੱਡੀ ਫੜਨੀ ਹੈ ਤੇ ਤੂੰ ਮੇਰੀ ਕਮੀਜ਼ ਨਹੀਂ ਤਿਆਰ ਕੀਤੀ। ਦਰਜ਼ੀ ਉਸ ਨੂੰ ਕਹਿ ਰਿਹਾ ਸੀ ਕਿ ਭਾਈ ਸਾਹਿਬ, ਕਮੀਜ਼ ਤਿਆਰ ਪਈ ਹੈ। ਬੱਸ ਅੱਗਾ-ਪਿੱਛਾ ਰਹਿੰਦਾ ਹੈ ਤੇ ਕਾਜ-ਬਟਣ ਕਰਨ ਵਾਲੇ ਰਹਿੰਦੇ ਹਨ। ਤੁਸੀਂ ਕਿਉਂ ਘਬਰਾਉਂਦੇ ਹੋ। ਸੋ ਇਸ ਤਰ੍ਹਾਂ ਦੇ ਹਾਸੇ ਅਸ਼ਾਂਤ ਮਾਹੌਲ ਨੂੰ ਵੀ ਸ਼ਾਂਤ ਬਣਾ ਦਿੰਦੇ ਹਨ।

ਬੇਸ਼ੱਕ ਵਰਤਮਾਨ ਸਮਾਜ ਦੀ ਹਾਸੇ-ਖੇੜੇ ਪ੍ਰਤੀ ਉਦਾਸੀਨਤਾ ਸਪੱਸ਼ਟ ਦਿਸਦੀ ਹੈ। ਤਕਰੀਬਨ-ਤਕਰੀਬਨ ਹਰ ਆਦਮੀ ਕਿਸੇ ਨਾ ਕਿਸੇ ਮਾਨਸਿਕ ਪ੍ਰੇਸ਼ਾਨੀ ਕਰਕੇ ਕਿਸੇ ਤਣਾਅ ਵਿਚ ਗ੍ਰਸਿਆ ਹੋਇਆ ਨਜ਼ਰ ਆਉਂਦਾ ਹੈ। ਇਹ ਵੀ ਸੱਚ ਹੈ ਕਿ ਜਿੱਡਾ ਵੱਡਾ ਸਿਰ ਅਰਥਾਤ ਜਿੱਡਾ ਵੱਡਾ ਮੁਰਾਤਬਾ ਹੁੰਦਾ ਹੈ ਉਦੋਂ ਵੱਡੀ ਸਿਰਦਰਦੀ ਕੰਡਿਆਂ ਦੇ ਤਾਜ ਵਾਂਗੂ ਚੁਭਦੀ ਰਹਿੰਦੀ ਹੈ। ਅੱਜ ਕੱਲ੍ਹ ਬਾਹਰੀ ਰੂਪ ਵਿਚ ਚੰਗੇ-ਭਲੇ ਖਾਂਦੇ-ਪੀਂਦੇ ਡਾਕਟਰਾਂ ਨੂੰ ਆਪਣੀਆਂ ਸਾਈਕੋਸਮੈਟਿਕ ਬਿਮਾਰੀਆਂ ਦੇ ਲੱਛਣ ਇਉਂ ਗੁਪਤੀ ਜਿਹੇ ਤਰੀਕੇ ਨਾਲ ਦੱਸਦੇ ਹਨ ਜਿਵੇਂ ਕੋਈ ਗੁਪਤ ਰੋਗ ਹੋਇਆ ਹੋਵੇ।

ਖ਼ੈਰ! ਇਕ ਚੰਗੀ ਗੱਲ ਇਹ ਹੈ ਕਿ ਇਸ ਸਭ ਕੁੱਝ ਦੇ ਬਾਵਜੂਦ ਵੀ ਭਾਰਤ ਦੀ ਸੰਸਕ੍ਰਿਤੀ ਤੇ ਸਭਿਆਚਾਰ ਨੇ ਸਾਡੀਆਂ ਸਦਾਚਾਰਕ ਪ੍ਰੰਪਰਾਵਾਂ, ਸਮਾਜਿਕ ਰਵਾਇਤਾਂ ਤੇ ਸਮੂਹਿਕ ਹਾਸਿਆਂ-ਖੇੜ੍ਹਿਆਂ ਦੇ ਪਿੜਾਂ ਨੂੰ ਹਾਲੇ ਵੀ ਕਾਫ਼ੀ ਹਦ ਤਕ ਸਾਂਭ ਕੇ ਰੱਖਿਆ ਹੋਇਆ ਹੈ। ਸਾਡੇ ਤਿਉਹਾਰ, ਮੇਲੇ ਤੇ ਛਿੰਝਾਂ ਮਨੁਖ ਦੇ ਅੰਤਰੀਵ ਅਨੰਦ ਤੇ ਬਾਹਰੀ ਖੁਸ਼ੀ

ਦਾ ਮੁਜਸਮਾ ਹੋਇਆ ਕਰਦੇ ਸਨ। ਪੰਜਾਬੀ ਦੇ ਮਹਾਨ ਕਵੀ ਧਨੀ ਰਾਮ ਚਾਤ੍ਰਿਕ ਦਾ ਸੁਲਖਣਾ ਸੁਖਨ 'ਮਾਰਦਾ ਦਮਾਮੇ ਜੱਟ ਮੇਲੇ ਆ ਗਿਆ' ਸਾਡੀ ਇਸ ਅਦਰੂਨੀ ਤੇ ਬਹਿਰੂਨੀ ਮੁਕੰਮਲ ਖੁਸ਼ੀ ਦੀ ਸਹੀ ਤਰਜਮਾਨੀ ਕਰਦਾ ਹੈ।

ਬੁੱਧੀਜੀਵੀ ਵੀ ਇਉਂ ਚੁੱਪ ਅਤੇ ਗੰਭੀਰਤਾ ਨੂੰ ਗਲ ਲਾ ਕੇ ਵਿਚਰਦੇ ਹਨ ਕਿ ਮੱਥੇ ਦੀਆਂ ਤਿਉੜੀਆਂ ਉਨ੍ਹਾਂ ਦੇ ਚਿਹਰੇ ਦੇ ਉਤੇ ਇਕ ਘੁਟਣ ਅਤੇ ਪ੍ਰੇਸ਼ਾਨੀ ਜਿਹੀ ਦਾ ਅਹਿਸਾਸ ਪੈਦਾ ਕਰਦੀਆਂ ਹਨ ਕਿ ਜਿਵੇਂ ਉਸ ਨੇ ਕਿਤੇ ਹਰੀ ਮਿਰਚ ਚੱਬ ਲਈ ਹੋਵੇ।

ਬਸ ਸਾਰੰਸ਼ ਵਜੋਂ ਕਿਹਾ ਜਾ ਸਕਦਾ ਹੈ ਕਿ ਸਾਨੂੰ ਤਕਰੀਬਨ ਸਭ ਨੂੰ ਹੀ ਬਚਪਨ ਦੇ ਬੁਨਿਆਦੀ ਸਾਲਾਂ ਤੋਂ ਹੀ ਹਉਮੈ-ਹੰਕਾਰ ਦੀ ਹਵਾ ਕਰਨ ਤੇ ਹਕੂਮਤ ਦੀ ਬੂਅ ਖਿਲਾਰਣ ਦਾ ਸ਼ੌਂਕ ਪੈਦਾ ਹੋ ਜਾਂਦਾ ਹੈ। ਇਸ ਤੋਂ ਇਲਾਵਾ ਹੋਰ ਕਿੰਨੀਆਂ ਹੀ ਅਨੈਤਿਕ ਤੇ ਗੈਰ-ਸਮਾਜਿਕ ਵਹਿਵਤਾਂ ਸਾਡੀ ਸੋਚ ਤੇ ਜੀਵਨ ਸ਼ੈਲੀ ਦਾ ਹਿੱਸਾ ਬਣ ਜਾਂਦੀਆਂ ਹਨ। ਜ਼ਾਹਿਰ ਹੈ ਕਿ ਸਾਡਾ ਇਸ ਤਰ੍ਹਾਂ ਦਾ ਮਾੜਾ ਚਰਿਤਰ ਨਿਰਮਾਣ ਫਿਰ ਸਾਰੀ ਉਮਰ ਦੀ ਸਾਧਨਾ ਦੇ ਬਾਵਜੂਦ ਵੀ ਥਾਂਵੇਂ-ਸਾਂਵੇਂ ਨਹੀਂ ਆਉਂਦਾ।

ਫਿਰ ਅੱਲਾ ਖੈਰ ਕਰੇ! 'ਰਾਹ ਪਿਆ ਜਾਣੀਏ ਜਾਂ ਵਾਹ ਪਿਆ ਜਾਣੀਏ' ਦੀ ਲੋਕ ਸਿਆਣਪ ਅਨੁਸਾਰ ਅਜਿਹੇ ਹੈਂਕੜੀ ਆਦਮੀ ਤਾਂ ਬੰਦੇ ਨੂੰ ਬੰਦਾ ਹੀ ਨਹੀਂ ਸਮਝਦੇ, ਸਗੋਂ ਵਾਹ ਪੈਣ 'ਤੇ ਇਹ ਲੋਕ ਮਿਹਨਤਕਸ਼ ਲੋਕਾਂ ਤੋਂ ਕੰਮ ਲੈਣ ਵੇਲੇ ਉਨ੍ਹਾਂ ਦੇ ਨਾਸੀਂ ਧੂੰਆਂ ਲਿਆ ਦਿੰਦੇ ਹਨ। ਦਰਅਸਲ, ਇਕ ਜ਼ਾਹਿਰਾ ਸਮਾਜਿਕ ਸੱਚਾਈ ਤਾਂ ਇਹ ਹੈ ਕਿ ਸਾਨੂੰ ਤਕਰੀਬਨ ਸਭ ਨੂੰ ਹੀ ਐਵੇਂ-ਕੈਵੇਂ ਜਿਹੀ ਹੈਂਕੜ-ਹੰਕਾਰ ਦੀ ਹਵਾ ਕਰਨ ਵਿਚ ਬੜਾ ਸੁਆਦ ਆਉਂਦਾ ਹੈ। ਇਸ ਤਰ੍ਹਾਂ ਆਮ ਹੀ ਵੇਖਣ ਵਿਚ ਆਉਂਦਾ ਹੈ ਕਿ ਧਨਾਢਾਂ ਨੂੰ ਤੇ ਖਾਸ ਕਰਕੇ ਰਾਤੋ-ਰਾਤ ਬਣੇ ਅਮੀਰਾਂ ਨੂੰ ਗਰੀਬਾਂ ਦੇ ਖ਼ੂਨ-ਪਸੀਨੇ ਤੋਂ ਬਾਅਦ ਆਉਂਦੀ ਹੈ। ਗਰੀਬਾਂ ਨੂੰ ਵੇਖ ਕੇ ਇਨ੍ਹਾਂ ਨੂੰ ਆਦਮਖਾਣੇ-ਦਿਓ ਵਾਂਗੂੰ ਆਦਮ-ਬੋ : ਆਦਮ-ਬੋ ਕਰਨ ਦਾ ਝੱਲ ਉਠ ਪੈਂਦਾ ਹੈ।

ਇਸ ਸੰਦਰਭ ਵਿਚ ਅਸਲੀਅਤ ਤਾਂ ਇਹ ਹੈ ਕਿ ਅਜ ਤਕਰੀਬਨ ਸਾਡਾ ਸਾਰਾ ਸਮਾਜ ਹੀ ਗਰੀਬਾਂ ਤੇ ਕਮਜ਼ੋਰਾਂ ਪ੍ਰਤੀ ਸੰਵੇਦਨਸ਼ੀਲਤਾ, ਸੇਵਾ ਤੇ ਹਮਦਰਦੀ ਜਿਹੀਆਂ ਭਾਵਨਾਵਾਂ ਭੁੱਲ ਗਿਆ ਹੈ। ਸਾਡੇ ਵਿਚ ਕਿਸੇ ਦੀ ਸਹਾਇਤਾ ਕਰਨ ਦਾ ਜਜ਼ਬਾ ਹੀ ਨਹੀਂ ਰਹਿ ਗਿਆ। ਫਿਰ ਇਸ ਤਰ੍ਹਾਂ ਹੀ ਸਾਡਾ ਸਮਾਜ ਹੁਣ 'ਆਹ ਤੇ ਵਾਹ' ਦਾ ਫਰਕ ਵੀ ਤਕਰੀਬਨ ਭੁਲ ਹੀ ਗਿਆ ਹੈ। ਇਸ ਵਾਸਤੇ ਅਸੀਂ ਅਕਸਰ ਹੀ ਗਰੀਬ ਤਾਂ ਕੀ ਗੁਆਂਢੀ ਦੀ ਖੁਸ਼ੀ ਨੂੰ ਵੀ ਨਹੀਂ ਜਰਦੇ। ਫਿਰ ਅਸੀਂ ਗਰੀਬਾਂ ਦੇ ਘਰ ਵਜਦੇ ਵਾਜੇ-ਗਾਜਿਆਂ ਨੂੰ ਬੇ ਮਤਲਬ ਦਾ ਸ਼ੋਰ ਸਮਝ ਕੇ ਉਨ੍ਹਾਂ ਸਾਰਿਆਂ ਲੋਕਾਂ ਦੀ ਖੁਸ਼ੀ ਦੇ ਵਿਰੁੱਧ ਮਾਹੌਲ ਨੂੰ ਖਰਾਬ ਕਰਨ ਦਾ ਆਪਣਾ ਫਤਵਾ ਦੇ ਦਿੰਦੇ ਹਾਂ।

ਇਸ ਪ੍ਰਸੰਗ ਵਿਚ ਬੜੇ ਚਿਰ ਦੀ ਗੱਲ ਹੈ ਕਿ ਸੰਨ 1951-52 ਵਿਚ ਰਾਜ ਕਪੂਰ ਨੇ

ਇਕ ਫਿਲਮ 'ਸ਼੍ਰੀ ਚਾਰ ਸੌ ਬੀਸ' ਬਣਾਈ ਸੀ, ਜਿਸ ਵਿਚ ਉਸ ਨੇ ਸਾਡੀ ਇਸ ਜਲਣ ਭਰੀ ਮਾਨਸਿਕਤਾ ਦਾ ਹੂ-ਬ-ਹੂ ਚਿਤਰਣ ਕੀਤਾ ਸੀ। ਫਿਲਮ ਵਿਚ ਇਕ ਕਰੋੜਪਤੀ ਸੇਠ ਕਰੋੜੀ ਮੱਲ ਨੂੰ ਉਸ ਦੇ ਮਹਿਲਨੁਮਾ ਘਰ ਦੇ ਥੱਲੇ ਵਸਦੀ ਬਸਤੀ ਦੇ ਕਾਮਿਆਂ ਦੀ ਖ਼ੁਸ਼ੀ ਰਾਸ ਨਹੀਂ ਆਉਂਦੀ, ਸਗੋਂ ਉਹ ਗਰੀਬ ਕਾਮਿਆਂ ਦੇ ਨਾਚ-ਗਾਣੇ ਨੂੰ ਆਪਣੀ ਸਿਰਦਰਦੀ ਸਮਝਦਾ ਹੈ ਤੇ ਸੱਚੀਂ-ਮੁੱਚੀਂ ਹੀ ਪਾਣੀ ਪੀ-ਪੀ ਕੇ ਕੋਸਦਾ ਹੈ। ਅਜ ਬਿਲਕੁਲ ਉਸ ਸੇਠ ਕਰੋੜੀ ਮੱਲ ਵਾਂਗ ਅਜਿਹੀ ਹੀ ਅਵਸਥਾ ਹੁਣ ਸਾਡੇ ਸਮਾਜ ਦੀ ਹੈ।

ਅਜ ਸਾਡੇ ਸਮੁੱਚੇ ਸਮਾਜ ਵਿਚ ਇਕ ਦੂਜੇ ਵਰਗ ਨਾਲ ਹਮਦਰਦੀ ਤੇ ਪਿਆਰ ਦੀ ਥਾਂ ਈਰਖਾ ਤੇ ਸਾੜਾ ਵਧਦਾ ਜਾ ਰਿਹਾ ਹੈ, ਜਿਸ ਨਾਲ ਸਮਾਜ ਦੇ ਵਖ-ਵਖ ਵਰਗਾਂ ਵਿਚ ਆਪਸੀ ਪਾੜਾ ਵਧਦਾ ਜਾ ਰਿਹਾ ਹੈ। ਅਜ ਦੌਲਤ ਨਾਲ ਮਾਲੋ-ਮਾਲ ਅਮੀਰ ਸਮਾਜ ਤੇ ਰਾਜਭਾਗ ਮਾਣ ਰਿਹਾ ਰਾਜਨੀਤਿਕ ਤੇ ਪ੍ਰਸ਼ਾਸਨਿਕ ਵਰਗ ਮੁਖ ਤੌਰ 'ਤੇ ਆਪਣੇ ਮੱਥੇ ਦੀਆਂ ਤਿਊੜੀਆਂ ਤੇ ਫਜ਼ੂਲ ਜਿਹੇ ਗੈਰਜ਼ਰੂਰੀ ਗੁੱਸੇ ਕਰਕੇ ਜਾਣਿਆ ਜਾਂਦਾ ਹੈ। ਸਗੋਂ ਇਨ੍ਹਾਂ ਲੋਕਾਂ ਵਲੋਂ ਅਵਾਮ 'ਤੇ ਇਹ ਪ੍ਰਭਾਵ ਪਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਮਨੁੱਖ ਦੇ ਮੱਥੇ ਤੇ ਜਿੰਨੀਆਂ ਵਧ ਤੇ ਡੂੰਘੀਆਂ ਤਿਊੜੀਆਂ ਹੋਣਗੀਆਂ, ਉਸ ਬੰਦੇ ਦਾ ਉਨ੍ਹਾਂ ਹੀ ਬੁਲੰਦ ਮੁਕਾਮ ਤੇ ਦਬਦਬਾ ਹੋਵੇਗਾ। ਬਹਿਰਹਾਲ, ਮਨੁੱਖ ਆਪਣੀ ਅਜਿਹੀ ਸੂਰਤ ਦੀ ਪੇਸ਼ਕਾਰੀ ਕਰਦਾ ਹੋਇਆ, ਜਦੋਂ ਆਪਣੀ ਵਿਦਵਤਾ ਦੇ ਪ੍ਰਭਾਵ ਨੂੰ ਕਈ ਗੁਣਾ ਵੱਡਾ ਕਰਕੇ ਵਿਖਾਉਣ ਦੀ ਕੋਸ਼ਿਸ਼ ਕਰਦਾ ਹੈ ਤਾਂ ਉਸ ਦੇ ਮੱਥੇ ਦੀ ਤਿਉੜੀ ਸਿਰਫ ਇਕ ਤਿਉੜੀ ਹੀ ਨਹੀਂ ਰਹਿੰਦੀ। ਸਗੋਂ ਮੱਥੇ ਉਤੇ ਤਿਉੜੀਆਂ ਦੀ ਭਰਮਾਰ ਇੰਞ ਜਾਪਦੀ ਹੈ, ਜਿਵੇਂ ਕਿ ਬਠਿੰਡੇ ਦਾ ਰੇਲਵੇ ਜੰਕਸ਼ਨ ਹੋਵੇ।

ਜਦੋਂ ਕਿ ਸਾਡੇ ਵੇਦਾਂਤਾਂ ਅਨੁਸਾਰ ਚੇਤੰਨਤਾ ਦੇ ਵਿਕਾਸ ਨਾਲ ਸਰਸ਼ਾਰ ਸਮਾਜ ਜਾਂ ਸਮਾਜਿਕ ਵਡਿਆਈ ਪ੍ਰਾਪਤ ਦੁਨਿਆਵੀ ਵਿਅਕਤੀ-ਵਿਸ਼ੇਸ਼ ਦੀ ਪਹਿਚਾਣ; ਤਾਂ ਇਹ ਹੋਣੀ ਚਾਹੀਦੀ ਹੈ ਕਿ ਅਜਿਹੇ ਭਾਗਸ਼ਾਲੀ ਵਿਅਕਤੀ ਦੇ ਮੱਥੇ ਉਤੇ ਭਾਗ ਦੀ ਲਕੀਰ ਬਹੁਤ ਲੰਮੀ ਹੁੰਦੀ ਹੈ। ਪਰ ਹੁਣ ਜਦੋਂ ਤੋਂ ਸਾਡੇ ਸਮਾਜ ਵਿਚ ਵੇਦਾਂਤ ਮਤ ਦੀ ਥਾਂ ਭੌਤਿਕਵਾਦ ਨੇ ਲਈ ਹੈ, ਉਦੋਂ ਤੋਂ ਹੁਣ ਮੱਥੇ ਦੀ ਭਾਗ ਰੇਖਾ ਨੇ ਮੱਥੇ ਦੀ ਤਿਉੜੀ ਦਾ ਰੂਪ ਧਾਰ ਲਿਆ ਹੈ।

ਇਸ ਸਬੰਧ ਵਿਚ ਬਹੁਤ ਹੀ ਅਫ਼ਸੋਸ ਦੀ ਗੱਲ ਹੈ ਅੱਜ ਸਾਡਾ ਸਮਾਜ ਤੇ ਸਭਿਆਚਾਰ ਦੋਨੋਂ ਹੀ ਮਾਦਾਪ੍ਰਸਤੀ ਤੇ ਪਦਾਰਥਵਾਦੀ ਜੀਵਨ ਸ਼ੈਲੀ ਦੀਆਂ ਨਵੀਆਂ-ਨਵੀਆਂ ਫਿਜ਼ਾਵਾਂ ਵਿਚੋਂ ਲੰਘਦਾ-ਲੰਘਦਾ ਕੁਦਰਤੀ ਹਾਸੇ-ਖੇੜਿਆਂ ਤੋਂ ਸੱਖਣਾ ਤੇਵਿਰਵਾ ਹੁੰਦਾ ਜਾ ਰਿਹਾ ਹੈ। ਬੇਸ਼ਕ ਇਸ ਦੇ ਉਲਟ ਮਨੁੱਖ ਵਾਸਤੇ ਹੱਸਣ-ਖੇਡਣ ਦੀ ਮਾਨਸਿਕ ਤੇ ਸਰੀਰਕ ਲੋੜ ਸਾਹ ਲੈਣ ਦੇ ਬਰਾਬਰ ਹੈ। ਇਸ ਲਈ ਕਿਸੇ ਵੀ ਆਦਮੀ ਦੇ ਜੀਵਨ ਵਿਚ ਖੁਸ਼ੀ-ਖੇੜੇ ਦੀ ਅਹਿਮੀਅਤ ਨੂੰ ਕੋਈ ਵੀ ਨਹੀਂ ਝੁਠਲਾ ਸਕਦਾ।

ਇਸ ਸਬੰਧ ਵਿਚ 'ਪ੍ਰਤੱਖ ਨੂੰ ਪ੍ਰਮਾਣ ਕੀ' ਵਰਗੀ ਲੋਕ ਸਿਆਣਪ ਅਨੁਸਾਰ ਦੇਖਣਾ ਹੋਵੇ ਤਾਂ ਅਮੂਮਨ ਹੀ ਹਰ ਡਾਕਟਰ ਆਪਣੇ ਹਰ ਮਰੀਜ਼ ਨੂੰ ਕੋਈ ਵੀ ਦਵਾਈ ਦੇਣ ਤੋਂ ਪਹਿਲਾਂ ਹੱਸਣ ਤੇ ਸੈਰ ਕਰਨ ਦੀ ਹਦਾਇਤ ਦਿੰਦਾ ਹੈ। ਇਸ ਲਈ ਸੈਂਕੜੇ ਲੋਕ ਪਾਰਕਾਂ ਵਿੱਚ ਜਾ ਕੇ ਨਕਲੀ ਜਿਹੀ ਹਾ-ਹਾ ਕਰਦੇ ਹਨ। ਚਲੋ! ਇਸ ਨਾਮ-ਮਾਤਰ ਹਾਸੇ ਨਾਲ ਆਨੇ-ਬਹਾਨੇ ਫੇਫੜਿਆਂ ਦੀ ਮਸਨੂਈ ਜਿਹੀ ਕਸਰਤ ਹੋ ਜਾਂਦੀ ਹੈ। ਬੇਸ਼ੱਕ ਉਨ੍ਹਾਂ ਦੇ ਚਿਹਰੇ 'ਤੇ ਇਸ ਤਰ੍ਹਾਂ ਨਾ ਕੋਈ ਖ਼ੁਸ਼ੀ ਆਉਂਦੀ ਤੇ ਨਾ ਹੀ ਇਸ ਨੂੰ ਹੱਸਣਾ ਕਿਹਾ ਜਾ ਸਕਦਾ ਹੈ। ਖ਼ੈਰ! ਇਸ ਵਿਚ ਕੋਈ ਸ਼ੱਕ ਨਹੀਂ ਕਿ ਇਨ੍ਹਾਂ ਸੱਜਣਾਂ ਦੀਆਂ ਸਰਕੱਸ ਦੇ ਜੋਕਰਾਂ ਵਾਂਗ ਕੀਤੀਆਂ ਹਾਸੋਹੀਣੀਆਂ ਹਰਕਤਾਂ ਨੂੰ ਦੇਖ ਕੇ ਰੱਬ ਦੇ ਕੁੱਝ ਖੁਸ਼ ਤਬੀਅਤ ਬੰਦੇ ਜ਼ਰੂਰ ਹੱਸਣ ਦਾ ਅਨੰਦ ਲੈ ਲੈਂਦੇ ਹਨ।

ਹੁਣ ਤਾਂ ਹਾਲਤ ਇਥੋਂ ਤੱਕ ਜਾ ਪਹੁੰਚੀ ਹੈ ਕਿ ਮਨੋ-ਵਿਗਿਆਨੀ ਅਤੇ ਡਾਕਟਰ ਅਜਿਹੇ ਸੱਜਣਾਂ ਨੂੰ ਆਪਣੇ ਕਲੀਨਿਕ 'ਤੇ ਪਧਾਰਨ 'ਤੇ 'ਜੀ ਆਇਆਂ ਨੂੰ' ਕਹਿੰਦੇ ਹੋਏ ਪੁੱਛਦੇ ਹਨ ਕਿ ਜਨਾਬ, ਕੀ ਤੁਹਾਨੂੰ ਪਹਿਲਾਂ ਕਬਜ਼ ਹੋਈ ਸੀ। ਕੀ ਉਸ ਕਾਰਨ ਤੁਹਾਡੇ ਮੱਥੇ 'ਤੇ ਤਿਉੜੀਆਂ ਉਭਰੀਆਂ ਹਨ, ਜਾਂ ਕੀ, ਪਹਿਲਾਂ ਤਿਉੜੀਆਂ ਪਈਆਂ ਸਨ ਕਿ ਜਿਸ ਕਾਰਨ ਤੁਹਾਨੂੰ ਕਬਜ਼ ਹੋਈ ਹੈ। ਇਹ ਸਥਿਤੀ ਬਿਲਕੁਲ ਉਸ ਪ੍ਰਕਾਰ ਹੀ ਕਿ ਜਿਵੇਂ 'ਪਹਿਲਾਂ ਮੁਰਗੀ ਆਈ ਸੀ ਕਿ ਆਂਡਾ' ਦੇ ਸਵਾਲ ਨੇ ਅਜ ਤਕ ਦੁਨੀਆਂ ਤੇ ਖਾਸ ਕਰਕੇ ਵਿਦਵਾਨਾਂ ਨੂੰ ਭੰਬਲਭੂਸੇ ਪਾਇਆ ਹੋਇਆ ਹੈ।

ਬਹਿਰਹਾਲ, ਅਜਿਹੀ ਬੀਮਾਰ-ਮਾਨਸਿਕਤਾ ਦੇ ਸੱਜਣਾਂ ਕੋਲ ਡਾਕਟਰ ਦੇ ਸਵਾਲ ਦਾ ਕੋਈ ਜਵਾਬ ਨਹੀਂ ਹੁੰਦਾ। ਸਮਾਜ ਦੀ ਇਸ ਉਦਾਸ ਤੇ ਬੇਹਿਸ ਮਾਨਸਿਕਤਾ ਅਤੇ ਸਾਡੇ ਬੇਮੁਰੱਵਤ ਬੇਨੂਰੀ ਚਿਹਰਿਆਂ ਦੀ ਦਵਾ ਵੀ ਕੀ ਹੋਣੀ ਸੀ ਜਦੋਂ ਕਿ ਸਾਡੇ ਵਿਚ ਅਣਗਿਣਤ ਹੀ ਅਜਿਹੇ ਸੱਜਣਾਂ ਦਾ ਵਾਸਾ ਹੈ ਕਿ ਜਿਨ੍ਹਾਂ ਨੂੰ ਅਜ ਤਕ ਕਿਸੇ ਨੇ ਕਦੇ ਹਸਦੇ ਹੀ ਨਹੀਂ ਵੇਖਿਆ। ਸਗੋਂ ਲੋਕ ਉਨ੍ਹਾਂ ਬਾਰੇ ਸੱਚੀਆਂ ਹੀ ਸ਼ਰਤਾਂ ਲਾਉਂਦੇ ਹਨ ਕਿ ਉਨ੍ਹਾਂ ਨੂੰ ਤਾਂ ਕੀ; ਸਗੋਂ ਉਨ੍ਹਾਂ ਦੇ ਪਰਿਵਾਰ ਤੇ ਆਂਢ-ਗੁਆਂਢ ਦੇ ਵਿਚ ਵੀ ਕਦੇ ਕਿਸੇ ਜੀਅ ਨੂੰ ਕਿਸੇ ਨੇ ਹਸਦੇ ਨਹੀਂ ਵੇਖਿਆ।

ਨਿਰਸੰਦੇਹ ਇਨ੍ਹਾਂ ਬੇਮਤਲਬ ਦੇ ਫਿਕਰਾਂ ਮਾਰੇ ਬੰਦਿਆਂ ਦੇ ਮਰਜ਼ ਦੀ ਦਵਾ ਬਸ ਹੁਣ ਆਪਣੇ ਤੋਂ ਹੇਠਾਂ ਕਰੋੜਾਂ ਗਰੀਬ ਲੋਕਾਂ ਜਾਂ ਸਮਾਜ ਦੇ ਕੁਝ ਕੁ ਸੰਤੁਸ਼ਟ ਵਰਗ ਕੋਲੋਂ ਹੀ ਮਿਲ ਸਕਦੀ ਹੈ ਕਿ ਜਿਹੜੇ ਫੱਕਰਗੀਰੀ ਵਿਚ ਰਹਿੰਦੇ ਹੋਏ ਵੀ ਇਨ੍ਹਾਂ ਢਿੱਡੋਂ ਆਫਰੇ ਲੋਕਾਂ ਨੂੰ ਹਮਦਰਦੀ ਵਜੋਂ ਇਹ ਕਹਿ ਸਕਣ "ਆ ਤੇਰੇ ਮੱਥੇ 'ਤੇ ਲਿਖ ਦਿਆਂ ਆਪਣੀ ਤਕਦੀਰ ਤਾਂ ਕਿ ਤੇਰੇ ਹੌਕਿਆਂ-ਹਾਵਿਆਂ ਦੀ ਤਾਬ ਮੱਠੀ ਪੈ ਜਾਵੇ।"

ਇਸ ਦੇ ਉਲਟ ਸਾਡੇ ਸਮਾਜ ਦੇ ਅਖੌਤੀ ਚੁੱਪ ਦੇ ਪੁਜਾਰੀ ਭੱਦਰ-ਪੁਰਸ਼ ਇਉਂ ਮੋਨ ਧਾਰ ਕੇ ਰੱਖਦੇ ਹਨ ਕਿ ਜਿਵੇਂ ਉਨ੍ਹਾਂ ਨੇ ਮੂੰਹ ਵਿਚ ਘੁੰਗਣੀਆਂ ਪਾਈਆਂ ਹੋਣ। ਅਜਿਹੇ

ਅਖੌਤੀ ਮੋਨੀ-ਬਾਬੇ ਕਿਸੇ ਮਸਲੇ 'ਤੇ ਕੋਈ ਲੋੜੀਂਦਾ ਰਾਏ-ਮਸ਼ਵਰਾ ਦੇਣ ਜਾਂ ਕਿਸੇ ਖ਼ੁਸ਼ੀ ਦਾ ਇਜ਼ਹਾਰ ਕਰਨ ਤੋਂ ਅਸਮਰੱਥ ਜਿਹੇ ਹੁੰਦੇ ਹਨ। ਬਹਿਰਹਾਲ, ਅਜਿਹੀ ਗੰਭੀਰ ਤੇ ਕਸੈਲੀ, ਚੁੱਪ ਦੇ ਧਨੀਆਂ ਨੂੰ ਫਿਰ ਕੋਈ ਸੰਤੁਸ਼ਟ ਤੇ ਖ਼ੁਸ਼-ਤਬੀਅਤ ਬੰਦਾ ਹੀ ਆਪਣੀਆਂ ਲੋੜਾਂ-ਥੋੜਾਂ ਦੇ ਬਾਵਜੂਦ ਵੀ ਖ਼ੁਸ਼ ਰਹਿਣ ਦਾ ਹੌਂਸਲਾ ਜਾਂ ਮਸ਼ਵਰਾ ਦੇ ਸਕਦਾ ਹੈ। ਬੇਸ਼ੱਕ ਸਮਾਜ ਵੱਲੋਂ ਅਜਿਹਾ ਸੰਤੋਖੀ ਸੱਜਣ ਬੂਝੜ-ਅਨਪੜ੍ਹ ਜਾਂ ਗਰੀਬ-ਫੱਕਰ ਵਜੋਂ ਹੀ ਗਰਦਾਨਿਆ ਜਾਂਦਾ ਹੈ।

ਸਗੋਂ ਉਹ ਆਪਣੇ ਇਸ ਗੈਰ-ਸਮਾਜਿਕ ਜਿਹੇ ਰਵੱਈਏ ਨੂੰ ਆਪਣੇ ਵੱਲੋਂ ਠੀਕ-ਠਾਕ ਸਾਬਤ ਕਰਨ ਦੀ ਕੋਸ਼ਿਸ਼ ਕਰਦੇ ਹੋਏ; ਪੁਰਾਣੀ ਕਹਾਵਤ "ਸਾਈਲੈਂਸ ਇਜ਼ ਗੋਲਡਨ" ਭਾਵ ਇਕ ਚੁੱਪ ਸੌ ਸੁੱਖ ਦਾ ਸਹਾਰਾ ਲੈਂਦੇ ਹਨ। ਜਦੋਂ ਕਿ ਸੱਚ ਤਾਂ ਇਹ ਹੈ ਕਿ 'ਇੱਕ ਚੁੱਪ ਸੌ ਸੁੱਖ' ਉਥੇ ਢੁਕਦਾ ਹੈ ਕਿ ਜਦੋਂ ਕੋਈ ਆਦਮੀ ਮੂਰਖ-ਮੰਡਲੀ ਵਿਚ ਫਸ ਜਾਵੇ। ਇਸ ਪ੍ਰਥਾਇ ਗੁਰਬਾਣੀ ਦਾ ਵੀ ਫ਼ੁਰਮਾਨ ਹੈ ਕਿ "ਮੂਰਖੈ ਨਾਲਿ ਨ ਲੂਝੀਐ"। ਪਰ ਬੇਲੋੜੀ ਗੰਭੀਰਤਾ ਤੇ ਅਤਿ ਦੀ ਚੁਪ ਵੀ ਨਹੀਂ ਹੋਣੀ ਚਾਹੀਦੀ ਕਿ ਬੰਦਾ ਹਰ ਸਮੇਂ ਹੀ ਦੰਦਾਂ ਥੱਲੇ ਜੀਭ ਹੀ ਦੇਈ ਰੱਖੇ ਕਿ ਇਉਂ ਲੱਗੇ ਕਿ ਜਿਵੇਂ ਕੋਈ ਦੰਦਲ ਪਈ ਹੋਵੇ। ਕਈ ਬੰਦਿਆਂ ਦੇ ਸੁਭਾਅ ਵਿਚ ਕੁੜੱਤਣ ਇਉਂ ਭਰੀ ਹੁੰਦੀ ਹੈ ਕਿ ਜਿਵੇਂ ਉਨ੍ਹਾਂ ਨੇ ਕੋਈ ਕੌੜ-ਤੁੰਮਾਂ ਜਾਂ ਕੌੜੀ ਮਿਰਚ ਖਾ ਲਈ ਹੋਵੇ। ਬਹਿਰਹਾਲ, ਮੁੱਕਦੀ ਗੱਲ ਤਾਂ ਇਹ ਹੈ ਕਿ ਬਸ ਬਹੁਤੇ ਬੰਦੇ ਤਾਂ ਬਿਨ੍ਹਾਂ ਮਤਲਬ ਹੀ ਆਪਣੇ ਮੂੰਹ ਵਿਚ ਮਿਰਚਾਂ ਦਾ ਧੂੜਾ ਦੇ ਕੇ ਕੁੜੱਤਣ ਨਾਲ ਭਰੇ ਕੌੜੇ ਬੋਲ ਬੋਲਦੇ ਰਹਿੰਦੇ ਹਨ।

ਇਸ ਸਾਰੇ ਵਿਸਥਾਰ ਦੇ ਸਾਰੰਸ਼ ਦੇ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਅਜਕਲ੍ਹ ਫਿਰ ਸਾਡੀ ਆਪਣੀ ਤਰਜ਼ੇ-ਜ਼ਿੰਦਗੀ ਇਹ ਵੀ ਹੋ ਗਈ ਹੈ ਕਿ ਅਸੀਂ ਆਪਣੇ ਦੁਖ-ਤਕਲੀਫ਼ਾਂ ਤੇ ਦੁਸ਼ਵਾਰੀਆਂ ਦੀ ਅਵਾਜ਼ਾਰੀ ਤੋਂ ਕਿਤੇ ਵੱਧ ਆਪਣੇ ਸ਼ਰੀਕਾਂ ਤੇ ਗੁਆਂਢੀਆਂ ਦੀ ਖ਼ੁਸ਼ੀ-ਖ਼ੁਸ਼ਹਾਲੀ ਤੋਂ ਪ੍ਰੇਸ਼ਾਨ ਹੁੰਦੇ ਹਾਂ ਤੇ ਐਵੇਂ ਹੀ ਈਰਖਾ ਤੇ ਦਵੈਸ਼ ਦੇ ਅੜਿੱਕੇ ਚੜ੍ਹੇ ਰਹਿੰਦੇ ਹਾਂ। ਸਗੋਂ ਈਰਖਾ ਵਸ ਸਾਨੂੰ ਪੰਜਾਬੀ ਦੇ ਇਕ ਅਖਾਣ 'ਦੂਜੇ ਦੀ ਥਾਲੀ ਵਿਚ ਲੱਡੂ ਵੱਡਾ' ਦਿਸਦਾ ਹੈ ਅਤੇ ਅੰਗਰੇਜ਼ੀ ਮੁਹਾਵਰੇ ਅਨੁਸਾਰ 'ਗੁਆਂਢੀ ਦੇ ਵਿਹੜੇ ਵਿਚ ਘਾਹ ਆਪਣੇ ਵਿਹੜੇ ਨਾਲੋਂ ਜ਼ਿਆਦਾ ਹਰਾ' ਦਿਸਦਾ ਹੈ।

ਸਾਡੀ ਆਪ ਹੀ ਸਹੇੜੀ ਪ੍ਰੇਸ਼ਾਨੀ ਭਰੀ ਇਸ ਮਾਨਸਿਕਤਾ ਦਾ ਸਭ ਤੋਂ ਵੱਡਾ ਕਾਰਨ ਤਾਂ ਇਹ ਹੈ ਕਿ ਅਸੀਂ ਇਕ ਬ੍ਰਹਿਮੰਡੀ ਅਟਲਾਧੀ ਸੱਚਾਈ ਤੋਂ ਸਦਾ ਹੀ ਮੁਨਕਰ ਰਹਿੰਦੇ ਹਾਂ ਕਿ ਹਰ ਬੰਦੇ ਦੀ ਆਪਣੀ ਹੀ ਕਰਮ-ਕਿਸਮਤ ਹੁੰਦੀ ਹੈ। ਵੇਦਾਂ-ਗ੍ਰੰਥਾਂ ਅਨੁਸਾਰ ਇਹ ਜੀਵਨ 'ਕਰਮਾਂ-ਸੰਦੜਾਂ ਖੇਤ' ਹੈ। ਇਸ ਵਾਸਤੇ ਕੋਈ ਦੋ ਬੰਦਿਆਂ ਦੀ ਗੱਲ ਤਾਂ ਵੱਖ ਰਹੀ, ਸਗੋਂ ਦੋ ਸਕੇ-ਭਰਾਵਾਂ ਦਾ ਵੀ ਆਪਣੇ-ਆਪਣੇ ਪੂਰਬਲੇ ਤੇ ਮੌਜੂਦਾ ਸੰਸਕਾਰਾਂ ਮੁਤਾਬਿਕ ਆਪੋ-ਆਪਣਾ ਜੀਵਨ-ਚੱਕਰ ਚਲਦਾ ਹੈ ਅਤੇ ਇਸ ਅਨੁਸਾਰ ਹੀ ਸਾਡੇ

ਜੀਵਨ ਵਿਚ ਖੁਸ਼ੀਆਂ-ਗਮੀਆਂ ਦਾ ਘਟਨਾਕ੍ਰਮ ਤੁਰਿਆ ਰਹਿੰਦਾ ਹੈ।

ਬਹਿਰਹਾਲ, ਇਸ ਹਸਦਿਆਂ ਦੇ ਘਰ ਵਸਦੇ ਜਿਹੀ ਸਦੀਆਂ ਪੁਰਾਣੀ ਲੋਕ ਸਿਆਣਪ ਦੇ ਸੰਦਰਭ ਵਿਚ ਹੁਣ ਸਹੀ ਗੱਲ ਤਾਂ ਇਹ ਹੈ ਕਿ ਸਾਡਾ ਅਜੋਕਾ ਸਮਾਜ ਹੱਸਣ-ਕੁੱਦਣ ਦੀ ਅਹਿਮੀਅਤ ਤੇ ਮਹੱਤਵ ਨੂੰ ਤਕਰੀਬਨ-ਤਕਰੀਬਨ ਭੁਲ ਹੀ ਚੁੱਕਾ ਹੈ। ਕੁਦਰਤੀ ਹਾਸੇ -ਖੇੜੇ ਦੀ ਸਾਨੂੰ ਤਮੀਜ਼ ਹੀ ਨਹੀਂ ਰਹਿ ਗਈ, ਸਗੋਂ ਅਸੀਂ ਹੁਣ ਹੱਸਣਾ-ਹਸਾਉਣਾ ਤਾਂ ਜੋਕਰਾਂ ਦਾ ਕੰਮ ਹੀ ਸਮਝਦੇ ਹਾਂ। ਖੈਰ! ਸਾਡੇ ਇਕ ਅਖਾਣ 'ਜਾਂ ਤਾਂ ਕਮਲੀ ਖੁਰਕਦੀ ਨਹੀਂ ਤੇ ਜੇ ਖੁਰਕਦੀ ਹੈ ਤਾਂ ਲਹੂ ਕੱਢ ਲੈਂਦੀ ਹੈ' ਅਨੁਸਾਰ ਇਹ ਵੀ ਸੱਚ ਹੈ ਕਿ ਅਸੀਂ ਜਾਂ ਤਾਂ ਹਸਦੇ-ਮੁਸਕੁਰਾਂਦੇ ਹੀ ਨਹੀਂ ਤੇ ਜੇ ਕਿਤੇ ਚੌੜ ਵਿਚ ਪੈ ਜਾਈਏ ਤਾਂ ਅਕਸਰ ਹੀ 'ਹਾਸੇ ਦਾ ਮੜ੍ਹਾਸਾ' ਬਣਾ ਧਰਦੇ ਹਾਂ।

ਸਾਡੇ ਇਕ ਮਿੱਤਰ ਅਫ਼ਸਰ ਹਰਕੇਸ਼ ਸਿੰਘ ਕਹਿਲ ਜੋ ਕਿ ਹੁਣ ਪੇਂਡੂ ਸਭਿਆਚਾਰ ਦੇ ਕੁਲ-ਵਕਤੀ ਲੇਖਕ ਬਣ ਚੁੱਕੇ ਹਨ; ਉਹ ਹਾਸਰਸ ਦੀ ਇਸ ਪ੍ਰੰਪਰਾਵਾਦੀ ਰੰਗਤ ਨੂੰ ਹੋਰ ਗੂੜ੍ਹਾ ਕਰਦੇ ਹੋਏ, ਸਾਡੇ ਸਭਿਆਚਾਰ ਦਾ ਇਕ ਪੁਰਾਣਾ ਅਖਾਣ 'ਹਸਦਿਆਂ ਦੇ ਘਰ ਵਸਦੇ ਤੇ ਰੋਂਦਿਆਂ ਦੇ ਖਾਨੇ ਖਰਾਬ' ਅਕਸਰ ਹੀ ਬੋਲਿਆ ਕਰਦੇ ਹਨ। ਇਸ ਤਰ੍ਹਾਂ ਹੀ ਮੈਨੂੰ ਇਸ ਪ੍ਰਸੰਗ ਵਿਚ ਬਚਪਨ ਦੀ ਇਕ ਗੱਲ ਯਾਦ ਆਈ ਹੈ ਕਿ ਅਸੀਂ ਆਪਣੇ ਬਜ਼ੁਰਗਾਂ ਤੋਂ ਸੁਣਿਆ ਕਰਦੇ ਸੀ ਕਿ 'ਪੜ੍ਹੋਗੇ ਲਿਖੋਗੇ ਬਣੋਗੇ ਨਵਾਬ; ਖੇਲੋਗੇ ਕੂਦੋਗੇ ਤੋ ਹੋਵੋਗੇ ਖਰਾਬ' ਪਰ ਅਸੀਂ ਇਸ ਦੇ ਉਲਟ 'ਖੇਲੋਗੇ ਕੂਦੋਗੇ ਬਣੋਗੇ ਨਵਾਬ; ਪੜ੍ਹੋਗੇ ਲਿਖੋਗੇ ਤੋ ਹੋਵੋਗੇ ਖਰਾਬ' ਵਾਲਾ ਆਪਣਾ ਹੀ ਮਨਘੜਤ ਟੋਟਕਾ ਘੜਿਆ ਹੁੰਦਾ ਸੀ।

ਖੈਰ! ਸਾਡੇ ਸਮਾਜ ਵਿਚ ਹਾਸਰਸ ਦੇ ਸਬੰਧ ਵਿਚ ਕੁਲ ਮਿਲਾ ਕੇ ਸਮਾਜ ਦੀ ਅਜੋਕੀ ਸਥਿਤੀ ਬਾਰੇ ਪੰਜਾਬੀ ਦਾ ਅਖਾਣ 'ਇਕ ਤਾਂ ਕਮਲੀ ਸੀ ਤੇ ਨਾਲ ਹੀ ਪੈ ਗਈ ਸਿਵਿਆਂ ਦੇ ਰਾਹ' ਇਥੇ ਬੜਾ ਢੁਕਦਾ ਹੈ ਕਿਉਂਕਿ ਅਸੀਂ ਖੁਦ ਆਪ ਕੁਦਰਤੀ ਖੁਸ਼ੀ-ਖੇੜਿਆਂ ਤੋਂ ਤਾਂ ਸੱਖਣੇ ਹੋਏ ਹੀ ਹਾਂ, ਸਗੋਂ ਅਸੀਂ ਤਾਂ ਆਪਣੇ ਪੁਰਾਣੇ ਸਭਿਆਚਾਰ ਦੇ ਬਿਲਕੁਲ ਉਲਟ 'ਹਸਦਿਆਂ ਦੇ ਘਰ ਵਸਦੇ' ਜਿਹੀ ਧਾਰਨਾ ਵਾਲੀ ਜੀਵਨ ਸ਼ੈਲੀ ਅਤੇ ਆਪਣੇ ਆਲੇ-ਦੁਆਲੇ ਨੂੰ ਵੀ ਖੁਸ਼ੀਆਂ-ਖੇੜਿਆਂ ਦੇ ਗੁਲਜ਼ਾਰਾਂ ਤੋਂ ਵਿਰਵਾ ਕਰ ਦਿਤਾ ਹੈ।

ਸਾਡੇ ਸਮਾਜ ਦੀ ਇਸ ਬੇਚਾਰਗੀ ਜਿਹੀ ਹਾਲਤ ਦੇ ਕਈ ਕਾਰਨਾਂ ਵਿਚੋਂ ਇਕ ਮੁਖ ਕਾਰਨ ਇਹ ਹੈ ਕਿ ਅਜ ਸਾਡਾ ਸਮਾਜ ਨਵੀਂ-ਨਵੀਂ ਪ੍ਰਾਪਤ ਕੀਤੀ ਪਦਾਰਥਵਾਦੀ ਅਮੀਰੀ ਵਿਚੋਂ ਲੰਘ ਰਿਹਾ ਹੈ। ਭੌਤਿਕਵਾਦ ਤੇ ਮਾਦਾਪ੍ਰਸਤੀ ਦੇ ਗੈਰ-ਕੁਦਰਤੀ ਸ਼ੂੰਅ-ਫੈਂਅ ਜਿਹੇ ਮਾੜੇ ਅਸਰਾਂ ਦੇ ਤਹਿਤ ਸਾਡਾ ਅਜੋਕਾ ਸਮਾਜ ਅਜਕੱਲ੍ਹ ਅਮੂਮਨ ਖੁਲ੍ਹ ਕੇ ਹੱਸਣ-ਕੁੱਦਣ ਨੂੰ ਸਮਾਜਿਕ ਚੱਜ-ਅਚਾਰ ਦੀ ਖਿਲਾਫ਼ਵਰਜੀ ਸਮਝਦਾ ਹੈ। ਇਸ ਲਈ ਅਸੀਂ ਅਕਸਰ ਹੀ 'ਬੈਡ ਮੈਨਰਜ਼' ਅਰਥਾਤ ਮਾੜੇ ਵਿਵਹਾਰ ਦੇ ਨਾਮ 'ਤੇ ਹਾਸਿਆਂ-ਖੇੜਿਆਂ ਦੇ ਖਿਲਾਫ਼ ਫਤਵਾ ਦਿੰਦੇ ਰਹਿੰਦੇ ਹਾਂ। ਬਹਿਰਹਾਲ, ਸੱਚੀ ਗੱਲ ਤਾਂ ਇਹ ਹੈ ਕਿ ਇਸ ਸਾਰੀ ਸੂਰਤੇਹਾਲ

ਵਿਚ ਹੱਸਣ-ਹਸਾਉਣ ਜਾਂ ਮੁਸਕਰਾਉਣ ਦੀ ਕਲਾ ਤੋਂ ਅਣਭਿੱਜ ਰੋਂਦੂ-ਮੁਰਝਾਏ ਚਿਹਰੇ ਖ਼ੁਦ ਕੁਦਰਤ ਦੀਆਂ ਰੁੱਤਾਂ ਤੇ ਖੇੜਿਆਂ ਦੇ ਨਿਯਮਾਂ ਦੀ ਉਲੰਘਣਾ ਕਰ ਰਹੇ ਹੁੰਦੇ ਹਨ।

ਖੈਰ! ਰੱਬ ਲਗਦੀ ਗੱਲ ਤਾਂ ਇਹ ਹੈ ਕਿ ਹਾਸਾ ਕੁਦਰਤ ਦਾ ਨਿਯਮ ਹੈ। ਕੋਈ ਮੰਨੇ ਭਾਵੇਂ ਨਾ ਮੰਨੇ, ਪਰ ਇਹ ਇਕ ਪ੍ਰਮਾਣਿਤ ਸੱਚਾਈ ਹੈ ਕਿ ਕਾਦਰ ਦੀ ਕੁਦਰਤ ਆਪਣੀ ਧਰਤੀ ਦੇ ਖ਼ੁਸ਼ਹਾਲ ਖਿਤਿਆਂ ਵਿਚ ਵਸਦੇ ਹੁੰਦੜਹੇਲ ਤੇ ਭਾਗਾਂ ਵਾਲੇ ਲੋਕਾਂ ਨੂੰ ਹੱਸਣ-ਖੇਡਣ ਦਾ ਅਲੌਕਿਕ ਵਰਦਾਨ ਦਿੰਦੀ ਹੈ। ਸਾਡੀ ਇਸ ਧਰਤੀ ਉੱਤੇ ਜਿਹੜੀਆਂ ਵੀ ਕੌਮਾਂ ਦਾ ਮਿਹਨਤ, ਮੁਸ਼ਕਤ ਤੇ ਵੰਗਾਰਾਂ ਭਰੇ ਜੀਵਨ ਨਾਲ ਵਾਹ ਪਿਆ ਹੈ, ਕੁਦਰਤ ਨੇ ਉਨ੍ਹਾਂ ਨੂੰ ਹੀ ਇਵਜ਼ ਵਿੱਚ ਹਸਣ-ਖੇਡਣ ਦੀ ਤੌਫ਼ੀਕ ਤੇ ਆਪਣੀ ਜੀਵਨ-ਸ਼ੈਲੀ ਨੂੰ ਸਾਵਾਂ-ਪੱਧਰਾ ਰੱਖਣ ਦਾ ਬਲ ਬਖ਼ਸ਼ਿਆ ਹੈ।

ਇਕ ਗੱਲ ਜੱਗ ਜ਼ਾਹਿਰ ਹੈ ਕਿ ਕੁਦਰਤ ਨੇ ਸਾਡੇ ਦੁਆਲੇ ਖ਼ੂਬਸੂਰਤੀ ਤੇ ਖ਼ੁਸ਼ੀਆਂ ਦੇ ਨਜ਼ਾਰੇ ਥਾਂ-ਥਾਂ 'ਤੇ ਸਿਰਜ ਰੱਖੇ ਹਨ। ਫ਼ਰਕ ਸਿਰਫ਼ ਇੰਨਾਂ ਹੈ ਕਿ ਕੁਦਰਤ ਦੀ ਇਸ ਬੇਸ਼ਕੀਮਤੀ ਦੌਲਤ ਵੱਲ ਕਿਸੇ ਦਾ ਧਿਆਨ ਜਾਂਦਾ ਹੈ ਤੇ ਕਿਸੇ ਦਾ ਨਹੀਂ ਜਾਂਦਾ। ਵੈਸੇ ਇਹ ਵੀ ਕੁਦਰਤ ਦੀ ਵਿਡੰਬਣਾ ਹੀ ਹੈ ਕਿ ਪਹਿਲਾਂ ਤਾਂ ਹਰ ਕਿਸੇ ਨੂੰ ਹੱਸਣਾ ਨਹੀਂ ਆਉਂਦਾ ਅਤੇ ਫਿਰ ਦੂਜੀ ਗੱਲ ਬੜੇ ਥੋੜ੍ਹੇ ਲੋਕਾਂ ਵਿਚ ਹੱਸਣ ਦੀ ਰਮਜ਼ ਤੇ ਤਨਜ਼ ਨੂੰ ਸਮਝਣ ਦੀ ਤੌਫ਼ੀਕ ਹੁੰਦੀ ਹੈ।

ਦੁਨਿਆਵੀ ਸਰਮਾਏਦਾਰੀ ਵਿਚ ਮਗਨ ਮਾਨਸਿਕਤਾ ਵਾਲੇ ਲੋਕਾਂ ਦਾ ਧਿਆਨ ਤਾਂ 'ਮਾਇਆ ਦੇਵੀ' ਵੱਲ ਹੁੰਦਾ ਹੈ ਅਤੇ ਉਨ੍ਹਾਂ ਨੂੰ ਆਪਣੇ ਦੁਆਲੇ ਖ਼ੁਸ਼ੀ ਤੇ ਖ਼ੂਬਸੂਰਤੀ ਕਦੇ ਦਿਸਦੀ ਹੀ ਨਹੀਂ ਹੈ। ਇਸ ਤਰ੍ਹਾਂ ਦੇ ਰੁੱਖੇ-ਸੁੱਖੇ ਸੁਭਾਅ ਵਾਲੇ ਗੰਭੀਰ ਲੋਕਾਂ ਬਾਰੇ ਇਕ ਉਦਾਹਰਣ ਦਿੱਤੀ ਜਾਂਦੀ ਹੈ ਕਿ ਚਿੜੀਆ ਘਰ ਵਿਚ ਸਾਰੇ ਜਾਨਵਰ ਹੱਸ ਰਹੇ ਸਨ, ਪਰ ਇਕ ਗਧਾ ਇਸ ਖ਼ੁਸ਼ੀ ਤੋਂ ਬੇਖ਼ਬਰ ਚੁੱਪ ਚਾਪ ਖੜ੍ਹਾ ਸੀ। ਦੋ ਦਿਨ ਬਾਅਦ ਫਿਰ ਉਹ ਹੀ ਬੰਦਾ ਜਦੋਂ ਚਿੜੀਆਘਰ ਵਿਚ ਗਿਆ ਤਾਂ ਓਹੀ ਗਧਾ ਹੱਸ ਰਿਹਾ ਸੀ। ਉਸ ਸੈਲਾਨੀ ਨੇ ਅੜੀਅਲ ਜਨਾਬ ਗਧੇ ਨੂੰ ਪੁੱਛਿਆ ਕਿ ਜਿਸ ਦਿਨ ਸਾਰੇ ਜਾਨਵਰ ਹੱਸ ਰਹੇ ਸਨ ਤਾਂ ਉਸ ਦਿਨ ਤੂੰ ਚੁੱਪ ਖੜ੍ਹਾ ਸੀ ਤੇ ਅੱਜ ਜਦੋਂ ਸਾਰੇ ਜਾਨਵਰ ਚੁੱਪ-ਚਾਪ ਖੜ੍ਹੇ ਹਨ ਤਾਂ ਤੂੰ ਦੰਦ ਕੱਢ ਰਿਹਾ ਹੈਂ। ਬਹਿਰਹਾਲ, ਗਧੇ ਦਾ ਜਵਾਬ ਸੀ ਕਿ ਦੋ ਦਿਨ ਪਹਿਲਾਂ ਦੀ ਗੱਲ ਤਾਂ ਮੇਰੇ ਖਾਨੇ ਹੁਣ ਹੀ ਪਈ ਹੈ।

ਇਸ ਤਰ੍ਹਾਂ ਹੁਣ ਇਸ ਸੰਦਰਭ ਵਿਚ ਸਾਡੇ ਸਭ ਲਈ ਵੀ ਇਹ ਸਮਝਣ ਵਾਲੀ ਗੱਲ ਹੈ ਕਿ ਮਨੁੱਖੀ ਸਮਾਜ ਵਿਚ ਹਾਸੇ-ਖੇੜੇ ਜਨਮ ਸਮੇਂ ਬੱਚੇ ਦੀਆਂ ਕਿਲਕਾਰੀਆਂ ਤੋਂ ਸ਼ੁਰੂ ਹੁੰਦੇ ਹਨ ਤੇ ਅਖੀਰ ਤੱਕ ਘੋਰੜੂ ਵੱਜਣ ਤੱਕ ਬੰਦੇ ਵੱਲੋਂ ਕਹੇ 'ਹਾਏ ਮਾਂ' ਤੇ 'ਹਾਏ ਰੱਬਾ' ਵਰਗੇ ਦੁਖ ਭਰਪੂਰ ਬਚਨਾਂ ਤੱਕ ਕਿਤੇ ਨਾ ਕਿਤੇ ਸਮਾਜ ਵਿਚ ਹਾਸੇ ਦੀ ਕੋਈ ਨਾ ਕੋਈ ਵੰਨਗੀ ਪ੍ਰਗਟ ਹੁੰਦੀ ਰਹਿੰਦੀ ਹੈ। ਇਹ ਵੀ ਇਕ ਮਨੋਵਿਗਿਆਨ ਦੀ ਪ੍ਰਮਾਣਿਤ ਧਾਰਨਾ ਹੈ

ਕਿ ਜਦੋਂ ਦੁੱਖ ਬਹੁਤ ਵੱਧ ਜਾਂਦਾ ਹੈ ਤਾਂ ਮਨੁੱਖ ਦੀ ਅੰਤਰੀਵ ਖ਼ੁਸ਼ੀ ਕਿਸੇ ਨਾ ਕਿਸੇ ਰੂਪ ਵਿਚ ਸਾਹਮਣੇ ਆਉਂਦੀ ਹੈ। ਮਿਰਜ਼ਾ ਗਾਲਿਬ ਦਾ ਇਸ ਪ੍ਰਸੰਗ ਵਿਚ ਇਹ ਕਹਿਣਾ ਹੈ ਕਿ

'ਇਸ਼ਰਤੇ ਕਤਰਾ ਹੈ ਦਰਿਯਾ ਮੇਂ ਫ਼ਨਾਹ ਹੋ ਜਾਨਾ।
ਦਰਦ ਕਾ ਹਦ ਸੇ ਗੁਜ਼ਰਨਾ ਹੈ ਦਵਾ ਹੋ ਜਾਨਾ।

ਪਰ ਜ਼ਿੰਦਗੀ ਦੇ ਕੁਝ ਲੂਣ-ਤੇਲ ਦੇ ਝਮੇਲੇ ਤੇ ਕੁਝ ਸ਼ੂੰ-ਫੈਂ ਦੀ ਝੂਠੀ ਸਰਦਾਰੀ ਕਰਕੇ ਬੰਦਾ ਹਾਸਿਆਂ ਤੋਂ ਮੁਨਕਰ ਹੋ ਗਿਆ ਹੈ। ਹਾਸਰਸ ਦੀ ਥਾਂ ਆਦਮੀ ਨੇ ਝਗੜਿਆਂ-ਝੇੜਿਆਂ ਦੇ ਝੋਰਿਆਂ ਤੇ ਰੋਣ-ਪਿੱਟਣ ਨੂੰ ਜ਼ਿੰਦਗੀ ਦਾ ਇਕ ਫੈਸ਼ਨ ਜਿਹਾ ਹੀ ਬਣਾ ਲਿਆ ਹੈ। ਇਸ ਤਰ੍ਹਾਂ ਮੱਥੇ 'ਤੇ ਹਰ ਵਕਤ ਤਿਊੜੀਆਂ ਪਾਈ ਰੱਖਣ ਦਾ ਰੋਗ ਤਾਂ ਬੰਦੇ ਦੇ ਹੱਡਾਂ ਵਿਚ ਹੀ ਰਚ-ਮਿਚ ਗਿਆ ਹੈ। ਇਹ ਵੀ ਸੱਚੀ ਗੱਲ ਹੈ ਕਿ 'ਆਪੇ-ਫਾਥੜੀਏ ਤੈਨੂੰ ਕੌਣ ਛੁਡਾਵੇ ਰਾਮ' ਦੀ ਕਹਾਵਤ ਅਨੁਸਾਰ ਆਪ ਸਹੇੜੇ ਕਸ਼ਟਾਂ ਤੋਂ ਸਾਨੂੰ ਕੋਈ ਨਿਜਾਤ ਨਹੀਂ ਦਿਵਾ ਸਕਦਾ। ਅਜੋਕਾ ਮਨੁੱਖ ਆਪਣਾ ਮਾਨਸਿਕ ਤਣਾਅ ਦੂਰ ਕਰਨ ਲਈ ਡਾਕਟਰਾਂ ਤੇ ਮੈਡੀਕਲ ਸਟੋਰਾਂ ਤੋਂ ਕਾਮਪੋਜ਼ ਵਰਗੀਆਂ ਦਵਾਈਆਂ ਭਾਲਦਾ ਫਿਰਦਾ ਹੈ। ਫਿਰ ਅਜ ਅਣਗਿਣਤ ਬੰਦੇ ਬੇਮਤਲਬ ਜਿਹੇ ਸਮੂਹਿਕ ਹਾਸੇ ਦੇ ਪ੍ਰਪੰਚ ਕਰਨ ਵਜੋਂ ਪਾਰਕਾਂ ਤੇ ਕਲੱਬਾਂ ਵਿਚ ਹਾ-ਹਾ ਕਰਦੇ ਹੋਏ ਫਜ਼ੂਲ ਹੀ ਤਾੜੀਆਂ ਮਾਰਦੇ ਫਿਰਦੇ ਹਨ।

ਫਿਰ ਸਿਤਮ ਤਾਂ ਇਹ ਹੈ ਕਿ ਆਧੁਨਿਕ ਸਮੇਂ ਦਾ ਆਦਮੀ ਆਪਣੇ ਅੰਦਰ ਹਾਸੇ ਤੇ ਖ਼ੁਸ਼ੀਆਂ ਦੀਆਂ ਨੇਕ ਭਾਵਨਾਵਾਂ ਨੂੰ ਖ਼ੁਦ ਹੀ ਖਤਮ ਕਰਦਾ ਫਿਰਦਾ ਹੈ। ਸਗੋਂ ਅਜ ਦਾ ਇਹ ਕਥਿਤ ਤੌਰ 'ਤੇ ਤਹਿਜ਼ੀਬ-ਯਾਫ਼ਤਾ ਤਰੱਕੀ-ਪਸੰਦ ਬੰਦਾ ਆਪਣੇ ਹਾਸਿਆਂ-ਖੇੜਿਆਂ ਦੀਆਂ ਵਿਰੋਧੀ ਤੇ ਕਾਤਿਲ ਈਰਖਾ, ਦਵੈਸ਼, ਕ੍ਰੋਧ ਤੇ ਲੋਭ ਜਿਹੀਆਂ ਮਾੜੀਆਂ ਪ੍ਰਵਿਰਤੀਆਂ ਨੂੰ ਦਬਾਉਣ ਜਾਂ ਮਾਰਨ ਦੀ ਬਜਾਏ ਬੜ੍ਹਾਵਾ ਦਿੰਦਾ ਫਿਰਦਾ ਹੈ।

ਇਉਂ ਕੁਲ ਮਿਲਾ ਕੇ ਸਾਡਾ ਆਧੁਨਿਕ ਸਮਾਜ ਆਪਣੀਆਂ ਹੀ ਖ਼ੁਸ਼ੀਆਂ ਦਾ ਵੈਰੀ ਬਣਿਆ ਹੋਇਆ ਹੈ ਕਿਉਂਕਿ ਅਜ ਅਸੀਂ ਆਪਣੇ ਅੰਦਰ ਹੀ ਬੈਠੀਆਂ ਮਾੜੀਆਂ ਭਾਵਨਾਵਾਂ ਤੋਂ ਉਪਜੀਆਂ ਮਾੜੀਆਂ ਆਦਤਾਂ ਤੇ ਵਹਿਵਤਾਂ ਨੂੰ ਖ਼ੁਦ ਸ਼ਹਿ ਦੇ ਕੇ ਹਵਾ-ਹਵਾਈ ਬਣਾ ਰਹੇ ਹਾਂ। ਰੱਬ ਕਰੇ! ਇਸ ਦੇ ਉਲਟ ਅਜ ਦੇ ਇਨਸਾਨ ਨੂੰ ਅਨੰਦ-ਪ੍ਰਸੰਨ ਤੇ ਖ਼ੁਸ਼ ਰਹਿਣ ਜਿਹੀਆਂ ਕੁਦਰਤੀ ਨਿਆਮਤਾਂ ਦੀ ਥੋੜੀ-ਬਹੁਤੀ ਸੋਝੀ ਆ ਜਾਵੇ। ਜੇ ਫਿਰ ਕਿਤੇ ਸਾਡੇ ਇਸ ਭੌਤਿਕਵਾਦੀ ਤੇ ਮਾਦਾਪ੍ਰਸਤ ਆਧੁਨਿਕ ਸਮਾਜ ਨੂੰ ਰੱਬੋਂ ਹੀ ਕੋਈ ਮਾੜੀ-ਮੋਟੀ ਅਕਲ ਦੀ ਚੂੰਡੀ ਮਿਲ ਜਾਵੇ ਤਾਂ ਸਮਾਜਿਕ ਤੌਰ 'ਤੇ ਸਾਡੇ ਵਾਰੇ-ਨਿਆਰੇ ਹੋ ਸਕਦੇ ਹਨ।

ਕਾਸ਼! ਅਸੀਂ ਸਮਝ ਸਕਦੇ ਕਿ ਕਾਦਰ ਦੀ ਕੁਦਰਤ ਨੇ ਫੁੱਲਾਂ, ਤਾਰਿਆਂ ਤੇ ਜੀਵ-ਜੰਤੂਆਂ ਨੂੰ ਬੰਦੇ ਦੀ ਅੰਤਰੀਵ ਖ਼ੁਸ਼ੀ ਵਾਸਤੇ ਹੀ ਬਣਾਇਆ ਹੈ। ਜ਼ਾਹਿਰ ਹੈ ਕਿ ਜੇ ਬੰਦਾ ਕੁਦਰਤ ਦੇ ਨੇੜੇ ਹੋ ਕੇ ਕਾਦਰ ਦੀ ਖ਼ੂਬਸੂਰਤ ਰਚਨਾ ਤੇ ਰਸਨਾ ਨੂੰ ਸਮਝ ਲਵੇ ਤਾਂ ਉਹ ਹਰ ਸਮੇਂ ਖ਼ੁਸ਼ ਰਹਿ ਸਕਦਾ ਹੈ। ਇਉਂ ਫਿਰ ਜੇ ਬੰਦਾ ਬਾਹਰੀ ਤੌਰ 'ਤੇ ਆਪਣੇ ਚੁਗਿਰਦੇ ਵਿਚ

ਖ਼ੂਬਸੂਰਤੀ ਦੇਖਣ ਦੇ ਨਾਲ-ਨਾਲ ਆਪਣੇ ਅੰਦਰੋਂ ਖ਼ੁਸ਼ੀ ਲੱਭਣ ਦੀ ਕੋਸ਼ਿਸ਼ ਕਰੇ ਤਾਂ ਉਹ ਆਪਣੇ ਅੰਦਰ ਅਨੰਦਮਈ ਕੁੰਡਲਿਨੀ ਜਗਾ ਸਕਦਾ ਹੈ। ਫਿਰ ਇਸ ਸੂਰਤੇਹਾਲ ਅਨੁਸਾਰ ਇਹ ਕੋਈ ਵੱਡੀ ਗਲ ਨਹੀਂ ਹੋਵੇਗੀ ਕਿ ਹਰ ਬਸ਼ਰ ਦੀ ਜ਼ਿੰਦਗੀ ਸੰਵਰ ਸਕਦੀ ਹੈ ਅਤੇ ਇਹ ਦੁਨੀਆਂ ਸਵਰਗ ਵੀ ਬਣ ਸਕਦੀ ਹੈ।

ਖੈਰ! ਇਸ ਸੰਦਰਭ ਵਿਚ ਹੁਣ ਸਮਝ ਆ ਰਹੀ ਹੈ ਕਿ ਕਿਸ ਤਰ੍ਹਾਂ ਸਾਡਾ ਸਮਾਜ ਤਰੱਕੀ ਦੇ ਨਾਂ 'ਤੇ ਬਦਲਦਾ ਜਾ ਰਿਹਾ ਹੈ ਤੇ ਇਸ ਦੇ ਨਾਲ ਹੀ ਸਾਡੀਆਂ ਕਦਰਾਂ-ਕੀਮਤਾਂ ਵੀ ਬਦਲਦੀਆਂ ਜਾ ਰਹੀਆਂ ਹਨ। ਫਿਰ ਇਸ ਬਦਲਾਅ ਦੇ ਦੌਰ ਵਿਚ ਅਸੀਂ ਕਿਸ ਤਰ੍ਹਾਂ ਦਿਨ-ਬ-ਦਿਨ ਇਖ਼ਲਾਕੀ ਤੇ ਸਦਾਚਾਰਕ ਜੀਵਨ ਤੋਂ ਦੂਰ ਤੋਂ ਦੂਰ ਹੁੰਦੇ ਜਾ ਰਹੇ ਹਾਂ।। ਜ਼ਿੰਦਗੀ ਦੇ ਇਨ੍ਹਾਂ ਹੇਰਾਂ-ਫੇਰਾਂ ਤੇ ਉਤਰਾਵਾਂ-ਚੜ੍ਹਾਵਾਂ ਸਬੰਧੀ ਆਪਣੇ ਗੁਆਂਢੀ ਰਾਜ ਹਰਿਆਣੇ ਦੇ ਵਸਨੀਕ ਇਕ ਹਰਿਆਣਵੀ ਭਾਈ ਗੱਲ ਯਾਦ ਆਉਂਦੀ ਹੈ ਕਿ ਉਸ ਨੂੰ ਸਮੇਂ ਦੀ ਗਰਦਿਸ਼ ਨੇ ਗਰੀਬੀ ਦੇ ਕਗ਼ਾਰ ਤੇ ਲਿਆ ਖੜ੍ਹਾ ਕੀਤਾ। ਕਿਸੇ ਨੇ ਉਸ ਨੂੰ ਰਸਮੀ ਤੌਰ 'ਤੇ ਪੁੱਛਿਆ ਕਿ ਬਾਈ ਜੈ ਚੰਦਾ! ਥਾਰਾ ਕੇ ਹਾਲ ਸੈ? ਹਰਿਆਣਵੀ ਭਾਈ ਬੋਲਿਆ; 'ਥਨੇ ਕੇ ਹਾਲ ਬਤਾਵਾਂ; ਭਾਈ! ਕਿਸਮਤ ਖੋਟੀ ਹੋ ਰਹੀ ਸੈ। ਨਈਂ ਤੋ ਮਾਰ੍ਹੇ ਗਾਮ ਮੇਂ ਤੋਂ ਊਂਟ ਜਲੇਬੀ ਨਾ ਖਾਵੇਂ ਥੇ।'

ਕੁਝ ਅਜਿਹਾ ਹੀ ਰੱਬ ਦੇ ਭਾਣੇ ਅੰਦਰ ਵਰਤਾਰਾ ਸਾਡੀਆਂ ਆਪਣੀਆਂ ਫੈਲ-ਸੂਫੀਆਂ ਤੇ ਕਮਜ਼ੋਰੀਆਂ ਕਰਕੇ ਸਦਾਚਾਰਕ ਤੇ ਸਭਿਆਚਾਰਕ ਪੱਖੋਂ ਸਾਡੇ ਅਜੋਕੇ ਸਮਾਜ ਵਿਚ ਵਰਤਿਆ ਹੈ। ਪਰ ਰੱਬਾ ਤੇਰੇ ਰੰਗ; ਤੇਰੇ ਉੱਤਰਾ ਚੜ੍ਹਾ? ਤੇਰੀਆਂ ਤੂੰ ਹੀ ਜਾਣੇਂ। ਲੋਕ ਕਾਵਿ ਵਾਲੇ ਕਿੰਨਾ ਢੁਕਵਾਂ ਫਿਕਰਾ ਕਹਿ ਗਏ ਹਨ। 'ਨੁਗਦੀ ਜਲੇਬੀ ਵੀਹੀਏਂ ਰੁਲਦੀ ਗੰਢੇ ਨਾ ਥਿਉਂਦੇ ਭਾਲੇ'। ਸਾਡਾ ਹੰਸੂ-ਹੰਸੂ ਕਰਦਾ ਸਮਾਜ ਖ਼ੁਸ਼ੀ ਵਿਹੂਣਾ ਹੋ ਗਿਆ ਹੈ। ਇਸ ਵਾਸਤੇ ਅਫ਼ਸੋਸ ਦੀ ਗੱਲ ਹੈ ਕਿ ਅਜ ਅਸੀਂ ਹਾਸੇ-ਖੇੜੇ ਦੇ ਨਾਂ 'ਤੇ ਆਪ ਖ਼ੁਦ ਦੁਨੀਆਂ ਵਾਸਤੇ ਮਖੌਲਾਂ ਦੇ ਮੌਜ਼ੂ ਬਣ ਕੇ ਹਾਸੋਹੀਣੀ ਸਥਿਤੀ ਨੂੰ ਪਹੁੰਚ ਗਏ ਹਾਂ।

ਦਰਅਸਲ ਸਿਰੇ ਦੀ ਅਫ਼ਸੋਸਨਾਕ ਗੱਲ ਤਾਂ ਇਹ ਹੈ ਕਿ ਅਜੋਕੇ ਸਮੇਂ ਵਿਚ ਹੁਣ ਸਾਡਾ ਖ਼ੁਸ਼ਰੰਗ ਪੰਜਾਬੀ ਸਭਿਆਚਾਰ ਹਸਣ-ਖੇਡਣ ਤੇ ਚਾਅ-ਮਲ੍ਹਾਰਾਂ ਦੇ ਪੱਖੋਂ ਬਦਰੰਗ ਜਿਹਾ ਹੋ ਰਿਹਾ ਹੈ। ਇਹ ਕੋਈ ਬਹੁਤ ਪੁਰਾਣੀ ਬਾਤ-ਬਤੌਲੀ ਨਹੀਂ ਹੈ ਕਿ ਸਾਡੇ ਪੰਜਾਬੀ ਸਮਾਜ ਦੇ ਲੋਕਾਂ ਦੇ ਫੌਲਾਦੀ ਜੁੱਸੇ ਤੇ ਮੁੱਖੜੇ ਫੁੱਲਾਂ ਵਾਂਗੂੰ ਖਿੜੇ ਦਿਸਦੇ ਸਨ। ਫਿਰ ਇਹ ਵੀ ਕੋਈ ਬਹੁਤ ਪਹਿਲਾਂ ਦੀ ਗੱਲ ਨਹੀਂ ਹੈ ਕਿ ਬੰਦਿਆਂ ਦੇ ਚਿਹਰਿਆਂ 'ਤੇ ਹਾਸੇ ਆਮ ਹੀ ਡੁੱਲ੍ਹ-ਡੁੱਲ੍ਹ ਪੈਂਦੇ ਸਨ, ਪਰ ਅਜ ਇਉਂ ਜਾਪਦਾ ਹੈ ਕਿ ਜਿਵੇਂ ਇਹ ਸੁਹਾਵੇ-ਮੁੱਖੜੇ ਹੁਣ ਬਸ ਹੌਕੇ-ਹਾਵਿਆਂ ਤੇ ਫ਼ਿਕਰਾਂ-ਫਾਕਿਆਂ ਦੇ ਨਾਲ ਧੁਆਂਖੇ ਹੀ ਗਏ ਹੋਣ।

ਜੱਗ ਜਾਣਦਾ ਹੈ ਕਿ ਅਜ ਸਾਡਾ ਅਜੋਕਾ ਅੱਧਾ ਸਮਾਜ ਤਾਂ ਲੂਣ, ਤੇਲ ਤੇ ਲੱਕੜੀਆਂ ਦੀ ਚਿੰਤਾ ਵਿਚ ਚਿੰਤਾਤੁਰ ਹੋਇਆ ਫਿਰਦਾ ਹੈ ਅਤੇ ਬਾਕੀ ਦਾ ਅੱਧਾ ਸਮਾਜ

ਲੋੜੋਂ ਵੱਧ ਮਾਇਆ ਇਕੱਠੀ ਕਰਨ ਦੇ ਅਵੱਲੇ ਹੀ ਔਹੜਾਂ-ਪੌਹੜਾਂ ਤੇ ਚੱਕਰਾਂ ਵਿਚ ਉਲਝਿਆ ਪਿਆ ਹੈ। ਬਹਿਰਹਾਲ, ਸਾਡਾ ਸਮਾਜ ਅਜ ਦੇਖਣ ਨੂੰ ਤਾਂ ਤੁਰਿਆ ਫਿਰਦਾ ਤਾਂ ਦਿਸਦਾ ਹੈ, ਪਰ ਹੁਣ ਸਾਡੇ ਸਮਾਜਿਕ ਜੀਵਨ ਵਿਚੋਂ ਸਬਰ-ਸੰਤੋਖ, ਹਾਸੇ-ਖੇੜੇ ਤੇ ਅਨੰਦ ਕਫ਼ੂਰ ਬਣ ਕੇ ਉਡ-ਪੁਡ ਰਹੇ ਹਨ।

ਬਸ ਹੁਣ ਖ਼ੁਸ਼ੀ ਤੇ ਖ਼ੁਸ਼ਦਿਲੀ ਤਾਂ ਇਕ ਪੁਰਾਣੀ ਤੇ ਹੋਈ ਬੀਤੀ ਬਾਤ ਹੀ ਬਣ ਕੇ ਰਹਿ ਗਈ ਹੈ। ਇੰਝ ਜਾਪਦਾ ਹੈ ਕਿ ਬੰਦਾ ਹੁਣ ਨੈਣੋਂ-ਪ੍ਰਾਣੋਂ ਸਾਹ-ਸੱਤ ਹੀਣ ਹੋ ਕੇ ਬਸ ਕਲਬੂਤ ਮਾਤਰ ਹੀ ਰਹਿ ਗਿਆ ਹੈ। ਇਸ ਮਿੱਟੀ ਦੇ ਪੁਤਲੇ ਵਿਚ ਰੂਹ, ਰੂਹਾਨੀਅਤ ਤੇ ਖ਼ੁਸ਼ੀ ਵਾਲੀ ਕੋਈ ਗੱਲ ਨਹੀਂ ਰਹਿ ਗਈ, ਸਗੋਂ ਸਾਡੇ ਅਜੋਕੇ ਸਮਾਜ ਦੇ ਬੰਦਿਆਂ ਦੇ ਚਿਹਰਿਆਂ ’ਤੇ ਹੁਣ ਚਿੰਤਾ ਤੇ ਫਿਕਰਾਂ ਦੀਆਂ ਲਕੀਰਾਂ ਤਿੱਖੜ ਦੁਪਿਹਰ ਦੇ ‘ਬਾਰਾਂ’ ਹੀ ਵਜਾਈ ਰੱਖਦੀਆਂ ਹਨ। ਦਰਅਸਲ ਹੁਣ ਤਾਂ ਹੱਸਣਾ-ਖੇਡਣਾ ਆਮ ਦੁਨੀਆਂਦਾਰਾਂ ਦੇ ਵੱਸ ਵਿਚ ਹੀ ਨਹੀਂ ਰਹਿ ਗਿਆ।

ਜ਼ਾਹਿਰ ਹੈ ਕਿ ਸਾਡੀ ਅਜ ਦੀ ਦੁਨੀਆਂ ਵਿਚ ਜਾਂ ਤਾਂ ਕੋਈ ਫ਼ੱਕਰ ਤੇ ਜਾਂ ਖ਼ੈਰ! ਜ਼ਿੰਦਗੀ ਦੀਆਂ ਇਨ੍ਹਾਂ ਕੌੜੀਆਂ-ਕੁਸੈਲੀਆਂ ਹਕੀਕਤਾਂ ਦੇ ਬਾਵਜੂਦ ਇਹ ਵੀ ਇਕ ਸਮਾਜਿਕ ਸੱਚਾਈ ਹੈ ਕਿ ਅਜ ਵੀ ਜਿਹੜੇ ਰੱਬ ਦੇ ਬੰਦੇ ਅੰਤ੍ਰੀਵ ਖ਼ੁਸ਼ੀ ਤੇ ਹਾਸੇ-ਖੇੜੇ ਦਾ ਲੜ ਨਹੀਂ ਛੱਡਦੇ; ਉਹ ‘ਹਸਦਿਆਂ ਦੇ ਘਰ ਵਸਦੇ’ ਦੀ ਜੀਵਨਧਾਰਾ ਦੇ ਰੰਗ ਅੱਜ ਵੀ ਮਾਣਦੇ ਹਨ। ਦੁਨੀਆਂ ਵਿਚ ਖ਼ੂਬਸੂਰਤੀ ਵਿਚ ਹਾਸਾ-ਖ਼ੁਸ਼ੀ ਤਾਂ ਬਹੁਤ ਹੈ। ਵੇਖਣ-ਸਮਝਣ ਵਾਲੀ ਨਜ਼ਰ ਦੀ ਕਮੀ ਹੈ। ਜੇ ਕਿਤੇ ਕੋਈ ਪਹੁੰਚਿਆ ਹੋਇਆ ਪੀਰ-ਫ਼ਕੀਰ ਹੀ ਖ਼ੁਸ਼ ਰਹਿ ਸਕਦਾ ਹੈ। ਫਿਰ ਜੇ ਕੋਈ ਹਾਲੇ ਵੀ ਤਾੜੀ ਮਾਰ ਕੇ ਹੱਸਦਾ ਹੈ ਤਾਂ ਉਹ ਸਮਝੋ ਕਿ ਕੋਈ ਅਲਮਸਤ ਜਾਂ ਮਸਤ-ਮਲੰਗ ਹੀ ਹੋਵੇਗਾ। ਇਸ ਪ੍ਰਥਾਇ ਸੰਨ 1915 ਦੇ ਕਰੀਬ ਮੱਧ ਪ੍ਰਦੇਸ਼ ਵਿਚ ਹੋਏ ਪੀਰੇ-ਯਜ਼ਦਾਨੀ ਮੁਹੰਮਦ ਫਜ਼ਲ ਹੁਸੈਨ ਸ਼ਾਹ ਕਾਦਰੀ ਦਾ ਕਥਨ ਹੈ ਕਿ:-

ਹੱਦ ਟੱਪੇ ਔਲੀਆ, ਬੇਹੱਦ ਟੱਪੇ ਪੀਰ।
ਹੱਦ ਸੇ ਬੇਹੱਦ ਟੱਪੇ, ਉਸ ਕਾ ਨਾਮ ਫ਼ਕੀਰ।

ਫਿਰ ਸਿਤਮ ਇਹ ਵੀ ਹੈ ਕਿ ਜਦੋਂ ਕੋਈ ਫ਼ੱਕਰ ਕਿਸਮ ਦਾ ਬੰਦਾ ਹੱਸਦਾ-ਖੇਡਦਾ ਸਾਡੇ ਸਮਾਜ ਵਿਚ ਵਿਚਰਦਾ ਹੈ ਤਾਂ ਇਹ ਸਿਤਮਗਰ ਦੁਨੀਆਂ ਬੇਮਤਲਬ ਹੀ ਈਰਖ਼ਾ ਵਜੋਂ ਉਸ ’ਤੇ ਕਿੰਤੂ-ਪ੍ਰੰਤੂ ਕਰਦੀ ਹੈ ਤੇ ਬੇਵਜ੍ਹਾ ਦੀਆਂ ਤੋਹਮਤਾਂ ਮੜ੍ਹਨ ਤੋਂ ਵੀ ਗੁਰੇਜ਼ ਨਹੀਂ ਕਰਦੀ। ਹੋਰ ਤਾਂ ਹੋਰ ਅਸੀਂ ਆਪਣੇ ਆਪ ਨੂੰ ਸਭਿਅਕ ਕਹਾਉਂਦੇ ਲੋਕ ਅਕਸਰ ਹੀ ਖ਼ੁਸ਼-ਤਬੀਅਤ ਬੰਦਿਆਂ ਅਤੇ ਹਾਸੇ-ਮਖੌਲ ਦੇ ਮਾਹੌਲ ਨੂੰ ਬਰਦਾਸ਼ਤ ਨਹੀਂ ਕਰਦੇ। ਇਸ ਲਈ ਜਿਵੇਂ ਕੰਡਿਆਂ ਵਿਚ ਟਹਿਕਦੇ ਫੁੱਲਾਂ ਨੂੰ ਜਿਉਣਾ ਮੁਹਾਲ ਹੁੰਦਾ ਹੈ, ਉਸ ਤਰ੍ਹਾਂ ਹੀ ਹੁਣ ਖ਼ੁਸ਼ਗਵਾਰ ਮਾਹੌਲ ਦੇ ਬਾਸ਼ਿੰਦਿਆਂ ਲਈ ਦੁਸ਼ਵਾਰੀਆਂ ਭਰੇ ਜੀਵਨ ਵਿਚ ਨਿਭਣਾ ਵੀ ਕੋਈ ਸੌਖਾ ਕੰਮ ਨਹੀਂ ਹੁੰਦਾ ਹੈ।

ਸਾਡੇ ਸਮਾਜ ਦੀ ਇਸ ਤ੍ਰਾਸਦੀ ਦੀ ਤਰਜਮਾਨੀ ਸ਼ਾਇਰ ਮਾਧੋ ਰਾਮ ਨੇ ਬੜੇ ਖ਼ੂਬਸੂਰਤ ਸ਼ਬਦਾਂ ਵਿਚ ਕੀਤੀ ਹੈ :-

ਅਬ ਇਤਰ ਭੀ ਮਲੋ ਤੋ ਤਕਲੁਫ਼ ਕੀ ਬੂ ਕਹਾਂ,
ਵੋਹ ਦਿਨ ਹਵਾ ਹੂਏ ਕਿ ਪਸੀਨਾ ਭੀ ਗੁਲਾਬ ਥਾ।

ਬਹਿਰਹਾਲ! ਸਾਡੇ ਲੋਕਾਂ ਦੇ ਕਦੇ ਹਸੂੰ-ਹਸੂੰ ਕਰਦੇ ਮੂੰਹਾਂ 'ਤੇ ਹੁਣ ਚਿੰਤਾ ਦੀਆਂ ਲਕੀਰਾਂ ਨਾਲ ਉਕਰੀ-ਉਭਰੀ 'ਹਾ-ਹੋ' ਤੇ 'ਹਾਇਆ' ਵਰਗੀ ਹਾਲ-ਪਾਰ੍ਹਿਆ ਦੀ ਇਬਾਰਤ ਕਦੇ ਵੀ ਪੜ੍ਹੀ ਜਾ ਸਕਦੀ ਹੈ। ਇਸ ਪ੍ਰਥਾਇ ਸਾਡੀ ਇਸ ਮਾਨਸਿਕ ਸਥਿਤੀ ਬਾਰੇ 'ਪ੍ਰਤੱਖ ਨੂੰ ਪ੍ਰਮਾਣ ਕੀ' ਜਿਹੀ ਸੱਚਾਈ ਦੀ ਤਰਜਮਾਨੀ ਕਰਦੇ ਹੋਏ ਮਹਾਨ ਸ਼ਾਇਰ ਬਾਬਾ ਗਾਲਿਬ ਨੇ ਲਿਖਿਆ ਹੈ:-

ਆਗੇ ਆਤੀ ਥੀ ਹਾਲੇ-ਦਿਲ ਪੇ ਹੰਸੀ,
ਅਬ ਕਿਸੀ ਬਾਤ ਪਰ ਨਹੀਂ ਆਤੀ।

ਇਥੇ ਜ਼ਿਕਰਯੋਗ ਹੈ ਕਿ ਜ਼ਮਾਨੇ ਦੇ ਇਸ ਗਰਦਿਸ਼ੀ ਦੌਰੇ-ਦੌਰਾਂ ਵਿਚ ਆਮ ਆਦਮੀ ਦੀ ਸਥਿਤੀ ਸਬੰਧੀ ਇਹ ਦੋਨੋਂ ਸ਼ਿਅਰ ਮੇਰੇ ਪਾਪਾ ਜੀ ਸ੍ਰ: ਅਜਮੇਰ ਸਿੰਘ ਅਕਸਰ ਹੀ ਬੋਲਦੇ ਹੁੰਦੇ ਸਨ। ਇਸ ਤੋਂ ਇਲਾਵਾ ਦੁਨੀਆਦਾਰੀ ਦੀਆਂ ਪ੍ਰੇਸ਼ਾਨੀਆਂ ਵਿਚ ਅਜੋਕੇ ਆਦਮੀ ਦੀ ਹਾਲਤ ਸਬੰਧੀ ਉਨ੍ਹਾਂ ਦੇ ਕੁਝ ਕੁ ਮਨਭਾਉਂਦੇ ਸ਼ਿਅਰ ਜਿਵੇਂ ਕਿ 'ਰਾਤ ਭਰ ਫ਼ੁਰਕਤੇ ਯਾਰ ਨੇ ਬੇਚੈਨ ਰਖਾ, ਕਭੀ ਹਮ ਨੇ ਤਕੀਆ ਇਧਰ ਰਖਾ ਕਭੀ ਉਧਰ ਰਖਾ' ਜਾਂ 'ਵੋ ਆਏ ਭੀ ਔਰ ਚਲੇ ਭੀ, ਖੜੇ-ਖੜੇ' ਹੋਇਆ ਕਰਦੇ ਸਨ। ਫਿਰ ਮੌਕੇ ਅਨੁਸਾਰ ਉਹ ਗੈਰ-ਜ਼ਰੂਰੀ ਹਉਮੈ ਤੇ ਅਮੀਰੀ ਦੇ ਉਲਟ ਹਮੇਸ਼ਾਂ ਜ਼ਮੀਰਪਸੰਦੀ ਨੂੰ ਤਰਜੀਹ ਦਿੰਦੇ ਹੋਏ 'ਬਿਨ ਬੁਲਾਏ ਤੋਂ ਹਮ ਖੁਦਾ ਕੇ ਘਰ ਭੀ ਨਾ ਜਾਏਂ, ਫਿਰ ਉਨਕੀ ਮਹਫ਼ਿਲ ਤੋ ਚੀਜ਼ ਹੀ ਕਿਆ' ਜਿਹੇ ਸ਼ਿਅਰ ਕਿਹਾ ਕਰਦੇ ਸਨ।

ਇਸ ਤਰ੍ਹਾਂ ਮੇਰੇ ਪਾਪਾ ਜੀ ਵਲੋਂ ਸਾਡੀ ਨਵੀਂ ਤਹਿਜ਼ੀਬ, ਜ਼ਮਾਨੇਸਾਜ਼ੀ ਤੇ ਸਮਾਜਿਕ ਆਬੋ-ਹਵਾ ਦੇ ਸਨਮੁੱਖ ਆਪਣੇ ਹੀ ਲੋਕਾਂ ਦੇ ਰੁੱਖੇ-ਖਰਵੇ ਰਵੱਈਏ ਬਾਰੇ ਬੜਾ ਚਿੰਤਨ ਭਰਪੂਰ ਤਫ਼ਸਰਾ ਹੁੰਦਾ ਸੀ। ਉਹ ਅਕਸਰ ਹੀ ਦੁਨੀਆਂ ਦੀ ਮਾਇਆਵਾਦ ਤੇ ਬੇਲੋੜੇ ਪਦਾਰਥਵਾਦ ਵਾਸਤੇ ਵਾਹੋ-ਦਾਹੀ ਭੱਜ-ਨੱਠ ਦੇ ਸਬੰਧ ਵਿਚ ਗੁਆਚ ਰਹੀ ਇਨਸਾਨੀਅਤ ਬਾਰੇ ਹੈਰਾਨਗੀ ਪ੍ਰਗਟ ਕਰਿਆ ਕਰਦੇ ਸਨ। ਇਸ ਸੰਦਰਭ ਵਿਚ ਉਹ ਆਮ ਹੀ ਕਿਹਾ ਕਰਦੇ ਸਨ ਕਿ ਦਰਅਸਲ, ਹੁਣ ਤਾਂ ਖੁਸ਼ੀਆਂ-ਖੇੜਿਆਂ ਦਾ ਕਿੱਸਾ ਖਤਮ ਹੋਇਆ ਹੀ ਸਮਝੋ ਕਿਉਂਕਿ ਅਜ ਦਾ ਆਦਮੀ ਤਾਂ ਹੱਸਣਾ ਹੀ ਭੁੱਲ ਗਿਆ ਹੈ ਤੇ ਖੁਸ਼ੀ ਨਾਂ ਦੀ ਚੀਜ਼ ਉਸ ਦੀ ਸਮਝ ਤੋਂ ਬਾਹਰ ਹੋ ਚੁੱਕੀ ਹੈ।

ਇਸ ਚਲ ਰਹੇ ਪ੍ਰਸੰਗ ਵਿਚ ਜ਼ਿਕਰਯੋਗ ਹੈ ਕਿ ਮੇਰੇ ਪਾਪਾ ਜੀ ਬੇਸ਼ੱਕ ਆਪਣੀ ਜ਼ਮੀਰਪਸੰਦੀ ਤੇ ਅਸੂਲਪ੍ਰਸਤੀ ਦੇ ਕਾਰਨ ਨਿਘਾਰ ਵਲ ਜਾ ਰਹੀਆਂ ਸਮਾਜਿਕ ਤੇ ਸਦਾਚਾਰਕ

ਕਦਰਾਂ-ਕੀਮਤਾਂ ਨਾਲ ਕਦੇ ਵੀ ਸਮਝੌਤਾ ਨਹੀਂ ਕਰ ਸਕੇ। ਬੇਸ਼ੱਕ ਉਹ ਕਦੇ-ਕਦੇ ਆਧੁਨਿਕ ਜ਼ਮਾਨੇ ਦੀ ਝੂਠੀ-ਕਪਟੀ, ਛਲ-ਛਲਾਵੇ ਤੇ ਦਿਖਾਵੇ ਦੀ ਜ਼ਮਾਨੇਸ਼ਾਜ਼ੀ ਤੋਂ ਨਿਰਾਸ਼ ਵੀ ਹੋ ਜਾਂਦੇ ਸਨ, ਪਰ ਜ਼ਮਾਨੇ ਦੀਆਂ ਦੁਸ਼ਵਾਰੀਆਂ ਸਹਿਣ ਦੇ ਬਾਵਜੂਦ ਵੀ ਉਨ੍ਹਾਂ ਦੀ ਗੱਲਬਾਤ ਵਿਚ ਇਕ ਚੜ੍ਹਦੀ ਕਲਾ, ਹੌਂਸਲਾ ਤੇ ਮੌਕੇ ਮੁਤਾਬਿਕ ਤਨਜ਼ ਹੁੰਦੀ ਸੀ।

ਮੇਰੇ ਪਾਪਾ ਜੀ ਮੌਜੂਦਾ ਸਮਾਜਿਕ ਹਾਲਾਤਾਂ ਦੇ ਪ੍ਰਸੰਗ ਵਿਚ ਹਿੰਮਤ-ਹਾਰੇ ਬੰਦਿਆਂ ਬਾਰੇ 'ਟੂਟਾ ਹੂਆ ਪੁਲ' ਜਿਹੀ ਇਕ ਆਸ਼ਾਵਾਦੀ ਕਹਾਣੀ ਸੁਣਾਇਆ ਕਰਦੇ ਸੀ। ਉਸ ਕਹਾਣੀ ਦਾ ਸਾਰ ਇਹ ਸੀ ਕਿ ਕਿਸੇ ਪਿੰਡ ਦੇ ਲੋਕਾਂ ਨੂੰ ਕਿਤੋਂ ਉਡਦੀ-ਉਡਦੀ ਖਬਰ ਮਿਲੀ ਕਿ ਦੂਜੇ ਪਿੰਡ ਨੂੰ ਜਾਂਦੇ ਰਾਹ 'ਤੇ ਇਕ ਪੁਲ ਟੁੱਟ ਗਿਆ ਹੈ। ਇਸ ਵਾਸਤੇ ਕਿੰਨੇ ਦਿਨ ਹੀ ਕਿਸੇ ਹਿੰਮਤੀ ਨੇ ਉਧਰ ਦੂਜੇ ਪਿੰਡ ਵਲ ਮੂੰਹ ਹੀ ਨਹੀਂ ਕੀਤਾ। ਫਿਰ ਕਿਤੇ ਕਿਸੇ ਨੇ ਸਾਲ-ਛਿਮਾਹੀ ਮਗਰੋਂ ਪਤਾ ਲੱਗਿਆ ਕਿ ਪੁਲ ਤਾਂ ਟੁੱਟਿਆ ਹੀ ਨਹੀਂ ਸੀ। ਉਨ੍ਹਾਂ ਦੀ ਇਸ ਕਹਾਣੀ ਤੋਂ ਨਿਰਾਸ਼ ਤੇ ਅਵਾਜ਼ਾਰ ਬੰਦਿਆਂ ਨੂੰ ਇਕ ਸਬਕ ਮਿਲਦਾ ਹੈ ਕਿ ਕਿਸੇ ਸੁਣੀ-ਸੁਣਾਈ ਤੇ ਅਣਦੇਖੀ ਗੱਲ ਤੋਂ ਬੇਵਜ੍ਹਾ ਨਿਰਾਸ਼ ਨਹੀਂ ਹੋਣਾ ਚਾਹੀਦਾ।

ਮੁੱਕਦੀ ਗੱਲ! ਅਜ ਕਿਸੇ ਵੀ ਬੰਦੇ ਨੂੰ ਸਬਰ-ਸਬੂਰੀ ਤੇ ਖ਼ੁਸ਼ ਰਹਿਣ ਦੀ ਜਿਊਣ-ਜਾਚ ਹੀ ਨਹੀਂ ਰਹਿ ਗਈ। ਸਗੋਂ ਅਜੋਕਾ ਮਨੁੱਖ ਆਪਣੀਆਂ ਮਨਮੱਤੀਆਂ ਪ੍ਰਵਿਰਤੀਆਂ ਦੇ ਤਹਿਤ ਗੁਰਮਤਿ ਤੋਂ ਦੁਰਮਤਿ ਵਲ ਨੂੰ ਭੱਜਿਆ ਜਾ ਰਿਹਾ ਹੈ। ਸ਼ਾਇਦ ਇਸ ਤਰ੍ਹਾਂ ਦੀ ਮਨਮੱਤੀ ਤੇ ਮਨਮਰਜ਼ੀ ਦੇ ਕਾਰਿਆਂ ਕਰਕੇ ਹੀ 'ਤੂੰ ਬੰਦਾ ਹੈਂ ਕਿ ਪਜਾਮਾ' ਜਿਹਾ ਸਾਡਾ ਇਕ ਮੁਹਾਵਰਾ ਪ੍ਰਚੱਲਤ ਹੋਇਆ ਜਾਪਦਾ ਹੈ। ਇਸ ਦਾ ਮਤਲਬ ਹੈ ਕਿ ਜਦੋਂ ਬੰਦਾ ਸਿੱਧੇ ਦੀ ਥਾਂ ਪੁੱਠੇ ਕੰਮ ਕਰਨ ਲੱਗ ਪਵੇ ਤਾਂ ਉਸ ਨੂੰ 'ਬੰਦੇ' ਦੀ ਥਾਂ 'ਪਜਾਮਾ' ਹੀ ਕਿਹਾ ਜਾਂਦਾ ਹੈ।

ਦਰਅਸਲ, ਅਜੋਕੇ ਸਮੇਂ ਵਿਚ ਸਬਰ-ਸਬੂਰੀ ਤੇ ਸਕੂਨ ਦੀ ਥਾਂ ਸਾਡੀ ਬੇਸਬਰੀ, ਬੇ ਚੈਨੀ ਤੇ ਪ੍ਰੇਸ਼ਾਨੀ ਨੇ ਲੈ ਲਈ ਹੈ। ਅਜ ਤਕਰੀਬਨ ਹਰ ਬੰਦੇ ਨੂੰ ਜਲਦਬਾਜ਼ੀ ਤੇ ਕਾਹਲੀ ਨੇ ਇੰਨਾ ਪ੍ਰੇਸ਼ਾਨ ਕਰ ਰੱਖਿਆ ਹੈ ਕਿ ਉਹ ਸਬਰ-ਸਕੂਨ ਤੇ ਤਹੱਮਲ-ਮਿਜ਼ਾਜੀ ਨੂੰ ਛੱਡ ਕੇ ਅਣਚਾਹੀ ਜਿਹੀ ਤਰਲੋ-ਮੱਛੀ ਦਾ ਗ੍ਰਸਿਆ ਫਿਰਦਾ ਹੈ। ਇਸ ਪ੍ਰਥਾਇ ਸਮੁੱਚੇ ਤੌਰ 'ਤੇ ਸਾਡੀ ਸਮਾਜਿਕ ਸਥਿਤੀ ਬਹੁਤ ਹੀ ਹਾਸੋਹੀਣੀ ਜਿਹੀ ਬਣ ਚੁੱਕੀ ਹੈ।

ਇਸ ਸਬੰਧ ਵਿਚ ਇਕ ਸਚਮੁੱਚ ਹੀ ਵਾਪਰੀ ਕਹਾਣੀ ਅਪ੍ਰਸੰਗਿਕ ਨਹੀਂ ਹੋਵੇਗੀ ਕਿ ਕਿਸੇ ਬੰਦੇ ਨੇ ਕਿਸੇ ਨਸਲਦਾਰ ਕੁੱਤੇ ਦੇ ਭੁਲੇਖੇ ਵਿਚ ਕੋਈ 'ਲੰਡਰ' ਭਾਵ ਅਵਾਰਾ ਕੁੱਤਾ ਰੱਖ ਲਿਆ। ਬਹਿਰਹਾਲ, ਉਸ ਦਾ ਇਕ ਮਿੱਤਰ ਜਾਨਵਰਾਂ ਦਾ ਡਾਕਟਰ ਉਸ ਦੇ ਘਰ ਆਇਆ ਤਾਂ ਉਸ ਨੇ ਡਾਕਟਰ ਨੂੰ ਦੱਸਿਆ ਕਿ ਇਹ ਕੁੱਤਾ ਕੰਨ ਨਹੀਂ ਖੜੇ ਕਰ ਰਿਹਾ।

ਡਾਕਟਰ ਸਾਹਿਬ ਨੇ ਕੁੱਤੇ ਦੇ ਕੈਲਸ਼ੀਅਮ ਦੇ ਇਕ-ਦੋ ਟੀਕੇ ਜੜ੍ਹ ਦਿੱਤੇ। ਜਦੋਂ ਅੱਧੀ ਕੁ ਰਾਤ ਨੂੰ ਕੁੱਤੇ ਦਾ ਮਾਲਕ ਨੂੰ ਰਫ਼ਾਏ-ਹਾਜਤ ਲਈ ਉਠਿਆ ਤਾਂ ਉਸ ਨੇ ਟਾਰਚ ਮਾਰ

ਕੇ ਦੇਖਿਆ ਕਿ ਟੀਕਿਆਂ ਦਾ ਕੁੱਤੇ ਦੇ ਕੰਨਾਂ ’ਤੇ ਕੋਈ ਅਸਰ ਨਹੀਂ ਹੋਇਆ। ਉਹ ਸੁਤ-ਉਨੀਂਦਾ ਜਿਹਾ ਸਵੇਰ ਤਕ ਪਾਸੇ ਮਾਰਦਾ ਰਿਹਾ। ਜਦੋਂ ਹੀ ਸੂਰਜ ਚੜ੍ਹਿਆ ਤਾਂ ਉਸ ਨੇ ਡਾਕਟਰ ਸਾਹਿਬ ਨੂੰ ਟੈਲੀਫੋਨ ਕੀਤਾ ਕਿ ਕੁੱਤੇ ਨੂੰ ਤਾਂ ਟੀਕਿਆਂ ਦਾ ਕੋਈ ਅਸਰ ਹੀ ਨਹੀਂ ਹੋਇਆ। ਇਸ ’ਤੇ ਡਾਕਟਰ ਦਾ ਬੜਾ ਮਾਕੂਲ ਤੇ ਢੁਕਵਾਂ ਜਿਹਾ ਜਵਾਬ ਸੀ ਕਿ ਜਾਨਵਰ ਤਾਂ ਕੀ; ਸਗੋਂ ਬੰਦੇ ਦੇ ਲੰਡਰਪਣੇ ਵਿਚ ਵੀ ਕੋਈ ਟੀਕਾ ਰਾਤੋ-ਰਾਤ ਫਰਕ ਨਹੀਂ ਪਾ ਸਕਦਾ।

ਖੈਰ! ਇਹ ਕਹਾਣੀ ਕਿੰਨੀ ਕੁ ਸੱਚੀ ਹੈ, ਇਸ ਬਾਰੇ ਤਾਂ ਕਿੰਤੂ-ਪ੍ਰੰਤੂ ਹੋ ਸਕਦਾ ਹੈ, ਪਰ ਮਨੁੱਖੀ ਫ਼ਿਤਰਤ ਸਬੰਧੀ ਇਹ ਅਟਲਾਧੀ ਸੱਚਾਈ ਹੈ ਕਿ ਬੰਦਾ ਆਪਣੇ ਅੰਦਰ ਖੁਸ਼ੀ ਲੱਭਣ ਦੀ ਥਾਂ ਬਾਹਰ ਭਟਕਦਾ ਫਿਰਦਾ ਹੈ। ਸਗੋਂ ਉਹ ਅਨੰਦ ਤੇ ਖੁਸ਼ੀਆਂ-ਖੇੜਿਆਂ ਦੀ ਭਾਲ ਵਿਚ ਜਾਣਬੁੱਝ ਕੇ ਪ੍ਰਸੰਨਤਾ ਦੀਆਂ ਦੁਸ਼ਮਣ ਗਮੀਆਂ ਤੇ ਉਦਾਸੀਆਂ ਦੀਆਂ ਸੁੰਨੀਆਂ ਖੱਡਾਂ ਵਿਚ ਹੱਥ ਦਿੰਦਾ ਫਿਰਦਾ ਹੈ। ਬਸ ਬੰਦੇ ਨੂੰ ਪਤਾ ਹੀ ਨਹੀਂ ਲਗਦਾ ਕਿ ਉਹ ਆਪਣੇ ਸੁਆਰਥ ਦੀ ਖਾਤਿਰ ਕਿੰਨੇ ਹੀ ਹਸਦੇ-ਵਸਦੇ ਲੋਕਾਂ ਦੀਆਂ ਖੁਸ਼ੀਆਂ ਨੂੰ ਲਤਾੜ ਧਰਦਾ ਹੈ। ਇਉਂ ਫਿਰ ਮਨੁੱਖ ਆਪਣੇ ਲੋਭ-ਲਾਲਚ ਦੇ ਵਸ ਕਿੰਨੀਆਂ ਹੀ ਖੁਸ਼ਨੁਮਾਂ ਘੜੀਆਂ ਤੇ ਮੌਕਿਆਂ ਨੂੰ ਜ਼ਿਬਾਹ ਭਾਵ ਕਤਲ ਕਰ ਦਿੰਦਾ ਹੈ।

ਇਉਂ ਹੀ ਜਿਵੇਂ ਕਿ ਅੰਗਰੇਜ਼ੀ ਦੀ ਇਕ ਕਹਾਵਤ ਹੈ ਕਿ ਹਰੀ ਐਂਡ ਵਰੀ ਕਿਲਜ਼ ‘ਦ’ ਕੈਟ ਅਰਥਾਤ ਜ਼ਿੰਦਗੀ ਵਿਚ ਕਾਹਲੀ ਤੇ ਚਿੰਤਾ ਬੰਦੇ ਨੂੰ ਮਾਰ ਮੁਕਾਉਂਦੀਆਂ ਹਨ। ਇਸ ਵਾਸਤੇ ਸਾਡੀ ਸਿਰੇ ਦੀ ਇਕ ਲੋਕ ਸਿਆਣਪ ਹੈ ਕਿ ਬਿਨਾਂ ਪਾਣੀਉਂ ਮੌਜੇ ਨਹੀਂ ਲਾਹੁਣੇ ਚਾਹੀਦੇ। ਪਰ ਅਜ ਦਾ ਮਨੁੱਖ ਵੇਖੋ ਕਿ ਉਸ ਦੇ ਹਰ ਕਰਮ ਤੇ ਹਰ ਕਾਰਵਾਈ ’ਤੇ ਮਹਾਨ ਸ਼ਾਇਰ ਗਾਲਿਬ ਦਾ ਸ਼ਿਅਰ ‘ਸਮਾਨ ਸੌ ਬਰਸ ਕਾ ਔਰ ਕਲ ਕੀ ਖਬਰ ਨਹੀਂ’ ਪੂਰਨ ਤੌਰ ’ਤੇ ਢੁਕਦਾ ਹੈ।

ਜ਼ਾਹਿਰ ਹੈ ਕਿ ਅੱਜ ਅਸੀਂ ਸਾਵੀਂ-ਪੱਧਰੀ ਸੋਚ ਤੇ ਜੀਵਨਸ਼ੈਲੀ ਤੋਂ ਥਿੜਕ ਕੇ ਬੱਸ ਉਲਾਰ ਜਿਹੀ ਮਾਨਸਿਕਤਾ ਵਿਚ ਹੀ ਜਿਉਂਦੇ ਹਾਂ। ਕਦੇ ਅਸੀਂ ਲੋੜੋਂ ਵੱਧ ਕਮਲ ਮਾਰ ਕੇ ਆਪਣੇ ਆਪ ਨੂੰ ਹੱਸਮੁੱਖ ਸਾਬਿਤ ਕਰਨਾ ਚਾਹੁੰਦੇ ਹਾਂ ਅਤੇ ਕਦੇ ਬੇਮਤਲਬ ਹੀ ਵਾਧੂ ਜਿਹੇ ਮਾਨਸਿਕ ਤਣਾਵਾਂ ਦੇ ਤਹਿਤ ਰੋਂਦੂ-ਭੋਂਦੂ ਬਣੇ ਹੁੰਦੇ ਹਾਂ। ਇਉਂ ਨਤੀਜੇ ਵਜੋਂ ਅਜੋਕਾ ਮਨੁੱਖ ਮਾਨਸਿਕ ਤੇ ਸਰੀਰਿਕ ਤੌਰ ’ਤੇ ਜੀਵਨ ਦੇ ਗਾਡੀਰਾਹ ’ਤੇ ਕਦੇ ਘੱਟ-ਵੱਧ ਹੀ ਸਾਵੀਂ-ਸੁਖਾਵੀਂ ਤੋਰ ਤੁਰਦਾ ਹੋਇਆ ‘ਆਪੇ’ ਵਿਚ ਹੁੰਦਾ ਹੈ। ਸਗੋਂ ਇਸ ਦੇ ਉਲਟ ਅਜ ਦਾ ਸਮਾਜ ਆਪਣੀ ਜ਼ਿੰਦਗੀ ਵਿਚ ਸਿੱਧੀ-ਪੱਧਰੀ ਚਾਲ ਘੱਟ ਤੇ ਜ਼ਿਆਦਾਤਰ ਪੁੱਠੀਆਂ ਜਿਹੀਆਂ ਚਾਲਾਂ ਚਲਦਾ ਰਹਿੰਦਾ ਹੈ।

ਫਿਰ ਗੌਰਤਲਬ ਹੈ ਕਿ ਮਨੁੱਖ ਚੰਗੇ ਪਾਸੇ ਨੂੰ ਘੱਟ ਤੇ ਮਾੜੇ ਪਾਸੇ ਨੂੰ ਜ਼ਿਆਦਾ ਉਲਾਰ ਹੁੰਦਾ ਹੈ ਕਿਉਂਕਿ ਇਨਸਾਨੀ ਫਿਤਰਤ ਹੈ ਕਿ ਬੰਦੇ ਨੂੰ ਨਿਜ-ਸੁਆਰਥ ਤੇ ਮਾੜੇ-

ਅਵਰੇ ਸੁਆਦਾਂ ਵਿਚ ਬੜਾ ਮਜ਼ਾ ਆਉਂਦਾ ਹੈ। ਫਿਰ ਇਸ ਦੇ ਉਲਟ ਆਦਮੀ ਨੂੰ ਸਾਧਨਾ, ਤਪ-ਤਿਆਗ ਤੇ ਪਰਸੁਆਰਥ ਦਾ ਰਾਹ ਤਾਂ ਹੋਰ ਵੀ ਕਿਤੇ ਔਖਾ ਲਗਦਾ ਹੈ। ਬਸ ਰੱਬ ਹੀ ਜਾਣਦਾ ਹੈ ਕਿ ਆਖਿਰ ਨੂੰ ਸਾਡੀਆਂ ਮਾੜੀਆਂ ਪ੍ਰਵਿਰਤੀਆਂ, ਕੋਝੀਆਂ ਬਿਰਤੀਆਂ, ਭੈੜੀਆਂ ਵਾਦੀਆਂ ਤੇ ਗਲਤ ਆਦਤਾਂ ਸਾਡੇ ਅੰਦਰ ਈਰਖਾ, ਹਸਦ, ਕਾਮ-ਕ੍ਰੋਧ ਤੇ ਲੜਾਈ-ਝਗੜਿਆਂ ਜਿਹੀ ਅੱਗ ਨੂੰ ਹਵਾ ਦਿੰਦੀਆਂ ਹਨ। ਫਿਰ ਸਾਡੀਆਂ ਇਹ ਇਨਸਾਨੀ ਕਮਜ਼ੋਰੀਆਂ ਅੱਗੇ ਜਾ ਕੇ ਸਾਡੀਆਂ ਚਿੰਤਾਵਾਂ, ਪ੍ਰੇਸ਼ਾਨੀਆਂ ਤੇ ਬੇਚੈਨੀਆਂ ਦਾ ਕਾਰਨ ਬਣ ਕੇ ਸਾਡੇ ਲਈ ਦੀਰਘ ਰੋਗ ਬਣ ਜਾਂਦੀਆਂ ਹਨ।

ਜ਼ਿਕਰਯੋਗ ਹੈ ਕਿ ਇਸ ਪ੍ਰਥਾਇ ਸਾਡੇ ਗੁਰੂ ਸਾਹਿਬਾਨ, ਸੰਤਾਂ, ਮਹਾਤਮਾਂ ਤੇ ਪੀਰਾਂ-ਫਕੀਰਾਂ ਨੇ ਸਾਨੂੰ ਸਮਝਾਇਆ ਹੈ ਕਿ ਪੰਜ ਭੂਤਕ ਸਰੀਰ ਦੇ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਦੇ ਪੰਜ ਵੱਡੇ ਭੂਤਾਂ ਨੇ ਬੰਦੇ ਨੂੰ ਜਿਉਂਦੇ ਜੀਅ ਚਿਤਾ 'ਤੇ ਚਾੜ੍ਹ ਰੱਖਿਆ ਹੈ। ਕਿਉਂਕਿ ਇਨ੍ਹਾਂ ਸਭ ਭੂਤਾਂ ਦੀ ਬੇਟੀ 'ਭੂਤਨੀ ਚਿੰਤਾ' ਤਾਂ ਚਿਖਾ ਸਮਾਨ ਹੁੰਦੀ ਹੈ। ਫਿਰ ਸੰਸਾਰ ਦੇ ਮਹਾਨੁਭਾਵਾਂ ਅਨੁਸਾਰ ਤਾਂ ਚਿੰਤਾ ਸਿਰਫ਼ 'ਅਣਹੋਣੀ' ਵਾਪਰਨ 'ਤੇ ਹੀ ਕਰਨੀ ਚਾਹੀਦੀ ਹੈ, ਪਰ ਅਸੀਂ ਤਾਂ ਹਰ ਛੋਟੀ-ਮੋਟੀ ਗੱਲ, ਨਿੱਕੇ-ਸੁੱਕੇ ਨੁਕਸਾਨ ਜਾਂ ਨਿੱਕੀ ਜਿਹੀ ਦੁਰਘਟਨਾ ਨੂੰ ਹੀ 'ਹੋਣੀ ਦੀ ਅਣਹੋਣੀ' ਬਣਾ ਕੇ ਆਪਣੇ ਲਈ ਲੋੜੋਂ ਵੱਧ ਚਿੰਤਾ ਤੇ ਕਲੇਸ਼ ਸਹੇੜ ਲੈਂਦੇ ਹਾਂ। ਇਉਂ ਅਸੀਂ ਅਕਸਰ ਹੀ ਆਪਣੇ ਪੈਰੀਂ ਆਪ ਕੁਹਾੜਾ ਮਾਰਨ ਦੀ ਮੂਰਖਤਾ ਕਰਦੇ ਰਹਿੰਦੇ ਹਾਂ।

ਸਾਡੇ ਪੰਜਾਬੀ ਸਮਾਜ ਦੀ ਇਸ ਸਾਰੀ ਮੌਜੂਦਾ ਸਥਿਤੀ ਨੂੰ ਦੇਖ ਕੇ ਸੱਚ-ਮੁੱਚ ਹੀ ਦਿਲ ਦੁਖਦਾ ਹੈ ਕਿ ਉਹ ਦਿਨ ਤਾਂ ਹੁਣ ਦੂਰ ਦੇ ਢੋਲ ਹੀ ਹੋ ਗਏ ਹਨ ਕਿ 'ਜਦੋਂ ਮੀਆਂ ਖ਼ਲੀਲ ਖ਼ਾਂ ਫ਼ਾਖਤਾ-ਘੁੱਗੀਆਂ ਉਡਾਉਂਦੇ ਹੁੰਦੇ ਸਨ'। ਇਸ ਦਾ ਭਾਵ ਇਹ ਹੈ ਕਿ ਹਾਲੇ ਕੋਈ ਬਹੁਤਾ ਸਮਾਂ ਨਹੀਂ ਹੋਇਆ ਕਿ ਅਮੂਮਨ ਹੀ ਪੰਜਾਬੀ ਲੋਕ ਜੀਅ-ਜਾਨ ਤੋਂ ਹੱਸਦੇ-ਖੇਡਦੇ, ਆਪਸ ਵਿਚ ਮਸ਼ਕਰੀਆਂ-ਕਲੋਲਾਂ ਕਰਦੇ ਹੋਏ ਬੱਸ ਤਾੜੀ ਮਾਰ ਕੇ ਜਿਉਂਦੇ ਸਨ। ਪਰ ਹੁਣ ਤਾਂ ਸਾਡੀ ਅੰਤਰੀਵ ਖ਼ੁਸ਼ੀ ਤੇ ਅਨੰਦ ਦੀ ਥਾਂ ਹੁਣ ਬਨਾਵਟੀ ਤੇ ਓਪਰੀ ਜਿਹੀ ਹਾ-ਹੂ ਨੇ ਲੈ ਲਈ ਹੈ। ਅਸੀਂ ਅੱਜ ਅੰਦਰੂਨੀ ਮੌਜ ਦੀ ਅਹਿਮੀਅਤ ਨੂੰ ਭੁਲਾ ਕੇ ਬਾਹਰੀ ਮੌਜ-ਮੇਲਿਆਂ ਦੇ ਲੜ ਲੱਗ ਗਏ ਹਾਂ।

ਖੈਰ! ਸ਼ੁਕਰ ਹੈ ਕਿ ਹਾਲੇ ਵੀ ਕੁਲ ਮਿਲਾ ਕੇ ਪੰਜਾਬੀ ਲੋਕ ਬੁਨਿਆਦੀ ਤੌਰ 'ਤੇ ਮਨਮੌਜੀ ਜਿਹੇ ਹਨ ਅਤੇ ਫ਼ਿਤਰਤਨ ਹੀ ਅਸੀਂ ਮੌਜਵਾਦੀ ਹਾਂ। ਸਾਡੀ ਇਸ ਮਨਮੌਜੀ ਤੇ ਮੌਜਵਾਦੀ ਮਾਨਸਿਕਤਾ ਤੇ ਅਜੋਕੀ ਸਮਾਜਿਕ ਸਥਿਤੀ ਨੂੰ ਸਮਝਣ ਦੇ ਪ੍ਰਸੰਗ ਵਿਚ ਮੈਨੂੰ ਇਕ ਘਟਨਾ ਦੀ ਯਾਦ ਆਈ ਹੈ ਕਿ ਕੋਈ ਪੰਜਾਬੀ ਬੰਦਾ ਇਕ ਵਾਰ ਕਲਕੱਤੇ ਗਿਆ ਸੀ। ਉਥੇ ਰਹਿੰਦੇ ਉਸ ਦੇ ਰਿਸ਼ਤੇਦਾਰ ਉਸ ਨੂੰ ਪੰਜਾਬ ਦੇ ਸਾਡੇ ਬੇਮਿਸਾਲ ਫੁੱਟਬਾਲਰ ਏਸ਼ੀਅਨ ਸਟਾਰ ਜਰਨੈਲ ਸਿੰਘ ਪਨਾਮੀਏ ਦਾ ਮੈਚ ਵੇਖਣ ਲਈ ਲੈ ਗਏ। ਉਥੇ ਉਦੋਂ ਮੈਚ

ਵਿਚ ਕਿਸੇ ਗੱਲ ’ਤੇ ਲੜਾਈ ਹੋ ਗਈ ਤੇ ਡਾਂਗ-ਸੋਟੀ ਖੜਕਣ ਲੱਗੀ ਅਤੇ ਉਹ ਬਟਾਊ ਭਾਵ ਮਹਿਮਾਨ ਵੀ ਕੁੱਟ-ਮਾਰ ਕਰਦਾ ਫੜਿਆ ਗਿਆ।

ਜਦੋਂ ਪੁਲਿਸ ਬਿਆਨ ਕਲਮਬੰਦ ਕਰਨ ਲੱਗੀ ਤਾਂ ਸਾਡਾ ਇਹ ਬਾਈ ਕਹਿਣ ਲੱਗਾ ਕਿ ਪਹਿਲਾਂ ਤਾਂ ਖਿਡਾਰੀ ਫੁੱਟਬਾਲ ਨੂੰ ਇਧਰ-ਉੱਧਰ ਭਜਾਈ ਫਿਰਦੇ ਸੀ। ਫਿਰ ਮੈਨੂੰ ਨਹੀਂ ਪਤਾ ਲੱਗਾ ਕਿ ਕੀ ਹੋਇਆ, ਪਰ ਮੈਨੂੰ ਮੇਰੇ ਸਿਰ ਵਿਚ ਡਾਂਗ ਵੱਜਣ ’ਤੇ ਸਮਝ ਆਈ ਕਿ ਇਹ ਤਾਂ ਲੜਾਈ ਹੋ ਰਹੀ ਹੈ। ਇਸ ਉਪਰੰਤ ਮੈਂ ਵੀ ਇਕ ਬਾਂਸ ਕੱਢ ਲਿਆ; ਫਿਰ ਮੈਂ ਜੀਹਦੇ ਟੰਬਾਂ ਮਾਰਾਂ ਉਹ ਹੀ ਬੇਹੋਸ਼ ਹੋ ਜਾਵੇ। ਇਹ ਸਾਰੀ ਕਹਾਣੀ ਮੇਰੀ ਜਾਚੇ ਸਾਡੇ ਸਮਾਜ ਦੇ ਮਨਮੌਜੀ ਤੇ ਮੌਜਵਾਦੀ ਸੁਭਾਅ ਦੀ ਤਰਜਮਾਨੀ ਕਰਦੀ ਹੈ।

ਅਸੀਂ ਆਪਣੀ ਸਭਿਆਚਾਰਕ ਬਦਰੰਗੀ ਤੇ ਬਦਹਾਲੀ ਦੇ ਪੱਖੋਂ ਬੇਖ਼ਬਰ ਜਿਹੇ ਹੋਏ ਬੈਠੇ ਹਾਂ ਤੇ ਜ਼ਾਹਿਰ ਹੈ ਕਿ ਉਪਰੋਕਤ ਪ੍ਰਸੰਗ ਅਨੁਸਾਰ ਸਾਨੂੰ ਜਿੰਨੀ ਦੇਰ ਕੋਈ ‘ਵਧਾਣੀ ਸੱਟ’ ਨਹੀਂ ਵੱਜਦੀ; ਉਨੀ ਦੇਰ ਸਾਨੂੰ ਕੋਈ ਅਕਲ-ਸੁਰਤ ਵੀ ਨਹੀਂ ਆਉਣੀ। ਇਸ ਸਬੰਧ ਵਿਚ ਬਕੌਲ ਗਾਲਿਬ ਹੁਣ ਤਾਂ ਸਾਡਾ ਇਹ ਹਾਲ ਹੈ ਕਿ

ਹਮ ਵਹਾਂ ਹੈਂ ਜਹਾਂ ਸੇ ਹਮ ਕੋ ਭੀ
ਕੁਛ ਹਮਾਰੀ ਖ਼ਬਰ ਨਹੀਂ ਆਤੀ ।

ਸਗੋਂ ਹੁਣ ਪੰਜਾਬੀਆਂ ਬਾਰੇ ਤਾਂ ਮਸ਼ਹੂਰ ਹੈ ਕਿ ਜੇ ਕਿਤੇ ਇਨ੍ਹਾਂ ਦੀਆਂ ਸ਼ਗੂੰ ਚੜ੍ਹੀਆਂ ਹੋਣ ਤਾਂ ਭਾਵੇਂ ਇਨ੍ਹਾਂ ਦੇ ਸਾਹਮਣੇ ਘਿਉ ਦੇ ਘੜੇ ਡੋਲ੍ਹ ਦਿਉ ਤੇ ਭਾਵੇਂ ਇਨ੍ਹਾਂ ਦੇ ਸਿਰ ਵਿਚ ਮੋਰੀ ਕਰ ਦਿਉ, ਇਹ ਟੱਸ ਤੋਂ ਮੱਸ ਨਹੀਂ ਹੋਣਗੇ। ਪਰ ਦੂਜੇ ਪਾਸੇ ਇਸ ਦੇ ਉਲਟ ਜੇ ਕਿਤੇ ਪੰਜਾਬੀਆਂ ਦਾ ਨਸ਼ਾ ਖਿੜਿਆ ਹੋਵੇ ਤਾਂ ਕੋਈ ਪਤਾ ਨਹੀਂ ਕਿ ਇਹ ਸ਼ਰਾਬ ਦੀ ਬੋਤਲ ਟੁੱਟਣ ਨੂੰ ਹੀ ਦੁਨੀਆਂ ਦੀ ਸਭ ਤੋਂ ਵੱਡੀ ਬਦਸ਼ਗਨੀ ਸਮਝ ਲੈਣ ਅਤੇ ਫਿਰ ਪਤਾ ਨਹੀਂ ਕਿਹੜੀ ਪਰਲੋਂ ਲਿਆ ਦੇਣ। ਫਿਰ ਜੇ ਕਿਤੇ ਇਹ ਆਪਣੀ ਦਰਿਆਦਿਲੀ ’ਤੇ ਉਤਰੇ ਹੋਣ ਤਾਂ ਭਾਵੇਂ ਇਨ੍ਹਾਂ ਦੇ ਕੱਪੜੇ ਹੀ ਲਾਹ ਲਉ; ਬਸ ਇਹ ਕਰਮ-ਕਾਂਡ ਦੇ ਨਾਮ ਆਪਣੇ ਆਪ ਨੂੰ ਲੁਟਾਉਣ ਤਕ ਵੀ ਤਤਪਰ ਰਹਿੰਦੇ ਹਨ।

ਦਰਅਸਲ ਪੰਜਾਬੀਆਂ ਦੀ ਮੌਜਮਸਤੀ ਤੇ ਇਨ੍ਹਾਂ ਦੇ ਅਵੱਲੇ ਜਿਹੇ ਕਮਲਾਂ-ਰਮਲਾਂ ਦਾ ਕੋਈ ਮੇਚ-ਬੰਨ੍ਹਾ ਹੀ ਨਹੀਂ ਹੈ। ਇਸ ਪ੍ਰਥਾਇ ਇਨ੍ਹਾਂ ਵਾਸਤੇ ਇਹ ਕੋਈ ਬਹੁਤ ਵੱਡੀ ਗੱਲ ਨਹੀਂ ਹੈ ਕਿ ਜੇ ਇਕ ਬੰਨ੍ਹੇ ਸਾਡਾ ਕੌਮੀ ਤਰਾਨਾ ‘ਜਨ-ਗਨ-ਮਨ’ ਵੀ ਵੱਜ ਰਿਹਾ ਹੋਵੇ ਜਾਂ ‘ਹੁਕਮਨਾਮਾ’ ਵੀ ਪੜ੍ਹਿਆ ਜਾ ਰਿਹਾ ਹੋਵੇ ਤਾਂ ਉਸ ਵਕਤ ਇਨ੍ਹਾਂ ਬੇਲੀਆਂ ਦਾ ਇਸ ਪਾਸੇ ਕੋਈ ਧਿਆਨ ਹੀ ਨਾ ਹੋਵੇ। ਫਿਰ ਦੂਜੇ ਬੰਨ੍ਹੇ ਇਹ ਵੀ ਹੋ ਸਕਦਾ ਹੈ ਕਿ ਜੇ ਕਿਤੇ ਪੰਜਾਬੀ ਬੰਦੇ ਆਪਣੀ ਮੌਜ ਵਿਚ ਆ ਜਾਣ ਤਾਂ ਰੇਡੀਉ ਤੋਂ ਖ਼ਬਰਾਂ ਸੁਣ ਕੇ ਹੀ ਭੰਗੜਾ ਪਾਉਣ ਲੱਗ ਪੈਣ। ਕੁਲ ਮਿਲਾ ਕੇ ਪੰਜਾਬੀਆਂ ਦੇ ਸੁਭਾਅ ਦਾ ਕੋਈ ਹੱਦ-ਬੰਨ੍ਹਾ ਹੀ ਨਹੀਂ ਹੁੰਦਾ।

ਇਸ ਤੋਂ ਇਲਾਵਾ ਪੰਜਾਬੀ ਲੋਕ ਆਮ ਤੌਰ ’ਤੇ ਬੇਮੌਸਮੀ ਜਿਹੀ ਬਿਰਤੀ ਦੇ ਮਾਲਕ

ਹੁੰਦੇ ਹਨ। ਇਸ ਵਾਸਤੇ ਹੀ ਪੰਜਾਬੀ ਲੋਕ ਵਾਹ ਲੱਗਦੀ 'ਆਹ ਤੇ ਵਾਹ' ਦੇ ਫ਼ਰਕ ਨੂੰ ਘੱਟ ਹੀ ਗੌਲਦੇ ਤੇ ਸਮਝਦੇ ਹਨ। ਅਕਸਰ ਹੀ ਵੇਖਿਆ ਗਿਆ ਹੈ ਕਿ ਇਹ ਠਾਹ-ਸੋਟਾ ਮਾਰਨ ਦੀ ਆਪਣੀ ਬੇਵਕਤੀ ਜਿਹੀ ਪ੍ਰਵਿਰਤੀ ਦੇ ਕਾਰਨ ਅਤਿਅੰਤ 'ਮੂਡੀ' ਤੇ ਭਾਵੁਕ ਮੰਨੇ ਜਾਂਦੇ ਹਨ। ਇਸ ਲਈ ਪਤਾ ਨਹੀਂ ਕਿ ਪੰਜਾਬੀ ਕਦੋਂ ਤੁਹਾਨੂੰ ਆਪਣੀ ਜ਼ੁਬਾਨ ਜਾਂ ਫਿਰ ਆਪਣੀ ਡਾਂਗ ਨਾਲ ਫਟ ਲਾ ਜਾਵੇ। ਪੰਜਾਬੀਆਂ ਨੂੰ ਇਹ ਤਾਂ ਕਦੇ ਸਮਝ ਹੀ ਨਹੀਂ ਆਇਆ ਕਿ ਆਦਮੀ ਤਲਵਾਰ ਦਾ ਫੱਟਿਆ ਤਾਂ ਠੀਕ ਹੋ ਜਾਂਦਾ ਹੈ, ਪਰ ਜ਼ੁਬਾਨ ਦਾ ਡੰਗਿਆ ਕਦੇ ਰਾਸ ਨਹੀਂ ਆਉਂਦਾ।

ਖੈਰ! ਹਾਲੇ ਵੀ ਪੰਜਾਬੀ ਸੁਭਾਅ ਵਿਚ ਕੁਝ ਕੁ ਸਮਾਜਿਕ ਸਿਫ਼ਤਾਂ ਅਜਿਹੀਆਂ ਹਨ ਕਿ ਜਿਨ੍ਹਾਂ ਕਰਕੇ ਕੁਦਰਤ ਵਲੋਂ ਇਨ੍ਹਾਂ ਨੂੰ ਦੇਸ਼ ਦੇ ਅੰਨਦਾਤਾ ਤੇ ਬਲਭੁਜਾ ਹੋਣ ਦਾ ਮਾਣ ਮਿਲਿਆ ਹੈ। ਇਸ ਪ੍ਰਥਾਇ ਜਦੋਂ ਵੀ ਦੇਸ਼ ਤੇ ਸਮਾਜ ’ਤੇ ਕੋਈ ਭੀੜ ਬਣੀ ਹੈ ਤਾਂ ਇਹ ਸਮਾਜ ਦੇ ਰਖਵਾਲਿਆਂ ਦੇ ਰੋਲ ਵਿਚ ਮੋਹਰੀ ਰਹੇ ਹਨ। ਇਹ ਫਿਰ ਅਜ਼ਾਦੀ ਦੀ ਜੰਗ ਹੋਵੇ ਜਾਂ ਦੇਸ਼ ਦੀਆਂ ਸਰਹੱਦਾਂ ’ਤੇ ਲੜਾਈ ਹੋਵੇ, ਬਸ ਪੰਜਾਬੀ ਬੰਦੇ ਉਦੋਂ ਬੇਅੰਤ ਸੰਜੀਦਾ ਹੁੰਦੇ ਹਨ। ਉਦੋਂ ਫਿਰ ਇਹ ਲੋਕ ਆਪਣੇ ਧਨ-ਮਾਲ ਦੀ ਵੀ ਕੋਈ ਪ੍ਰਵਾਹ ਨਹੀਂ ਕਰਦੇ। ਸਗੋਂ ਪੰਜਾਬੀ ਲੋਕਾਂ ਦਾ ਇਹ ਵਿਸ਼ੇਸ਼ ਖਾਸਾ ਤੇ ਵਿਰਸਾ ਰਿਹਾ ਹੈ ਕਿ ਔਖੀ ਘੜੀ ਵਿਚ ਇਹ ਲੋਕ ਤਨੋਂ-ਮਨੋਂ-ਧਨੋਂ ਆਪਣੇ ਘਰ-ਬਾਰ ਤੋਂ ਲੈ ਕੇ ਆਪਣੀ ਜਿੰਦ-ਜਾਨ ਤਕ ਵੀ ਆਪਣੇ ਦੇਸ਼ ਤੇ ਕੌਮ ਤੋਂ ਨਿਛਾਵਰ ਕਰ ਦਿੰਦੇ ਹਨ।

ਇਹ ਗੱਲ ਵਖਰੀ ਹੈ ਕਿ ਪੰਜਾਬੀ ਲੋਕਾਂ ਤੇ ਖਾਸ ਕਰਕੇ ਸਿੱਖਾਂ ਨੇ ਗੈਰ-ਮੁਲਕੀ ਮੁਗਲ ਹਾਕਮਾਂ ਦੇ ਜ਼ੁਲਮ-ਜਬਰ ਤੇ ਜਬਰ-ਜਿਨਾਹਾਂ ਜਿਹੀਆਂ ਸ਼ੈਤਾਨੀ ਕਾਰਸਤਾਨੀਆਂ ਦੇ ਵਿਰੁੱਧ ਤਲਵਾਰ ਉਠਾਈ ਅਤੇ ਜਾਬਰਾਂ ਤੋਂ ਅੱਧੀ ਰਾਤ ਨੂੰ ਜਾ ਕੇ ਰਾਤੋ-ਰਾਤ ਹੀ ਸਾਡੀਆਂ ਧੀਆਂ-ਭੈਣਾਂ ਦੇ ਡੋਲਿਆਂ ਨੂੰ ਛੁਡਾਇਆ। ਇਹ ਗੱਲ ਵਖਰੀ ਹੈ ਕਿ ਅਕਸਰ ਹੀ ਸਾਡੇ 'ਗੌਂ ਭੁਨਾਵੇ ਜੌਂ' ਦੀ ਪ੍ਰਵਿਰਤੀ ਰਖਣ ਵਾਲੇ ਅਹਿਸਾਨ ਫਰਾਮੋਸ਼ ਲੋਕਾਂ ਨੇ ਔਲੀ ਟਲਣ ਉਪਰੰਤ ਸਿੱਖਾਂ ਦੀਆਂ ਰਾਤ-ਬਰਾਤੇ ਦੀਆਂ ਜੰਗਜੂ ਕਾਰਵਾਈਆਂ ਨੂੰ 'ਸਿੱਖਾਂ ਦੇ ਬਾਰਾਂ ਵਜੇ' ਜਿਹੀਆਂ ਮਾੜੀਆਂ ਤਸ਼ਬੀਹਾਂ ਦਿਤੀਆਂ ਹਨ।

ਇਸ ਚੱਲ ਰਹੇ ਖ਼ੁਸ਼ੀ-ਖੇੜੇ ਤੇ ਹਾਸੇ-ਠੱਠੇ ਦੇ ਇਸ ਪ੍ਰਸੰਗ ਵਿਚ ਸਾਡੇ ਸਮਾਜ ਦੀ ਅਜੋਕੀ ਹਾਲਤ ਬਾਰੇ ਕਿਹਾ ਜਾ ਸਕਦਾ ਹੈ ਕਿ ਹੁਣ ਸਾਡੇ ਜੀਵਨ ਵਿਚੋਂ ਹਾਸੇ-ਖੇੜੇ, ਖੇ ਡਣ-ਮੱਲਣ ਦੇ ਚਾਅ ਤੇ ਆਪਾ ਵਾਰਕੇ ਸਮਾਜ-ਸੇਵਾ ਕਰਨ ਜਿਹੀਆਂ ਅਨੰਦਮਈ ਭਾਵਨਾਵਾਂ ਅਲੋਪ ਹੀ ਹੁੰਦੀਆਂ ਜਾ ਰਹੀਆਂ ਹਨ। ਹੁਣ ਸਾਨੂੰ ਹੱਸਣ ਦੀ ਆਦਤ ਹੀ ਨਹੀਂ ਰਹਿ ਗਈ, ਸਗੋਂ ਸਾਡੀ ਜੀਵਨ ਸ਼ੈਲੀ ਤੇ ਜੀਵਨ ਜਾਚ ਵਿਚ ਕੁਦਰਤੀ ਹਾਸੇ-ਖੇੜੇ ਤਾਂ ਖਤਮ ਹੀ ਹੋ ਗਏ ਹਨ। ਹੁਣ ਅਸੀਂ ਸਿਰਫ਼ ਅਖਬਾਰੀ ਤੇ ਕਿਤਾਬੀ ਚੁਟਕਲਿਆਂ ਤੇ ਟੈਲੀਵਿਜ਼ਨ ਉਤੇ ਦਿਖਾਏ ਜਾ ਰਹੇ ਟੋਟਕਿਆਂ ’ਤੇ ਹੀ ਪਲ ਦੋ ਪਲ ਲਈ ਮਸਨੂਈ ਜਿਹਾ

ਹਾਸਾ ਹਸਦੇ ਹਾਂ। ਇਸ ਸੰਦਰਭ ਵਿਚ ਕੁਲ ਮਿਲ-ਮਿਲਾ ਕੇ ਗੱਲ ਇਉਂ ਬਣਦੀ ਹੈ ਕਿ ਸਾਡੇ ਜੀਵਨ ਵਿਚੋਂ ਕੁਦਰਤੀ ਖ਼ੁਸ਼ੀਆਂ ਤੇ ਹਾਸੇ-ਖੇੜੇ ਅਲੋਪ ਹੀ ਹੋ ਗਏ ਹਨ ਤੇ ਸਾਨੂੰ ਕੁਦਰਤੀ ਤੌਰ ’ਤੇ ਹਸਣਾ ਵੀ ਭੁਲ ਗਿਆ ਹੈ।

ਬਹਿਰਹਾਲ, ਇਸ ‘ਹਸਦਿਆਂ ਦੇ ਘਰ ਵਸਦੇ’ ਦੇ ਚਲ ਰਹੇ ਸਾਰ-ਵਿਸਥਾਰ ਨੂੰ ਇਕ ਖ਼ੂਬਸੂਰਤ ਮੋੜ ਦੇਣ ਵਜੋਂ ਕਿਹਾ ਜਾ ਸਕਦਾ ਹੈ ਕਿ ਸਾਡੇ ਸਮਾਜ ਤੇ ਸਭਿਆਚਾਰ ਵਿਚ ਕੋਈ ਸੱਠ ਕੁ ਸਾਲ ਪਹਿਲਾਂ ਦੇ ਸਾਡੇ ਸਮਾਜ ਵਿਚ ਖ਼ੁਸ਼ੀ-ਖੇੜਿਆਂ, ਚਾਵਾਂ-ਮਲਾਰ੍ਹਾਂ ਤੇ ਉਮੰਗਾਂ ਦੀ ਜੋ ਅਹਿਮੀਅਤ ਸੀ; ਅਜ ਉਸ ਦੇ ਮੁਕਾਬਲੇ ਵਿਚ ਸਾਡੇ ਹਾਸਿਆਂ-ਖੇੜਿਆਂ ਦੇ ਵਿਹੜੇ ਬਸ ਹੁਣ ਬੇਚਿਰਾਗ ਤੇ ਬੇਨੂਰ ਜਿਹੇ ਹੀ ਹੋ ਗਏ ਹਨ। ਸਾਡੇ ਸਭਿਆਚਾਰ ਵਿਚ ਕਦੇ ਬੜੇ ਹੀ ਭਾਵਪੂਰਨ ਹਾਸੇ-ਠੱਠੇ ਤੇ ਰੰਗ ਤਮਾਸ਼ੇ ਆਮ ਹੀ ਪ੍ਰਚਲਿਤ ਸਨ। ਸਾਡੇ ਜੀਵਨ ਵਿਚ ਕਦੇ ਖੇਡਣ-ਮੱਲਣ ਦੇ ਚਾਅ ਤੇ ਹਾਸੇ-ਖੇੜੇ ਸਾਡੀ ਰੂਹ ਦੀ ਖ਼ੁਰਾਕ ਹੁੰਦੇ ਸਨ। ਇਉਂ ਪੰਜਾਬੀਆਂ ਦੀ ਰੂਹ ਇਕ ਅਵੱਲੀ ਜਿਹੀ ਖ਼ੁਮਾਰੀ ਵਿਚ ਮਖ਼ਮੂਰ ਹੁੰਦੀ ਸੀ।

ਇਤਿਹਾਸ ਇਸ ਗੱਲ ਦੀ ਸ਼ਾਹਦੀ ਭਰਦਾ ਹੈ ਕਿ ਸਾਡੇ ਕੌਮੀ ਸੰਘਰਸ਼ਾਂ ਤੇ ਦੁਸ਼ਵਾਰੀਆਂ ਦੇ ਦੌਰਾਨ ਬੇ-ਬਹਾਅ ਕਸ਼ਟਾਂ ਤੇ ਤਸੀਹਿਆਂ ਦੇ ਬਾਵਜੂਦ ਵੀ ਸਮੁੱਚੇ ਪੰਜਾਬ ਦੀ ਰੂਹ ਵਿਚ ਤਸਕੀਨ ਤੇ ਮਨ ਵਿਚ ਸਕੂਨ ਰਿਹਾ ਹੈ। ਜ਼ਿਕਰਯੋਗ ਹੈ ਕਿ ਇਉਂ ਸਾਡਾ ਸਮੁੱਚਾ ਪੰਜਾਬੀ ਜੀਵਨ ਸਾਡੀ ਸੱਭਿਆਚਾਰਕ ਖ਼ੁਸ਼ਹਾਲੀ ਨਾਲ ਸਰਸ਼ਾਰ ਰਿਹਾ ਹੈ, ਜਿਸ ਕਰਕੇ ‘ਭਿੱਜ ਗਈ ਰੂਹ ਮਿੱਤਰਾ ਕਾਲੀਆਂ ਘਟਾਂ ਚੜ੍ਹ ਆਈਆਂ’ ਜਿਹੀਆਂ ਲੋਕ ਬੋਲੀਆਂ ਬੜੀਆਂ ਮਕਬੂਲ ਹੋਈਆਂ ਸਨ। ਮੋਰ ਜਿਵੇਂ ਕਾਲੀਆਂ ਘਟਾਵਾਂ ਵੇਖ ਕੇ ਆਨੰਦ ਵਿਭੋਰ ਹੋ ਉਠਦਾ ਹੈ ਅਤੇ ਪੈਲ ਪਾਉਣ ਲਗਦਾ ਹੈ, ਉਵੇਂ ਹੀ ਪੰਜਾਬ ਦੀਆਂ ਕੁੜੀਆਂ-ਚਿੜੀਆਂ ਤੇ ਬੁੱਢੇ-ਨੱਢੇ ਜੀਵਨ ਦੇ ਘੋਰ ਸੰਕਟਾਂ ਦੇ ਬਾਵਜੂਦ ਵੀ ਇਕ ਸਵੈਮਾਣੀ ਜਿਹੀ ਖ਼ੁਮਾਰੀ ਵਿਚ ਖੀਵੇ ਹੋਏ ਰਹਿੰਦੇ ਸਨ। ਪੰਜਾਬੀ ਜਨ-ਜੀਵਨ ਵਿਚ ਚੜ੍ਹਦੀ ਕਲਾ ਦੀਆਂ ਪ੍ਰਤੀਕ ‘ਕਾਬਲ ਜੰਮਿਆ ਨਿਤ ਮੁਹਿੰਮਾਂ’ ਤੇ ‘ਖਾਧਾ ਪੀਤਾ ਲਾਹੇ ਦਾ ਤੇ ਬਾਕੀ ਅਹਿਮਦ ਸ਼ਾਹੇ ਦਾ’ ਜਿਹੀਆਂ ਲੋਕ ਸਿਆਣਪਾਂ ਘਰ-ਘਰ ਵਿਚ ਪ੍ਰਚੱਲਿਤ ਸਨ।

ਇਸ ਸੰਦਰਭ ਵਿਚ ਹਾਲੇ ਕੱਲ੍ਹ ਹੀ ਬੀਤੀਆਂ ਪੀੜ੍ਹੀਆਂ ਦੇ ਜੀਵਨ ਤੇ ਜੀਵਨਸ਼ੈਲੀ ਉਤੇ ਪੰਛੀ ਝਾਤ ਪਾਉਣ ਨਾਲ ਹੀ ਸਾਰੀ ਬਾਤ ਸਮਝ ਆ ਜਾਂਦੀ ਹੈ ਕਿ ਸਾਡੇ ਹੁਣ ਬਦਰੰਗ ਹੋ ਰਹੇ ਸਭਿਆਚਾਰ ਦੇ ਕਾਰਨ ਪੰਜਾਬੀਆਂ ਦੀ ਰਹਿਣੀ-ਬਹਿਣੀ ਅਤੇ ਸਾਡੇ ਜੀਵਨ ਵਿਚ ਬੜੀ ਵੱਡੀ ਪਰ ਕੋਝੀ ਜਿਹੀ ਤਬਦੀਲੀ ਆ ਗਈ ਹੈ। ਇਸ ਪ੍ਰਥਾਇ ਮੈਂ ਬਚਪਨ ਵਿਚ ਕਿਸੇ ਔਰਤ ਵੱਲੋਂ ਆਪਣੇ ਦਿਲ ਦੇ ਚੋਰ-ਜਾਨੀ ਪ੍ਰਤੀ ਤਾਹਨੇ-ਮਿਹਣੇ ਤੇ ਨਿਹੋਰੇ ਦੇ ਰੂਪ ਵਿਚ ਇਕ ਗੱਲ ਸੁਣੀ ਸੀ ਕਿ ‘ਭੌਰ ਬਣ ਕੇ ਰਸ ਪੀ ਲਿਆ ਜਵਾਨੀ ਵਾਲਾ ਸਾਰਾ ਤੇ ਹੁਣ ਫੋਗ ਦੀ ਕਾਹਨੂੰ ਬਾਤ ਪੁਛਦਾ’। ਇਸ ਸਬੰਧ ਵਿਚ ਮੈਨੂੰ ਲਗਦਾ ਹੈ ਕਿ ਹੁਣ ਸਾਨੂੰ ਵੀ ਸਾਡੇ ਅਤੀਤ ਦਾ ਸਭਿਆਚਾਰ ਕੁਝ ਇਉਂ ਹੀ ਕਹਿੰਦਾ ਜਾਪਦਾ ਹੈ ਕਿ

ਅਸੀਂ ਵੀ ਹੁਣ ਪਹਿਲਾਂ ਵਾਂਗੂੰ ਆਪਣੀਆਂ ਪੁਰਾਣੀਆਂ ਸਦਾਚਾਰਿਕ ਕਦਰਾਂ-ਕੀਮਤਾਂ ਤੇ ਸਭਿਆਚਾਰਿਕ ਰਸਮਾਂ-ਰਿਵਾਜਾਂ ਦੀ ਪ੍ਰਵਾਹ ਨਹੀਂ ਕਰ ਰਹੇ।

ਸਾਡੇ ਸੱਭਿਆਚਾਰ ਵਿਚ ਇਸ ਵੱਡੀ ਤਬਦੀਲੀ ਦੇ ਸਬੰਧ ਵਿਚ ਮੈਂ ਤਾਂ ਇਹ ਹੀ ਕਹਾਂਗਾ ਕਿ ਪੰਜਾਬੀਅਤ ਦੀ ਰੂਹ ਵਿਚ ਹੁਣ ਪਹਿਲਾਂ ਵਾਲਾ ਸਰੂਰ ਤੇ ਸਵੈਮਾਣ ਨਹੀਂ ਰਿਹਾ। ਮੇਰੀ ਜਾਚੇ ਇਸ ਦਾ ਮੁੱਖ ਕਾਰਨ ਇਹ ਹੈ ਕਿ ਅਸੀਂ ਆਪਣੇ ਜੀਵਨ ਵਿਚ ਕੁਦਰਤ ਦੀ ਨਿੱਘੀ ਗੋਦ ਤੋਂ ਬਹੁਤ ਦੂਰ ਆ ਗਏ ਹਾਂ। ਫਿਰ ਇਸ ਦੇ ਉਲਟ ਅਸੀਂ ਨਵੇਂ ਜ਼ਮਾਨੇ ਦੀਆਂ ਨਵੀਆਂ ਜਿਹੀਆਂ ਮਾਇਆਵਾਦੀ ਤੇ ਪਦਾਰਥਵਾਦੀ ਗਰਮ ਹਵਾਵਾਂ ਦੀ ਜ਼ਦ ਵਿਚ ਆ ਗਏ ਹਾਂ। ਆਧੁਨਿਕਤਾ ਤੇ ਤਰੱਕੀ ਦੇ ਨਾਮ ’ਤੇ ਅਸੀਂ ਸੁਆਰਥੀ ਤੇ ਲਾਲਚੀ ਪ੍ਰਭਾਵਾਂ ਦਾ ਦਾਇਰਾ ਇੰਨਾ ਵਧਾ ਲਿਆ ਹੈ ਕਿ ਆਪਣੀ ਧਰਤੀ ਤੇ ਆਪਣੇ ਲੋਕਾਂ ਨਾਲੋਂ ਹੀ ਟੁੱਟ ਕੇ ਬਹਿ ਗਏ ਹਾਂ।

ਇਉਂ ਅਸੀਂ ਪੈਸੇ ਦੇ ਜ਼ੋਰ ਨਾਲ ਦੁਨਿਆਵੀ ਸਹੂਲਤਾਂ ਤਾਂ ਮੁੱਲ ਲੈ ਲਈਆਂ ਹਨ, ਪਰ ‘ਅਣਮੁੱਲਾ ਸੁੱਖ’ ਤੇ ਪਿਆਰ ਸਾਡੇ ਪੱਲੇ ਨਹੀਂ ਪਿਆ। ਜ਼ਾਹਿਰ ਹੈ ਕਿ ਸਿਹਤ, ਸੁੱਖ ਤੇ ਖੁਸ਼ੀ ਕਿਸੇ ਵੀ ਕੀਮਤ ’ਤੇ ਦੁਨੀਆਂ ਦੇ ਕਿਸੇ ਵੀ ਬਜ਼ਾਰ ਵਿਚੋਂ ਖਰੀਦੀ ਨਹੀਂ ਜਾ ਸਕਦੀ। ਅਸੀਂ ਜ਼ਿਆਦਾਤਰ ਇਉਂ ਆਪਣੀਆਂ ਹੀ ਸਹੇੜੀਆਂ ਪ੍ਰੇਸ਼ਾਨੀਆਂ ਤੇ ਬੇਚੈਨੀਆਂ ਦੀ ਗ੍ਰਿਫਤ ਵਿਚ ਆ ਗਏ ਹਾਂ।

ਮੁੱਕਦੀ ਗੱਲ! ਸਾਡੇ ਇਸ ਅਜੋਕੇ ਸੱਭਿਆਚਾਰ ਵਿਚ ਸਾਡੇ ਜੀਵਨ ਵਿਚ ਪਿਆਰ ਦੀ ਥਾਂ ਵਪਾਰ ਨੇ ਲੈ ਲਈ ਹੈ ਅਤੇ ਖੁਸ਼ੀ ਦੀ ਥਾਂ ਖੁਸ਼ਕੀ ਵਧ ਗਈ ਹੈ; ਜਿਸ ਕਰਕੇ ਸਾਂਝਾਂ ਟੁੱਟ ਰਹੀਆਂ ਹਨ ਅਤੇ ਆਪਸੀ ਝਗੜੇ ਵਧ ਰਹੇ ਹਨ। ਹੁਣ ਸਾਡਾ ਹਾਲ ‘ਉੱਡ ਗਈ ਰੂਹ ਮਿੱਤਰਾ ਤੇ ਦਿਲ ਲੈ ਗਏ ਦਿਲਾਂ ਦੇ ਜਾਨੀ’ ਜਿਹੇ ਟੁੱਟੇ-ਭੱਜੇ ਜਿਹੇ ਆਸ਼ਕਾਂ ਵਾਲਾ ਹੀ ਬਣਿਆ ਹੋਇਆ ਹੈ। ਸਾਡੇ ਸ਼ਾਨਦਾਰ ਪੰਜਾਬੀ ਸੱਭਿਆਚਾਰ ਤੇ ਸਾਡੀਆਂ ਨੇਕ ਕਦਰਾਂ-ਕੀਮਤਾਂ ਵਿਚ ਹੋਈ ਇਸ ਵੱਡੀ ਉੱਥਲ-ਪੁੱਥਲ ਦੀ ਤਰਜਮਾਨੀ ਵਜੋਂ ਕਿਹਾ ਜਾ ਸਕਦਾ ਹੈ ਕਿ ਇਸ ਸਬੰਧ ਵਿਚ ਸ਼ਿਵ ਕੁਮਾਰ ਦੇ ਸ਼ਬਦਾਂ ਵਿਚ ‘ਕੀ ਪੁਛਦੇ ਹੋ ਹਾਲ ਫ਼ਕੀਰਾਂ ਦਾ’ ਅਨੁਸਾਰ ਹੁਣ ਸਾਡੇ ਜੀਵਨ ਵਿਚੋਂ ਰੂਹ ਤੇ ਰੂਹਾਨੀਅਤ ਤਾਂ ਉੱਡ ਗਈ ਹੈ; ਬਸ ਬਾਕੀ ਕਲਬੂਤ ਫ਼ਾਨੀ ਹੀ ਰਹਿ ਗਏ ਹਨ।

ਇਸ ਸੰਦਰਭ ਵਿਚ ਮੈਂ ਸਮਝਦਾ ਹਾਂ ਕਿ ਜੇ ਸਾਥੋਂ ਪਹਿਲਾਂ ਬੀਤ ਚੁੱਕੀਆਂ ਸਾਡੇ ਵਡੇਰਿਆਂ ਦੀਆਂ ਇਕ-ਦੋ ਪੀੜ੍ਹੀਆਂ ਦੇ ਸਭਿਆਚਾਰ ਅਤੇ ਸਾਡੇ ਅਜੋਕੇ ਸਭਿਆਚਾਰ ਦੇ ਘਾਟਿਆਂ-ਵਾਧਿਆਂ ਦਾ ਕਿਤੇ ਲੇਖਾ-ਜੋਖਾ ਕਰਨਾ ਹੋਵੇ ਤਾਂ ਗੱਲ ‘ਹੀਰ ਨੂੰ ਲੈ ਗਏ ਖੇੜੇ, ਰਾਂਝੇ ਰਹਿ ਗਏ ਮੱਝਾਂ ਚਾਰਦੇ’ ’ਤੇ ਆ ਕੇ ਮੁੱਕਦੀ ਹੈ।

ਖੈਰ! ਹਾਲੇ ਵੀ ਸਾਡੇ ਕਿੱਸਾ-ਕਾਵਿ, ਕਿੱਸਾਕਾਰਾਂ, ਢਾਡੀਆਂ ਤੇ ਗੰਵਤਰੀਆਂ ਦਾ

ਭਲਾ ਹੋਵੇ ਕਿ ਉਨ੍ਹਾਂ ਨੇ ਸਾਡੇ ਪੁਰਖਿਆਂ ਦੀਆਂ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਨੂੰ ਸਾਡੇ ਸਦੀਆਂ ਪੁਰਾਣੇ ਲੌਕਿਕ ਸਾਹਿਤ ਦੇ ਨੀਤੀ ਸੂਤਰਾਂ ਤੇ ਲੋਕ-ਸਿਆਣਪਾਂ ਨੂੰ ਲੱਗਦੀ ਵਾਹ ਲੋਕਯਾਨ ਦੁਆਰਾ ਖਾਸੀ ਦੇਰ ਤਕ ਸਾਂਭੀ ਰੱਖਿਆ। ਪਰ ਅਫ਼ਸੋਸ ਕਿ ਪਿਛਲੀ ਸਦੀ ਦੇ ਪਹਿਲੇ ਅੱਧ ਤੋਂ ਬਾਅਦ ਸਾਡੇ ਸਭਿਆਚਾਰ ਵਿਚੋਂ ਕਿੱਸਾ-ਸਾਹਿਤ ਤੇ ਕਵੀਸ਼ਰੀ ਦੀ ਅਣਮੋਲ ਵਿਰਾਸਤ ਅਲੋਪ ਹੋਣੀ ਸ਼ੁਰੂ ਹੋ ਗਈ। ਨਿਰਸੰਦੇਹ ਇਸ ਦੇ ਨਾਲ ਹੀ ਸਾਡੇ ਪੁਰਾਣੇ ਤਿਉਹਾਰਾਂ ਤੇ ਮੇਲੇ-ਮੁਸਾਹਬਿਆਂ ਦੀ ਪੁਰਾਣੀ ਮਾਣਤਾ ਵੀ ਘਟਦੀ-ਘਟਦੀ ਘਟ ਗਈ। ਨਤੀਜੇ ਵਜੋਂ ਇਸ ਦਾ ਸਭ ਤੋਂ ਵੱਡਾ ਨੁਕਸਾਨ ਤਾਂ ਇਹ ਹੋਇਆ ਹੈ ਕਿ ਅਜ ਸਾਡੇ ਸਮਾਜ ਦੀਆਂ ਸਦਾਚਾਰਿਕ ਤੇ ਸਭਿਆਚਾਰਕ ਕਦਰਾਂ-ਕੀਮਤਾਂ ਵਿਚ ਬੜਾ ਵੱਡਾ ਨਿਘਾਰ ਆ ਗਿਆ ਹੈ।

ਇਸ ਪ੍ਰਸੰਗ ਵਿਚ ਸਾਡੇ ਗੁਰੂਆਂ, ਸੰਤਾਂ ਤੇ ਪੀਰਾਂ ਦੀ ਬਾਣੀ ਤੋਂ ਬਾਅਦ ਜੇ ਕਿਸੇ ਨੇ ਆਪਣੇ ਪੁਰਖਿਆਂ ਦੇ ਜ਼ਮਾਨੇ ਦੀਆਂ ਕਦਰਾਂ-ਕੀਮਤਾਂ ਨੂੰ ਸਾਂਭਿਆ ਹੈ ਤਾਂ ਉਹ ਭੱਟ, ਰਬਾਬੀ, ਕਿੱਸਾਕਾਰ, ਕਵੀਸ਼ਰ ਤੇ ਗੰਵਤਰੀ ਹੀ ਹਨ। ਅਜ ਸਾਡੇ ਕਿੱਸਾਕਾਰਾਂ, ਕਵੀਸ਼ਰਾਂ ਤੇ ਗੰਵਤਰੀਆਂ ਵਲੋਂ ਛੱਡੇ ਗਏ ਅਣਮੋਲ ਸਭਿਆਚਾਰਕ ਲੋਕਯਾਨ ਦੇ ਖਜ਼ਾਨਿਆਂ ਨੂੰ ਅਜ ਫਿਰ ਤੋਂ 'ਚੂਹਿਆਂ ਦਾ ਖਾਜਾ' ਬਣਨ ਤੋਂ ਰੋਕਣ ਦੀ ਲੋੜ ਹੈ ਕਿਉਂਕਿ ਇਨ੍ਹਾਂ ਵਲੋਂ ਲਿਖੇ ਗਏ ਕਿੱਸੇ-ਕਵੀਸ਼ਰੀਆਂ ਤਾਂ ਰੱਦੀ ਵਜੋਂ ਪਏ ਅਜ ਕਿਤੇ ਮੋਗੇ ਜਾਂ ਬਾਜੇਖਾਨੇ ਦੇ ਵੱਡੇ ਕਬਾੜੀਆਂ ਕੋਲ ਹੀ ਸ਼ਾਇਦ ਮਿਲ ਸਕਣ। ਇਸ ਵਾਸਤੇ ਜੇ ਹਾਲੇ ਵੀ ਅਸੀਂ ਸਾਡੇ ਇਸ ਸਭਿਆਚਾਰਕ ਸਰਮਾਏ ਨੂੰ ਹੁਣ ਵੀ ਨਾ ਸਾਂਭਿਆ ਤਾਂ ਅਸੀਂ ਇਸ ਨਾਯਾਬ ਦੌਲਤ ਨੂੰ ਸਿੰਧ ਘਾਟੀ ਦੀ ਸਭਿਅਤਾ ਦੇ 'ਮਹੰਜੋਦਾੜੋ ਤੇ ਹੜੱਪਾ' ਦੇ ਪੁਰਾਤਨ ਥੇਹਾਂ ਵਾਂਗੂੰ ਲੱਭਦੇ ਫਿਰਾਂਗੇ।



# ਜੋ ਹਾਸਿਆਂ ਦੀ ਹੱਦ ਟੱਪੇ ਉਸ ਦਾ ਨਾਮ ਫਕੀਰ

ਐਕਸ ਅਜੋਕੇ ਸਮੇਂ ਵਿਚ ਹੁਣ ਸਾਡਾ ਖੁਸ਼ਰੰਗ ਪੰਜਾਬੀ ਸਭਿਆਚਾਰ ਹਸਣ-ਖੇਡਣ ਤੇ ਚਾਅ-ਮਲ੍ਹਾਰਾਂ ਦੇ ਪੱਖੋਂ ਬਦਰੰਗ ਜਿਹਾ ਹੋ ਰਿਹਾ ਹੈ। ਸਾਡੇ ਸਮਾਜ ਦੇ ਬੰਦਿਆਂ ਦੇ ਫੁੱਲਾਂ ਵਾਂਗੂੰ ਖਿੜੇ ਮੁਖੜਿਆਂ 'ਤੇ ਪਹਿਲਾਂ ਕਦੇ ਹਾਸੇ ਡੁੱਲ੍ਹ-ਡੁੱਲ੍ਹ ਪੈਂਦੇ ਸਨ, ਪਰ ਹੁਣ ਇਹ ਸੁਹਾਵੇ-ਮੁਖ ਬੱਸ ਫ਼ਿਕਰਾਂ-ਫਾਕਿਆਂ ਨਾਲ ਧੁਆਂਖੇ ਹੀ ਗਏ ਹਨ। ਸਾਡਾ ਅੱਧਾ ਸਮਾਜ ਤਾਂ ਲੂਣ ਤੇਲ ਤੇ ਲੱਕੜੀਆਂ ਦੀ ਚਿੰਤਾ ਵਿਚ ਚਿੰਤਾਤੁਰ ਹੋਇਆ ਫਿਰਦਾ ਹੈ ਅਤੇ ਬਾਕੀ ਦਾ ਅੱਧਾ ਸਮਾਜ ਲੋੜੋਂ ਵੱਧ ਮਾਇਆ ਇਕੱਠੀ ਕਰਨ ਵਾਸਤੇ ਅਵੱਲੇ ਹੀ ਔਹੜਾਂ-ਪੌਹੜਾਂ ਵਿਚ ਲੱਗਾ ਹੋਇਆ ਹੈ। ਇਉਂ ਸਾਡਾ ਸਮਾਜ ਤੁਰਿਆ ਫਿਰਦਾ ਤਾਂ ਦਿਸਦਾ ਹੈ, ਪਰ ਹੁਣ ਇਸ ਵਿਚੋਂ ਖ਼ੁਸ਼ੀਆਂ ਤੇ ਹਾਸੇ-ਖੇੜੇ ਕਫ਼ੂਰ ਬਣ ਕੇ ਉਡ-ਪੁਡ ਰਹੇ ਹਨ।

ਇੰਝ ਜਾਪਦਾ ਹੈ ਕਿ ਬੰਦਾ ਹੁਣ ਨੈਣੋਂ-ਪ੍ਰਾਣੋਂ ਸਾਹ-ਸੱਤ ਹੀਣ ਹੋ ਕੇ ਬੱਸ ਕਲਬੂਤ ਮਾਤਰ ਹੀ ਰਹਿ ਗਿਆ ਹੈ। ਇਸ ਮਿੱਟੀ ਦੇ ਪੁਤਲੇ ਵਿਚ ਰੂਹ, ਰੂਹਾਨੀਅਤ ਤੇ ਖ਼ੁਸ਼ੀ ਵਾਲੀ ਕੋਈ ਗੱਲ ਨਹੀਂ ਰਹਿ ਗਈ, ਸਗੋਂ ਸਾਡੇ ਅਜੋਕੇ ਸਮਾਜ ਦੇ ਚਿਹਰਿਆਂ 'ਤੇ ਹੁਣ ਚਿੰਤਾ ਤੇ ਫਿਕਰਾਂ ਦੀਆਂ ਲਕੀਰਾਂ ਬੰਦੇ ਦੇ 'ਬਾਰਾਂ ਹੀ ਵਜਾਈ ਰੱਖਦੀਆਂ ਹਨ।

ਮੁੱਕਦੀ ਗੱਲ! ਦਰਅਸਲ, ਹੁਣ ਤਾਂ ਹਾਸੇ-ਖੇੜਿਆਂ ਦਾ ਕਿੱਸਾ ਖਤਮ ਹੋਇਆ ਹੀ ਸਮਝੋ ਕਿਉਂਕਿ ਅੱਜ ਦਾ ਆਦਮੀ ਤਾਂ ਹੱਸਣਾ ਹੀ ਭੁੱਲ ਗਿਆ ਹੈ ਤੇ ਖ਼ੁਸ਼ੀ ਨਾਂ ਦੀ ਚੀਜ਼ ਉਸ ਦੀ ਸਮਝ ਤੋਂ ਬਾਹਰ ਹੋ ਚੁੱਕੀ ਹੈ। ਕਿਸੇ ਵੀ ਬੰਦੇ ਨੂੰ ਜਿਊਣ ਦੀ ਜਾਂਚ ਹੀ ਨਹੀਂ ਰਹਿ ਗਈ। ਸ਼ਾਇਦ ਇਸ ਲਈ ਹੀ ਸਾਡਾ ਇਕ ਮੁਹਾਵਰਾ 'ਤੂੰ ਬੰਦਾ ਹੈਂ ਕਿ ਪਜਾਮਾ' ਪ੍ਰਚੱਲਤ ਹੋਇਆ ਜਾਪਦਾ ਹੈ। ਇਸ ਦਾ ਮਤਲਬ ਹੈ ਕਿ ਜਦੋਂ ਬੰਦਾ ਸਿੱਧੇ ਦੀ ਥਾਂ ਪੁੱਠੇ ਕੰਮ ਕਰ ਲਵੇ ਤਾਂ ਉਸ ਨੂੰ ਬੰਦੇ ਦੀ ਥਾਂ ਪਜਾਮਾ ਕਿਹਾ ਜਾਂਦਾ ਹੈ। ਇਉਂ ਹੀ ਅਜੋਕਾ ਮਨੁੱਖ ਮਾਨਸਿਕ ਤੇ ਸਰੀਰਿਕ ਤੌਰ 'ਤੇ ਕਦੇ ਘੱਟ ਹੀ 'ਆਪੇ' ਵਿਚ ਹੁੰਦਾ ਹੈ।

ਜ਼ਾਹਿਰ ਹੈ ਕਿ ਅੱਜ ਅਸੀਂ ਸਾਵੀਂ-ਪੱਧਰੀ ਸੋਚ ਤੇ ਜੀਵਨਸ਼ੈਲੀ ਤੋਂ ਥਿੜਕ ਕੇ ਬੱਸ ਉਲਾਰ ਜਿਹੀ ਮਾਨਸਿਕਤਾ ਵਿਚ ਹੀ ਜਿਉਂਦੇ ਹਾਂ। ਕਦੇ ਅਸੀਂ ਲੋੜੋਂ ਵੱਧ ਕਮਲ ਮਾਰ ਕੇ

ਆਪਣੇ ਆਪ ਨੂੰ ਹੱਸਮੁੱਖ ਸਾਬਿਤ ਕਰਨਾ ਚਾਹੁੰਦੇ ਹਾਂ ਅਤੇ ਕਦੇ ਬੇਮਤਲਬ ਹੀ ਵਾਧੂ ਜਿਹੇ ਮਾਨਸਿਕ ਤਣਾਵਾਂ ਦੇ ਤਹਿਤ ਰੋਂਦੂ-ਭੋਂਦੂ ਬਣੇ ਹੁੰਦੇ ਹਾਂ। ਪਹਿਲਾਂ ਕਦੇ ਪੰਜਾਬੀਆਂ ਦੀ ਦਿਲਦਾਰੀ, ਖ਼ੁਸ਼ਰੰਗ ਤਬੀਅਤ ਤੇ ਹਾਸੇ-ਠੱਠਿਆਂ ਦੀ ਗੱਲ ਕਰਕੇ ਦੁਨੀਆਂ ਦਿਲੋਂ ਖ਼ੁਸ਼ ਹੁੰਦੀ ਸੀ, ਪਰ ਉਹੀ ਦੁਨੀਆਂ ਦੇ ਲੋਕ ਹੁਣ ਸਾਡੇ ਸੁਭਾਅ ਵਿਚ ਆ ਰਹੇ ਸੌੜੇਪਣ ਤੇ ਸਾੜਿਆਂ ’ਤੇ ਹਸਦੇ ਹਨ ਅਤੇ ਸਗੋਂ ਸਾਨੂੰ ਹਾਸੇ-ਮਖ਼ੌਲ ਦਾ ਮੌਜ਼ੂ ਬਣਾਉਂਦੇ ਹਨ।

ਇਸ ਸਾਰੀ ਮੌਜੂਦਾ ਸਥਿਤੀ ਨੂੰ ਦੇਖ ਕੇ ਸੱਚ-ਮੁੱਚ ਹੀ ਦਿਲ ਦੁਖਦਾ ਹੈ ਕਿ ਉਹ ਦਿਨ ਤਾਂ ਹੁਣ ਦੂਰ ਦੇ ਢੋਲ ਹੀ ਹੋ ਗਏ ਹਨ ਕਿ ‘ਜਦੋਂ ਮੀਆਂ ਖ਼ਲੀਲ ਖ਼ਾਂ ਫ਼ਾਖਤਾ-ਘੁੱਗੀਆਂ ਉਡਾਉਂਦੇ ਹੁੰਦੇ ਸਨ’। ਇਸ ਦਾ ਭਾਵ ਇਹ ਹੈ ਕਿ ਕੋਈ ਬਹੁਤਾ ਸਮਾਂ ਨਹੀਂ ਹੋਇਆ ਕਿ ਅਮੂਮਨ ਹੀ ਪੰਜਾਬੀ ਲੋਕ ਜੀਅ-ਜਾਨ ਤੋਂ ਹੱਸਦੇ-ਖੇਡਦੇ, ਆਪਸ ਵਿਚ ਮਸ਼ਕਰੀਆਂ-ਕਲੋਲਾਂ ਕਰਦੇ ਹੋਏ ਬੱਸ ਤਾੜੀ ਮਾਰ ਕੇ ਜਿਉਂਦੇ ਸਨ।

ਇਸ ਪ੍ਰਸੰਗ ਵਿਚ ਜ਼ਿਕਰਯੋਗ ਹੈ ਕਿ ਸਾਡੀ ਅੰਤਰੀਵ ਖ਼ੁਸ਼ੀ ਤੇ ਅਨੰਦ ਦੀ ਥਾਂ ਹੁਣ ਬਨਾਵਟੀ ਤੇ ਓਪਰੀ ਜਿਹੀ ਹਾ-ਹੂ ਨੇ ਲੈ ਲਈ ਹੈ। ਅਸੀਂ ਅੱਜ ਅੰਦਰੂਨੀ ਮੌਜ ਦੀ ਅਹਿਮੀਅਤ ਨੂੰ ਭੁਲਾ ਕੇ ਬਾਹਰੀ ਮੌਜ-ਮੇਲਿਆਂ ਦੇ ਲੜ ਲੱਗ ਗਏ ਹਾਂ। ਬੁਨਿਆਦੀ ਤੌਰ ’ਤੇ ਹੁਣ ਕੁਲ ਮਿਲਾ ਕੇ ਕਿਹਾ ਜਾ ਸਕਦਾ ਹੈ ਕਿ ਪੰਜਾਬੀ ਲੋਕ ਮਨਮੌਜੀ ਜਿਹੇ ਹੁੰਦੇ ਹਨ, ਜਿਸ ਕਰਕੇ ਸਾਡਾ ਪੰਜਾਬੀ ਸਮਾਜ ਫ਼ਿਤਰਤਨ ਹੀ ਮੌਜਵਾਦੀ ਜਿਹਾ ਬਣ ਚੁੱਕਾ ਹੈ। ਸਾਡੀ ਇਸ ਸਮਾਜਿਕ ਸਥਿਤੀ ਨੂੰ ਸਮਝਣ ਦੇ ਪ੍ਰਸੰਗ ਵਿਚ ਮੈਨੂੰ ਇਕ ਘਟਨਾ ਦੀ ਯਾਦ ਆਈ ਹੈ ਕਿ ਕੋਈ ਪੰਜਾਬੀ ਬੰਦਾ ਇਕ ਵਾਰ ਕਲਕੱਤੇ ਗਿਆ ਸੀ। ਉਥੇ ਰਹਿੰਦੇ ਉਸ ਦੇ ਰਿਸ਼ਤੇਦਾਰ ਉਸ ਨੂੰ ਪੰਜਾਬ ਦੇ ਸਾਡੇ ਬੇਮਿਸਾਲ ਫੁੱਟਬਾਲਰ ਏਸ਼ੀਅਨ ਸਟਾਰ ਜਰਨੈਲ ਸਿੰਘ ਪਨਾਮੀਏ ਦਾ ਮੈਚ ਵੇਖਣ ਲਈ ਲੈ ਗਏ। ਉਥੇ ਉਦੋਂ ਮੈਚ ਵਿਚ ਕਿਸੇ ਗੱਲ ’ਤੇ ਲੜਾਈ ਹੋ ਗਈ ਤੇ ਡਾਂਗ-ਸੋਟੀ ਖੜਕਣ ਲੱਗੀ ਅਤੇ ਉਹ ਬਟਾਊ ਭਾਵ ਮਹਿਮਾਨ ਵੀ ਕੁੱਟ-ਮਾਰ ਕਰਦਾ ਫੜਿਆ ਗਿਆ।

ਜਦੋਂ ਪੁਲਿਸ ਬਿਆਨ ਕਲਮਬੰਦ ਕਰਨ ਲੱਗੀ ਤਾਂ ਸਾਡਾ ਇਹ ਬਾਈ ਕਹਿਣ ਲੱਗਾ ਕਿ ਪਹਿਲਾਂ ਤਾਂ ਖਿਡਾਰੀ ਫੁੱਟਬਾਲ ਨੂੰ ਇਧਰ-ਉੱਧਰ ਭਜਾਈ ਫਿਰਦੇ ਸੀ। ਫਿਰ ਮੈਨੂੰ ਨਹੀਂ ਪਤਾ ਲੱਗਾ ਕਿ ਕੀ ਹੋਇਆ, ਪਰ ਮੈਨੂੰ ਮੇਰੇ ਸਿਰ ਵਿਚ ਡਾਂਗ ਵੱਜਣ ’ਤੇ ਸਮਝ ਆਈ ਕਿ ਇਹ ਤਾਂ ਲੜਾਈ ਹੋ ਰਹੀ ਹੈ। ਇਸ ਉਪਰੰਤ ਮੈਂ ਵੀ ਇਕ ਬਾਂਸ ਕੱਢ ਲਿਆ; ਫਿਰ ਮੈਂ ਜੀਹਦੇ ਟੰਬਾਂ ਮਾਰਾਂ ਉਹ ਹੀ ਬੇਹੋਸ਼ ਹੋ ਜਾਵੇ। ਇਹ ਸਾਰੀ ਕਹਾਣੀ ਮੇਰੀ ਜਾਚੇ ਸਾਡੇ ਸਮਾਜ ਦੇ ਮਨਮੌਜੀ ਤੇ ਮੌਜਵਾਦੀ ਸੁਭਾਅ ਦੀ ਤਰਜਮਾਨੀ ਕਰਦੀ ਹੈ।

ਅਸੀਂ ਆਪਣੀ ਸਭਿਆਚਾਰਕ ਬਦਰੰਗੀ ਤੇ ਬਦਹਾਲੀ ਦੇ ਪੱਖੋਂ ਬੇਖ਼ਬਰ ਜਿਹੇ ਹੋਏ ਬੈਠੇ ਹਾਂ ਅਤੇ ਇਸ ਕਹਾਣੀ ਵਿਚ ਆਏ ਪ੍ਰਸੰਗ ਅਨੁਸਾਰ ਜਿੰਨੀ ਦੇਰ ਸਾਨੂੰ ਕੋਈ ‘ਵਧਾਣੀ ਸੱਟ’ ਨਹੀਂ ਵੱਜਦੀ ਉਨੀ ਦੇਰ ਸਾਨੂੰ ਅਕਲ-ਸੁਰਤ ਵੀ ਨਹੀਂ ਆਉਣੀ।

ਇਸ ਸਬੰਧ ਵਿਚ ਹੁਣ ਤਾਂ ਸਾਡਾ ਇਹ ਹਾਲ ਹੈ ਕਿ ਸਾਡੇ ਬਾਰੇ ਮਸ਼ਹੂਰ ਹੈ ਕਿ ਜੇ ਕਿਤੇ ਪੰਜਾਬੀ ਮੌਜ ਵਿਚ ਬੈਠੇ ਹੋਣ ਤਾਂ ਭਾਵੇਂ ਇਨ੍ਹਾਂ ਦੇ ਸਾਹਮਣੇ ਘਿਉ ਦੇ ਘੜੇ ਡੋਲ੍ਹ ਦਿਉ ਤੇ ਜਾਂ ਭਾਵੇਂ ਇਨ੍ਹਾਂ ਦੇ ਕੱਪੜੇ ਹੀ ਲਾਹ ਲਉ; ਬਸ ਇਹ ਟੱਸ ਤੋਂ ਮੱਸ ਨਹੀਂ ਹੁੰਦੇ। ਪਰ ਜੇ ਕਿਤੇ ਇਸ ਦੇ ਉਲਟ ਇਨ੍ਹਾਂ ਦੀਆਂ ਸ਼ਗ੍ਹਾਂ ਚੜ੍ਹੀਆਂ ਹੋਣ ਤਾਂ ਕੋਈ ਪਤਾ ਨਹੀਂ ਕਿ ਇਹ ਸ਼ਰਾਬ ਦੀ ਬੋਤਲ ਟੁੱਟਣ ਨੂੰ ਹੀ ਦੁਨੀਆਂ ਦੀ ਸਭ ਤੋਂ ਵੱਡੀ ਬਦਸ਼ਗਨੀ ਸਮਝ ਲੈਣ ਅਤੇ ਫਿਰ ਪਤਾ ਨਹੀਂ ਕਿਹੜੀ ਪਰਲੋਂ ਲਿਆ ਦੇਣ।

ਦਰਅਸਲ ਪੰਜਾਬੀਆਂ ਦੀ ਮੌਜਮਸਤੀ ਤੇ ਇਨ੍ਹਾਂ ਦੇ ਅਵੱਲੇ ਜਿਹੇ ਕਮਲਾਂ-ਰਮਲਾਂ ਦਾ ਕੋਈ ਮੇਚ-ਬੰਨ੍ਹਾ ਹੀ ਨਹੀਂ ਹੈ। ਇਸ ਪ੍ਰਥਾਇ ਇਨ੍ਹਾਂ ਵਾਸਤੇ ਇਹ ਕੋਈ ਬਹੁਤ ਵੱਡੀ ਗੱਲ ਨਹੀਂ ਹੈ ਕਿ ਜੇ ਇਕ ਬੰਨ੍ਹੇ ਸਾਡਾ ਕੌਮੀ ਤਰਾਨਾ 'ਜਨ-ਗਨ-ਮਨ' ਵੀ ਵੱਜ ਰਿਹਾ ਹੋਵੇ ਜਾਂ 'ਹੁਕਮਨਾਮਾ' ਵੀ ਪੜ੍ਹਿਆ ਜਾ ਰਿਹਾ ਹੋਵੇ ਤਾਂ ਉਸ ਵਕਤ ਇਨ੍ਹਾਂ ਬੇਲੀਆਂ ਦਾ ਇਸ ਪਾਸੇ ਕੋਈ ਧਿਆਨ ਹੀ ਨਾ ਹੋਵੇ। ਫਿਰ ਦੂਜੇ ਬੰਨ੍ਹੇ ਇਹ ਵੀ ਹੋ ਸਕਦਾ ਹੈ ਕਿ ਜੇ ਕਿਤੇ ਪੰਜਾਬੀ ਬੰਦੇ ਆਪਣੀ ਮੌਜ ਵਿਚ ਆ ਜਾਣ ਤਾਂ ਰੇਡੀਉ ਤੋਂ ਖ਼ਬਰਾਂ ਸੁਣ ਕੇ ਹੀ ਭੰਗੜਾ ਪਾਉਣ ਲੱਗ ਪੈਣ। ਕੁਲ ਮਿਲਾ ਕੇ ਪੰਜਾਬੀ ਸੁਭਾਅ ਦਾ ਕੋਈ ਹੱਦ-ਬੰਨ੍ਹਾ ਹੀ ਨਹੀਂ ਹੁੰਦਾ। ਇਸ ਪ੍ਰਥਾਇ ਪੰਜਾਬੀ ਲੋਕ ਵਾਹ ਲੱਗਦੀ 'ਆਹ ਤੇ ਵਾਹ' ਦੇ ਫ਼ਰਕ ਨੂੰ ਘੱਟ ਹੀ ਗੌਲਦੇ ਤੇ ਸਮਝਦੇ ਹਨ।

ਇਸ ਲਈ ਪੰਜਾਬੀ ਲੋਕ ਆਮ ਤੌਰ 'ਤੇ ਬੇਮੌਸਮੀ ਜਿਹੀ ਬਿਰਤੀ ਦੇ ਮਾਲਕ ਹੁੰਦੇ ਹਨ। ਅਕਸਰ ਹੀ ਵੇਖਿਆ ਗਿਆ ਹੈ ਕਿ ਇਹ ਬੇਵਕਤੀ ਹੀ ਠਾਹ-ਸੋਟਾ ਮਾਰਨ ਦੀ ਪ੍ਰਵਿਰਤੀ ਕਰਕੇ ਅਤਿਅੰਤ 'ਮੂਡੀ' ਤੇ ਭਾਵੁਕ ਮੰਨੇ ਜਾਂਦੇ ਹਨ। ਬਸ ਪੰਜਾਬੀ ਬੰਦੇ ਸਿਰਫ਼ ਤੇ ਸਿਰਫ਼ ਸਰਹੱਦ 'ਤੇ ਲੜਾਈ ਲੱਗਣ ਸਮੇਂ ਹੀ ਸੰਜੀਦਾ ਹੁੰਦੇ ਹਨ। ਉਦੋਂ ਫਿਰ ਇਹ ਲੋਕ ਆਪਣੇ ਧਨ-ਮਾਲ ਦੀ ਵੀ ਕੋਈ ਪ੍ਰਵਾਹ ਨਹੀਂ ਕਰਦੇ। ਸਗੋਂ ਪੰਜਾਬੀ ਲੋਕਾਂ ਦਾ ਇਹ ਵਿਸ਼ੇਸ਼ ਖਾਸਾ ਤੇ ਵਿਰਸਾ ਰਿਹਾ ਹੈ ਕਿ ਔਖੀ ਘੜੀ ਵਿਚ ਇਹ ਲੋਕ ਤਨੋਂ-ਮਨੋਂ-ਧਨੋਂ ਆਪਣੇ ਘਰ-ਬਾਰ ਤੋਂ ਲੈ ਕੇ ਆਪਣੀ ਜਿੰਦ-ਜਾਨ ਤਕ ਵੀ ਆਪਣੇ ਦੇਸ਼ ਤੇ ਕੌਮ ਤੋਂ ਨਿਛਾਵਰ ਕਰ ਦਿੰਦੇ ਹਨ।

ਇਸ ਚੱਲ ਰਹੇ ਖ਼ੁਸ਼ੀ-ਖੇੜੇ ਤੇ ਹਾਸੇ-ਠੱਠੇ ਦੇ ਇਸ ਪ੍ਰਸੰਗ ਵਿਚ ਸਾਡੇ ਸਮਾਜ ਦੀ ਅਜੋਕੀ ਹਾਲਤ ਬਾਰੇ ਜੇ ਸ਼ਾਇਰ ਬਾਬਾ ਗਾਲਿਬ ਦੀ ਗੱਲ ਮੰਨੀਏ ਤਾਂ ਮਿਲ-ਮਿਲਾ ਕੇ ਹੁਣ ਸਾਡਾ ਹਾਲ ਬਿਲਕੁਲ ਇਉਂ ਜਿਹੇ ਬਣਿਆ ਹੋਇਆ ਕਿ :

ਹਮ ਵਹਾਂ ਹੈਂ ਜਹਾਂ ਸੇ ਹਮ ਕੋ ਭੀ
ਕੁਛ ਹਮਾਰੀ ਖ਼ਬਰ ਨਹੀਂ ਆਤੀ ।

ਬਹਿਰਹਾਲ, ਸਾਡੇ ਸਮਾਜ ਤੇ ਸੱਭਿਆਚਾਰ ਵਿਚ ਕੋਈ ਸੱਠ ਕੁ ਸਾਲ ਪਹਿਲਾਂ ਦੇ ਸਾਡੇ ਸਮਾਜ ਵਿਚ ਜੋ ਹਾਸੇ-ਖੇੜਿਆਂ, ਚਾਵਾਂ-ਮਲਾਰ੍ਹਾਂ ਤੇ ਖੁਸ਼ੀਆਂ ਦੀ ਅਹਿਮੀਅਤ ਸੀ; ਉਸ ਦੇ ਮੁਕਾਬਲੇ ਵਿਚ ਅੱਜ ਸਾਡੇ ਹਾਸਿਆਂ-ਖੇੜਿਆਂ ਦੇ ਵਿਹੜੇ ਬੱਸ ਹੁਣ ਬੇਚਿਰਾਗ ਤੇ

ਬੇਨੂਰ ਹੋ ਗਏ ਹਨ। ਸਾਡੇ ਸੱਭਿਆਚਾਰ ਵਿਚ ਕਦੇ ਬੜੇ ਹੀ ਭਾਵਪੂਰਨ ਹਾਸੇ-ਠੱਠੇ ਤੇ ਰੰਗ ਤਮਾਸ਼ੇ ਆਮ ਹੀ ਪ੍ਰਚਲਿਤ ਸਨ। ਸਾਡੇ ਜੀਵਨ ਵਿਚ ਕਦੇ ਖੇਡਣ-ਮੱਲਣ ਦੇ ਚਾਅ ਤੇ ਹਾਸੇ-ਖੇੜੇ ਸਾਡੀ ਰੂਹ ਦੀ ਖੁਰਾਕ ਹੁੰਦੇ ਸਨ। ਇਉਂ ਪੰਜਾਬੀਆਂ ਦੀ ਰੂਹ ਇਕ ਅਵੱਲੀ ਜਿਹੀ ਖੁਮਾਰੀ ਵਿਚ ਮਖ਼ਮੂਰ ਹੁੰਦੀ ਸੀ।

ਕੌਮੀ ਸੰਘਰਸ਼ਾਂ ਤੇ ਦੁਸ਼ਵਾਰੀਆਂ ਦੇ ਬਾਵਜੂਦ ਵੀ ਸਮੁੱਚੇ ਪੰਜਾਬ ਦੀ ਰੂਹ ਵਿਚ ਤਸਕੀਨ ਤੇ ਮਨ ਵਿਚ ਸਕੂਨ ਰਿਹਾ ਹੈ। ਇਉਂ ਹੀ ਸਾਡਾ ਸਮੁੱਚਾ ਪੰਜਾਬੀ ਜੀਵਨ ਸਾਡੀ ਸੱਭਿਆਚਾਰਕ ਖ਼ੁਸ਼ਹਾਲੀ ਨਾਲ ਸਰਸ਼ਾਰ ਰਿਹਾ ਹੈ, ਜਿਸ ਕਰਕੇ 'ਭਿੱਜ ਗਈ ਰੂਹ ਮਿੱਤਰਾ ਕਾਲੀਆਂ ਘਟਾਂ ਚੜ੍ਹ ਆਈਆਂ' ਜਿਹੀਆਂ ਲੋਕ ਬੋਲੀਆਂ ਬੜੀਆਂ ਮਕਬੂਲ ਹੁੰਦੀਆਂ ਸਨ। ਮੋਰ ਜਿਵੇਂ ਕਾਲੀਆਂ ਘਟਾਵਾਂ ਵੇਖ ਕੇ ਆਨੰਦ ਵਿਭੋਰ ਹੋ ਉਠਦਾ ਹੈ ਅਤੇ ਪੈਲ ਪਾਉਣ ਲਗਦਾ ਹੈ, ਉਵੇਂ ਹੀ ਪੰਜਾਬ ਦੀਆਂ ਕੁੜੀਆਂ-ਚਿੜੀਆਂ ਤੇ ਬੁੱਢੇ-ਨੱਢੇ ਜੀਵਨ ਦੇ ਘੋਰ ਸੰਕਟਾਂ ਦੇ ਬਾਵਜੂਦ ਵੀ ਇਕ ਸਵੈਮਾਣੀ ਜਿਹੀ ਖੁਮਾਰੀ ਵਿਚ ਖੀਵੇ ਹੋਏ ਰਹਿੰਦੇ ਸਨ।

ਇਸ ਸੰਦਰਭ ਵਿਚ ਹਾਲੇ ਕੱਲ੍ਹ ਹੀ ਬੀਤੀਆਂ ਪੀੜ੍ਹੀਆਂ ਦੇ ਜੀਵਨ ਤੇ ਜੀਵਨਸ਼ੈਲੀ ਉਤੇ ਪੰਛੀ ਝਾਤ ਪਾਉਣ ਨਾਲ ਸਾਰੀ ਬਾਤ ਸਮਝ ਆ ਜਾਂਦੀ ਹੈ ਕਿ ਸਾਡੇ ਬਦਰੰਗ ਹੋ ਰਹੇ ਸਭਿਆਚਾਰ ਵਿਚ ਪੰਜਾਬੀਆਂ ਦੀ ਰਹਿਣੀ ਬਹਿਣੀ ਅਤੇ ਸਾਡੇ ਜੀਵਨ ਵਿਚ ਕਿੱਡੀ ਵੱਡੀ ਤੇ ਕੋਝੀ ਤਬਦੀਲੀ ਆ ਚੁਕੀ ਹੈ। ਮੈਂ ਬਚਪਨ ਵਿਚ ਕਿਸੇ ਔਰਤ ਵੱਲੋਂ ਆਪਣੇ ਦਿਲ ਦੇ ਚੋਰ-ਜਾਨੀ ਪ੍ਰਤੀ ਤਾਹਨੇ-ਮਿਹਣੇ ਤੇ ਨਿਹੋਰੇ ਦੇ ਰੂਪ ਵਿਚ ਇਕ ਗੱਲ ਸੁਣੀ ਸੀ ਕਿ 'ਭੌਰ ਬਣ ਕੇ ਰਸ ਪੀ ਲਿਆ ਜਵਾਨੀ ਵਾਲਾ ਸਾਰਾ ਤੇ ਹੁਣ ਫੋਗ ਦੀ ਕਾਹਨੂੰ ਬਾਤ ਪੁਛਦਾ'। ਇਸ ਸਬੰਧ ਵਿਚ ਸਾਨੂੰ ਵੀ ਸਾਡੇ ਅਤੀਤ ਦਾ ਸਭਿਆਚਾਰ ਕੁਝ ਇਉਂ ਹੀ ਕਹਿੰਦਾ ਜਾਪਦਾ ਹੈ ਕਿ ਹੁਣ ਅਸੀਂ ਪਹਿਲਾਂ ਵਾਂਗ ਆਪਣੀਆਂ ਪੁਰਾਣੀਆਂ ਸਭਿਆਚਾਰਿਕ ਕਦਰਾਂ-ਕੀਮਤਾਂ ਦੀ ਪ੍ਰਵਾਹ ਨਹੀਂ ਕਰ ਰਹੇ।

ਸਾਡੇ ਸੱਭਿਆਚਾਰ ਵਿਚ ਇਸ ਵੱਡੀ ਤਬਦੀਲੀ ਦੇ ਸਬੰਧ ਵਿਚ ਮੈਂ ਤਾਂ ਇਹ ਹੀ ਕਹਾਂਗਾ ਕਿ ਪੰਜਾਬੀਅਤ ਦੀ ਰੂਹ ਵਿਚ ਹੁਣ ਪਹਿਲਾਂ ਵਾਲਾ ਸਰੂਰ ਤੇ ਸਵੈਮਾਣ ਨਹੀਂ ਰਿਹਾ। ਮੇਰੀ ਜਾਚੇ ਇਸ ਦਾ ਮੁੱਖ ਕਾਰਨ ਇਹ ਹੈ ਕਿ ਅਸੀਂ ਆਪਣੇ ਜੀਵਨ ਵਿਚ ਕੁਦਰਤ ਦੀ ਨਿੱਘੀ ਗੋਦ ਤੋਂ ਬਹੁਤ ਦੂਰ ਆ ਗਏ ਹਾਂ। ਫਿਰ ਇਸ ਦੇ ਉਲਟ ਅਸੀਂ ਨਵੇਂ ਜ਼ਮਾਨੇ ਦੀਆਂ ਨਵੀਆਂ ਜਿਹੀਆਂ ਮਾਇਆਵਾਦੀ ਤੇ ਪਦਾਰਥਵਾਦੀ ਗਰਮ ਹਵਾਵਾਂ ਦੀ ਜ਼ਦ ਵਿਚ ਆ ਗਏ ਹਾਂ। ਆਧੁਨਿਕਤਾ ਤੇ ਤਰੱਕੀ ਦੇ ਨਾਮ 'ਤੇ ਅਸੀਂ ਸੁਆਰਥੀ ਤੇ ਲਾਲਚੀ ਪ੍ਰਭਾਵਾਂ ਦਾ ਦਾਇਰਾ ਇੰਨਾ ਵਧਾ ਲਿਆ ਹੈ ਕਿ ਆਪਣੀ ਧਰਤੀ ਤੇ ਆਪਣੇ ਲੋਕਾਂ ਨਾਲੋਂ ਹੀ ਟੁੱਟ ਕੇ ਬਹਿ ਗਏ ਹਾਂ। ਇਉਂ ਅਸੀਂ ਪੈਸੇ ਦੇ ਜ਼ੋਰ ਨਾਲ ਦੁਨਿਆਵੀ ਸਹੂਲਤਾਂ ਤਾਂ ਮੁੱਲ ਲੈ ਲਈਆਂ ਹਨ, ਪਰ 'ਅਣਮੁੱਲਾ ਸੁੱਖ' ਤੇ ਪਿਆਰ ਸਾਡੇ ਪੱਲੇ ਨਹੀਂ ਪਿਆ।

ਜ਼ਾਹਿਰ ਹੈ ਕਿ ਸਿਹਤ, ਸੁੱਖ ਤੇ ਖੁਸ਼ੀ ਕਿਸੇ ਵੀ ਕੀਮਤ ’ਤੇ ਦੁਨੀਆਂ ਦੇ ਕਿਸੇ ਵੀ ਬਜ਼ਾਰ ਵਿਚੋਂ ਖਰੀਦੀ ਨਹੀਂ ਜਾ ਸਕਦੀ। ਅਸੀਂ ਜ਼ਿਆਦਾਤਰ ਇਉਂ ਆਪਣੀਆਂ ਹੀ ਸਹੇੜੀਆਂ ਪੇ੍ਸ਼ਾਨੀਆਂ ਤੇ ਬੇਚੈਨੀਆਂ ਦੀ ਗ੍ਰਿਫ਼ਤ ਵਿਚ ਆ ਗਏ ਹਾਂ।

ਮੁੱਕਦੀ ਗੱਲ! ਸਾਡੇ ਇਸ ਅਜੋਕੇ ਸੱਭਿਆਚਾਰ ਵਿਚ ਸਾਡੇ ਜੀਵਨ ਵਿਚ ਪਿਆਰ ਦੀ ਥਾਂ ਵਪਾਰ ਨੇ ਲੈ ਲਈ ਹੈ ਅਤੇ ਖੁਸ਼ੀ ਦੀ ਥਾਂ ਖੁਸ਼ਕੀ ਵਧ ਗਈ ਹੈ; ਜਿਸ ਕਰਕੇ ਸਾਂਝਾਂ ਟੁੱਟ ਰਹੀਆਂ ਹਨ ਤੇ ਝਗੜੇ ਵਧ ਰਹੇ ਹਨ। ਹੁਣ ਸਾਡਾ ਹਾਲ ‘ਦਿਲ ਲੈ ਗਏ ਦਿਲਾਂ ਦੇ ਜਾਨੀ, ਬਾਕੀ ਰਹਿ ਗਏ ਹਾਲ ਪੁੱਛਦੇ’ ਅਨੁਸਾਰ ਬਸ ਟੁੱਟੇ-ਭੱਜੇ ਜਿਹੇ ਆਸ਼ਕਾਂ ਵਾਲਾ ਬਣਿਆ ਹੋਇਆ ਹੈ। ਸਾਡੇ ਸ਼ਾਨਦਾਰ ਪੰਜਾਬੀ ਸੱਭਿਆਚਾਰ ਤੇ ਸਾਡੀਆਂ ਨੇਕ ਕਦਰਾਂ-ਕੀਮਤਾਂ ਵਿਚ ਹੋਈ ਇਸ ਵੱਡੀ ਉੱਥਲ-ਪੁੱਥਲ ਦੀ ਤਰਜਮਾਨੀ ਮੈਂ ‘ਉੱਡ ਗਈ ਰੂਹ ਮਿੱਤਰਾ, ਬਾਕੀ ਰਹਿ ਗਏ ਕਲਬੂਤ ਫ਼ਾਨੀ’ ਜਿਹੇ ਆਪਣੇ ਟੋਟਕੇ ਨਾਲ ਕਰਦਾ ਹਾਂ।

ਇਉਂ ਹੀ ਮੈਂ ਸਮਝਦਾ ਹਾਂ ਕਿ ਜੇ ਸਾਥੋਂ ਪਹਿਲਾਂ ਸਾਡੇ ਵਡੇਰਿਆਂ ਦੀਆਂ ਬੀਤ ਚੁੱਕੀਆਂ ਇਕ-ਦੋ ਪੀੜ੍ਹੀਆਂ ਦੇ ਸਭਿਆਚਾਰ ਅਤੇ ਸਾਡੇ ਅਜੋਕੇ ਸਭਿਆਚਾਰ ਦੇ ਘਾਟਿਆਂ-ਵਾਧਿਆਂ ਦਾ ਕਿਤੇ ਲੇਖਾ-ਜੋਖਾ ਕਰਨਾ ਹੋਵੇ ਤਾਂ ਗੱਲ ‘ਹੀਰ ਨੂੰ ਲੈ ਗਏ ਖੇੜੇ, ਰਾਂਝੇ ਰਹਿ ਗਏ ਮੱਝਾਂ ਚਾਰਦੇ’ ਤੇ ਆ ਕੇ ਮੁੱਕਦੀ ਹੈ। ਵਾਈ

ਖੈਰ! ਪੰਜਾਬੀ ਜੀਵਨ ਵਿਚ ਹਾਸੇ-ਖੇੜਿਆਂ ਵਾਲੇ ਸੱਭਿਆਚਾਰ ਦੀ ਅਤਿਅੰਤ ਅਹਿਮੀਅਤ ਰਹੀ ਹੈ। ਪੰਜਾਬੀ ਸੱਭਿਆਚਾਰ ਪੁਰਾਤਨ ਸਮਿਆਂ ਤੋਂ ਲੈ ਕੇ ਅਜੋਕੇ ਸਮੇਂ ਤੱਕ ਵੱਖ-ਵੱਖ ਖਿੱਤਿਆਂ ਵਿੱਚ ਵਿਚਰਦੇ ਜਨ-ਜੀਵਨ ਦੀ ਜਿਊਣ ਤਾਂਘ ਨੂੰ ਮਘਦੇ ਅੰਗਿਆਰਿਆਂ ਵਾਂਗ ਭਖਾਉਂਦਾ ਹੋਇਆ, ਸਾਡੀ ਸੰਸਕ੍ਰਿਤੀ ਦਾ ਸਿਰਮੌਰ ਅੰਗ ਰਿਹਾ ਹੈ।

ਇਸ ਪ੍ਰਸੰਗ ਵਿਚ ਇਹ ਵੀ ਸਾਡੀ ਸੱਭਿਆਚਾਰਕ ਮਾਨਤਾ ਹੈ ਕਿ ਖ਼ੁਸ਼ੀ ਜਾਂ ਪ੍ਰਸੰਨਤਾ ਦਾ ਤੁਅਲਕ ਸਿੱਧਾ ਬੰਦੇ ਦੀ ਆਤਮਾ ਤੇ ਮਾਨਸਿਕਤਾ ਨਾਲ ਹੁੰਦਾ ਹੈ। ਇਸ ਵਾਸਤੇ ਕਾਦਰ ਨੇ ਕੁਦਰਤ ਵਿਚ ਖੂਬਸੂਰਤੀ ਤੇ ਖੁਸ਼ੀ ਦੀ ਸਿਰਜਣਾ ਕਰਨ ਵਿਚ ਕੋਈ ਕਮੀ ਨਹੀਂ ਰੱਖੀ, ਸਗੋਂ ਬੰਦੇ ਦੀ ਦੇਖਣ ਵਾਲੀ ਅੱਖ ਚਾਹੀਦੀ ਹੈ ਤੇ ਅਨੁਭਵ ਕਰਨ ਵਾਲਾ ਸੋਹਣਾ ਮਨ ਚਾਹੀਦਾ ਹੈ ਕਿ ਉਹ ਆਪਣੇ ਆਲੇ-ਦੁਆਲੇ ਸੁਹੱਪਣ ਦੇ ਨਜ਼ਾਰੇ ਦੇਖ ਸਕੇ ਅਤੇ ਆਪਣੇ ਜੀਵਨ ਖੁਸ਼ੀਆਂ ਦੇ ਚਸ਼ਮਿਆਂ ਤੇਫੁਹਾਰਿਆਂ ਦੀਆਂ ਠੰਡੀਆਂ ਫੁਹਾਰਾਂ ਮਾਣ ਸਕੇ।

ਬਹਿਰਹਾਲ! ਇਸ ਪੱਖੋਂ ਇਹ ਵੀ ਹੁਣ ਕੌੜੀ-ਕਸੈਲੀ ਸੱਚਾਈ ਸਾਡੇ ਸਾਹਮਣੇ ਹੀ ਹੈ ਕਿ ਸਾਡਾ ਸੱਭਿਆਚਾਰ ਮੌਜੂਦਾ ਮਾਦਾਪ੍ਰਸਤ ਤੇ ਸੁਆਰਥਵਾਦ ਦੀ ਤੇਜ਼ ਹਨ੍ਹੇਰੀ ਵਿੱਚ ਇੱਕ ਬੇਚਿਰਾਗ ਪਿੰਡ ਵਾਂਗ ਬਣਦਾ ਜਾ ਰਿਹਾ ਹੈ। ਅੱਜ ਦੇ ਦੌਰ ਦੀਆਂ ਪੀੜ੍ਹੀਆਂ ਨੇ ਸਾਡੇ ਸੱਭਿਆਚਾਰਕ ਵਿਰਸੇ ਦੇ ਧੁਰੇ ਖ਼ੁਸ਼ੀ-ਖੇੜੇ ਤੇ ਹਾਸੇ-ਠੱਠੇ ਜਿਹੀਆਂ ਸਿਮਤਾਂ ਨੂੰ ਹੁਣ ਸਾਡੇ ਕਥਿਤ ਜਿਹੇ ਨਵੇਂ-ਨਵੇਂ ਅਦਬ-ਅਦਾਬਾਂ ਦੇ ਮੁਕਾਬਲੇ ਭੁਲਾ ਦਿੱਤਾ ਹੈ।

ਸਾਡੇ ਸਮਾਜ ਨੇ ਨਵੇਂ ਜ਼ਮਾਨੇ ਦੀ ਅਖੌਤੀ ਜਿਹੀ ਨਵੀਂ ਤਹਿਜ਼ੀਬ ਦੀ ਸ਼ੂੰ-ਫ਼ੂੰਅ ਤੇ ਫੈਲ-ਸੂਫੀਆਂ ਦੇ ਬਨਾਵਟੀ ਤੇ ਵਿਖਾਵੇ ਦੇ ਮਾਹੌਲ ਦੇ ਮਾੜੇ ਅਸਰ ਤਹਿਤ ਆਪਣੀਆਂ ਪੁਰਾਤਨ ਰਵਾਇਤਾਂ, ਪ੍ਰੰਪਰਾਵਾਂ ਤੇ ਰਸਮਾਂ-ਰਿਵਾਜਾਂ ਨੂੰ ਕੁਰਬਾਨ ਕਰ ਦਿੱਤਾ ਹੈ। ਬਾਕੀ ਦੀ ਕਸਰ ਮੰਦਵਾੜੇ ਦੀ ਮਾਰ ਅਤੇ ਲੂਣ-ਤੇਲ-ਲੱਕੜੀਆਂ ਦੇ ਹਿਸਾਬ ਨੇ ਪੂਰੀ ਕਰ ਦਿੱਤੀ ਹੈ।

ਮਨੁੱਖ ਆਪਣਾ ਹਾਸਾ ਗੁਆ ਬੈਠਾ ਹੈ, ਸਿਰਫ਼ ਹਾਸਾ ਹੀ ਨਹੀਂ: ਸਗੋਂ ਮਨੁੱਖ ਹੱਸਣ-ਕੁੱਦਣ ਦੀ ਪ੍ਰਵਿਰਤੀ ਤੋਂ ਵੀ ਵਾਂਝਾ ਹੁੰਦਾ ਜਾ ਰਿਹਾ ਹੈ। ਜੇ ਕਿਤੇ ਉਹ ਕੁਦਰਤ ਦੇ ਇਸ ਨਾਯਾਬ ਵਰਦਾਨ ਦੀ ਵਰਤੋਂ ਕਰਨ ਦੀ ਸੋਚਦਾ ਵੀ ਹੈ ਤਾਂ ਨਵੀਂ ਤਹਿਜ਼ੀਬ ਉਸ ਨੂੰ ਖੁੱਲ ਕੇ ਹੱਸਣ ਤੋਂ ਹੋੜਦੀ ਹੈ।

ਇਹ ਬਿਲਕੁਲ ਸੱਚ ਹੈ ਕਿ ਅਮੀਰ ਸਮਾਜ ਨੂੰ ਤਾਂ ਹੱਸਣਾ ਹੀ ਨਹੀਂ ਆਉਂਦਾ।। ਫਿਰ ਧਨਵਾਨ ਲੋਕ ਤਾਂ ਖੁੱਲ੍ਹ ਕੇ ਹੱਸਣ ਨੂੰ ਸਮਾਜਿਕ ਸ਼ਿਸ਼ਟਾਚਾਰ ਤੇ ਦਸਤੂਰ ਦੇ ਉਲਟ ਸਮਝਦੇ ਹਨ। ਅੱਜ ਦੇ ਫੈਸ਼ਨਪ੍ਰਸਤ ਸਮਾਜ ਵਿਚ ਖ਼ਾਸ ਕਰਕੇ ਔਰਤਾਂ ਤਾਂ ਇਹ ਸਮਝਦੀਆਂ ਹਨ ਕਿ ਹੱਸਣ ਨਾਲ ਉਨ੍ਹਾਂ ਦਾ ਮੂੰਹ-ਮੁਹਾਂਦਰਾ ਵਿਗੜ ਸਕਦਾ ਹੈ।

ਸਾਡੀ ਅਜੋਕੀ ਦੁਨੀਆਂ ਵਿੱਚ ਪਹਿਲੀ ਗੱਲ ਤਾਂ ਕੋਈ ਵਿਰਲਾ-ਟਾਵਾਂ ਹੀ ਖਿੜ-ਖਿੜਾ ਕੇ ਹੱਸਦਾ ਹੈ। ਇਉਂ ਲੱਗਦਾ ਹੈ ਜਿਵੇਂ ਖੁਸ਼ੀ ਖੰਭ ਲਾ ਕੇ ਉੱਡ ਗਈ ਹੋਵੇ। ਬਸ ਕਿਤੇ-ਕਤਾਈਂ ਗਮਾਂ ਦੀ ਮਾਰੀ ਇਸ ਦੁਨੀਆਂ ਅੰਦਰ ਜਾਂ ਕੋਈ ਅਲਮਸਤ ਫੱਕਰ ਹੱਸਦਾ ਹੈ ਜਾਂ ਕੋਈ ਰੱਬੀ ਰਹਿਮਤ ਵਾਲਾ ਹੱਸਦਾ ਹੈ। ਮੁੱਕਦੀ ਗੱਲ! ਦੁਨੀਆਂ ਜਿਵੇਂ ਨੇਕ ਬੰਦਿਆਂ ਨੂੰ ਬਰਦਾਸ਼ਤ ਨਹੀਂ ਕਰਦੀ, ਉਵੇਂ ਹੀ ਇਹ ਖ਼ੂਬਸੂਰਤੀ ਤੇ ਖੁਸ਼ੀ ਦੀ ਵੀ ਮਿੱਤਰ ਨਹੀਂ ਹੈ। ਜੇ ਅਸਮਾਨ ਨੂੰ ਟਾਕੀ ਲਾਉਣ ਵਾਲੀ ਇਸ ਦੁਨੀਆਂ ਦਾ ਵੱਸ ਚਲਦਾ ਹੋਵੇ ਤਾਂ ਇਹ ਤਾਰਿਆਂ ਨੂੰ ਵੀ ਹੱਸਣ ਨਾ ਦੇਵੇ, ਪਰ ਸਿਤਾਰਿਆਂ ਦੀ ਖੁਸ਼ੀ ਇਸ ਦੁਨੀਆਂ ਦੇ ਪਹਿਰਿਆਂ ਦੀ ਪਹੁੰਚ ਤੋਂ ਬਾਹਰ ਹੈ।

ਖੈਰ! ਜ਼ਾਹਿਰ ਹੈ ਕਿ ਇਹ ਸਿਤਾਰੇ ਤਾਂ ਦੁਨੀਆਂ ਦੇ ਹੌਕਿਆਂ-ਹਾਵਿਆਂ ਤੇ ਪਛਤਾਵਿਆਂ ਤੋਂ ਲੱਖਾਂ-ਕਰੋੜਾਂ ਮੀਲ ਦੂਰ ਗਗਨ ਵਿੱਚ ਬੈਠੇ ਆਪਣੇ ਹੀ ਸੁਰ-ਤਾਲ ਅਤੇ ਖੜਤਾਲਾਂ ਖੜਕਾਉਂਦੇ ਰਹਿੰਦੇ ਹਨ।

ਇਉਂ ਹੀ ਬੰਦੇ ਦੀ ਰੁੰਡਣ-ਮੁਰੰਡਣ ਦੀ ਪ੍ਰਵਿਰਤੀ ਦੇ ਬਾਵਜੂਦ ਵੀ ਕਾਦਿਰ ਦੀ ਕੁਦਰਤ ਵਿਚ ਫੁੱਲਾਂ ਦਾ ਖੇੜਾ ਖਿੜਿਆ ਰਹਿੰਦਾ ਹੈ। ਇਸ ਵਾਸਤੇ ਹੀ ਜਿਹੜੇ ਲੋਕ ਕੁਦਰਤ ਦੇ ਖੇੜੇ ਨੂੰ ਸਮਝਦੇ ਹਨ, ਉਹ ਦੁਨੀਆਂ ਨੂੰ ਲਲਕਾਰ ਕੇ 'ਤੂੰ ਕੀ ਜਾਣੇ ਪਤੀਲੇ ਦਿਆ ਢੱਕਣਾ, ਰਾਮਸੱਤ ਕੁੜੀਆਂ ਦੀ' ਜਿਹੀ ਬੋਲੀ ਪਾਉਂਦੇ ਹਨ। ਫਿਰ "ਹੱਸਣ-ਖੇਡਣ ਮਨ ਕਾ ਚਾਉ" ਦੇ ਸੰਦਰਭ ਵਿਚ "ਕੁਝ ਹੱਸ ਵੇ ਮਨਾਂ; ਕੁਝ ਖੇਡ ਵੇ ਮਨਾਂ; ਇਸ ਜੱਗ ਵਿੱਚ ਨਹੀਂ ਆਉਣਾ ਫੇਰ ਵੇ ਮਨਾਂ" ਜਿਹੇ ਸਾਡੇ ਲੋਕ ਸੂਤਰ ਪ੍ਰਸਿੱਧ ਹੋਏ ਹਨ।

ਇਸ ਪ੍ਰਸੰਗ ਵਿਚ ਜ਼ਿਕਰਯੋਗ ਹੈ ਕਿ ਹਾਸਾ ਉਹ ਹੀ ਹੁੰਦੜਹੇਲ ਹੁੰਦਾ ਹੈ ਜੋ ਕਿ ਕੁਦਰਤੀ ਤੇ ਨਿਰਛਲ ਹੋਵੇ। ਇਉਂ ਹੀ ਫਿਰ ਉਹ ਹਾਸਾ-ਖੇੜਾ ਦੁਨੀਆਂ ਨੂੰ ਭਾਉਂਦਾ ਹੈ, ਜੋ ਨੇਕ ਮਨੁੱਖੀ ਭਾਵਨਾਵਾਂ ਤੇ ਪ੍ਰੇਮ-ਪਿਆਰ ਨਾਲ ਸਰਸ਼ਾਰ ਹੋਵੇ। ਸਗੋਂ ਹਾਸਾ-ਮਖੌਲ ਕਿਸੇ ਕਿਸਮ ਦੇ ਕੀਨੇ-ਕੜਵਾਹਟ, ਖਟਾਸ ਤੇ ਕੌੜੇ ਕਟਾਕਸ਼ ਜਿਹੀਆਂ ਕੁੜੱਤਣਾਂ ਤੋਂ ਰਹਿਤ ਹੋਣਾ ਚਾਹੀਦਾ ਹੈ। ਹਸਮੁੱਖ ਬੰਦੇ ਦੀ ਸਭ ਤੋਂ ਵੱਡੀ ਖਾਸੀਅਤ ਇਹ ਹੁੰਦੀ ਹੈ ਕਿ ਉਹ ਆਪ ਹੱਸਣਾ ਜਾਣਦਾ ਹੈ ਤੇ ਦੂਜਿਆਂ ਨੂੰ ਹਸਾਉਣਾ ਵੀ ਜਾਣਦਾ ਹੈ। ਉਸ ਦੀ ਸਭ ਤੋਂ ਵਧਕੇ ਖ਼ੂਬਸੂਰਤੀ ਇਹ ਹੁੰਦੀ ਹੈ ਕਿ ਉਹ ਆਪਣੇ ਆਪ ’ਤੇ ਵੀ ਦਿਲ ਖੋਲ੍ਹ ਕੇ ਹੱਸ ਸਕਦਾ ਹੈ।

ਇਹ ਕੋਈ ਅਤਿਕਥਨੀ ਨਹੀਂ ਕਿ ਬੱਚਿਆਂ ਦਾ ਹਸਮੁੱਖ ਸੁਭਾਅ ਅਤੇ ਨਿਰਛਲ ਹਾਸਾ ਸਾਡੇ ਤਣਾਅ ਭਰਪੂਰ ਮਾਹੌਲ ’ਤੇ ਵੀ ਖੇੜਾ ਲਿਆ ਦਿੰਦਾ ਹੈ। ਇਸ ਪ੍ਰਥਾਇ ਮੇਰੇ ਬੇਟਿਆਂ ਨੇ ਮੈਨੂੰ ਇੱਕ-ਦੋ ਸੱਚੀ-ਮੁੱਚੀ ਵਾਪਰੀਆਂ ਗੱਲਾਂ ਸੁਣਾਈਆਂ ਕਿ ਜਿਨ੍ਹਾਂ ਦੀ ਮੌਲਿਕਤਾ ਨੂੰ ਜਦੋਂ ਬੱਚਿਆਂ ਦੇ ਨਿਰਛਲ ਮਨ ਨੇ ਫੜਿਆ ਤਾਂ ਉਹ ਆਪਣੇ-ਆਪ ਵਿੱਚ ਹੀ ਸਜੀਵ ਲਤੀਫ਼ੇ ਬਣ ਗਈਆਂ ਹਨ। ਇੰਝ ਖ਼ੂਬਸੂਰਤੀ ਤੇ ਹਾਸਾ ਤਾਂ ਕਣ-ਕਣ ਵਿਚ ਛੁਪਿਆ ਹੁੰਦਾ ਹੈ; ਬਸ ਸਿਰਫ਼ ਕੋਈ ਦੇਖਣ ਤੇ ਸੁਨਣ ਵਾਲਾ ਚਾਹੀਦਾ ਹੈ। ਫਿਰ ਹਾਸਾ ਤਾਂ ਰੋਣੀਆਂ ਸੂਰਤਾਂ ਨੂੰ ਵੀ ਹਸਾ ਦਿੰਦਾ ਹੈ।

ਸਪਸ਼ਟ ਹੈ ਕਿ ਇਸ ਤਰ੍ਹਾਂ ਦਾ ਨਿਰਮਲ ਮਨ, ਸੁਭਾਅ ਦੀ ਨਿਰਛਲਤਾ ਤੇ ਪਿਆਰ ਦੀ ਦੌਲਤ ਸਭ ਤੋਂ ਵਧ ਬੱਚਿਆਂ ਕੋਲ ਹੁੰਦੀ ਹੈ। ਕਿਸੇ ਬੱਚੇ ਦੀ ਇਕ ਮੁਸਕਾਨ ਦਾ ਵੀ ਕੋਈ ਮੁੱਲ ਨਹੀਂ ਕਰ ਸਕਦਾ। ਇਸ ਲਈ ਹੀ ਬੱਚਿਆਂ ਦੇ ਨਿਰਸੁਆਰਥ ਤੇ ਨਿਰਛਲ ਹਾਸੇ ਨੂੰ ਕਿਸੇ ਇਕ ਸਮਾਜ ਦੀ ਅਜ਼ਾਰੇਦਾਰੀ ਹੀ ਨਹੀਂ, ਸਗੋਂ ਸਾਰੇ ਸੰਸਾਰ ਦੀ ਸਾਂਝੀ ਤੇ ਨਾਯਾਬ ਦੌਲਤ ਮੰਨਿਆ ਗਿਆ ਹੈ।

ਫਿਰ ਦਮਨਬੀਰ ਇਹ ਗੱਲ ਵੀ ਆਮ ਹੀ ਸੁਣਾਉਂਦਾ ਹੁੰਦਾ ਸੀ ਕਿ ਕਿਸੇ ਬੁੱਢੇ ਗਵੱਈਏ ਦੇ ਬਨਾਵਟੀ ਦੰਦਾਂ ਦਾ ਪੀੜ੍ਹ ਕਿਸੇ ਅੰਤਰੇ ‘ਤੇ ਆ ਕੇ ਜਦੋਂ ਹਿੱਲੇ ਤਾਂ ਉਹ ਆਪਣੇ ਡੈਂਚਰ ਨੂੰ ਵਾਰ-ਵਾਰ ਫਿੱਟ ਕਰਨ ਦੀ ਕੋਸ਼ਿਸ਼ ਕਰੇ। ਜਦੋਂ 2-3 ਵਾਰ ਇਹ ਹੀ ਹੋਇਆ ਤਾਂ ਕਿਸੇ ਸਰੋਤੇ ਨੇ ਕਿਹਾ ਕਿ ਭਾਈ ਤੂੰ ਗਾਏਂਗਾ ਵੀ ਕਿ ਕੈਸਟਾਂ ਹੀ ਬਦਲਦਾ ਰਹੇਂਗਾ।

ਇਸ ਹਾਸੇ-ਠੱਠੇ ਦੇ ਸੰਦਰਭ ਵਿੱਚ ਪੇਂਡੂ ਸਮਾਜ ਅੰਦਰ ਵਿਚਰਦੇ ਜੱਟਾਂ, ਮਰਾਸੀਆਂ, ਜੁਲਾਹਿਆਂ, ਅਮਲੀਆਂ, ਫੌਜੀਆਂ, ਜਟਾ-ਜੂਟ ਬੂਬਣਿਆਂ ਤੇ ਘੋਨ-ਮੋਨ ਰੋਡੇ ਸਾਧਾਂ ਨੂੰ ਕੁਦਰਤ ਨੇ ਹੀ ਧਰਤੀ ਦੇ ਪੁੱਤਾਂ ਵਾਲਾ ਖੁੱਲ੍ਹਾ-ਡੁੱਲ੍ਹਾ ਸੁਭਾਅ ਤੇ ਸਬਰ-ਸਬੂਰੀ ਬਖਸ਼ੀ ਹੋਈ ਹੈ। ਪੇਂਡੂ ਲੋਕਾਂ ਵਿਚ ਬਾਹਰੀ ਤੇ ਅੰਦਰੂਨੀ ਖੁਸ਼ੀ ਆਪਸ ਵਿਚ ਰਲ-ਗੱਡ ਹੁੰਦੀ ਹੈ। ਇਨ੍ਹਾਂ ਮਸਤ-ਮੌਲਾ ਲੋਕਾਂ ਨੂੰ ਰੱਬ ਤੋਂ ਹੀ ਹੱਸਣ-ਹਸਾਉਣ ਦੀ ਕੁਦਰਤੀ ਤੌਫ਼ੀਕ ਬਖਸ਼ਿਸ਼ ਵਜੋਂ ਮਿਲੀ ਹੁੰਦੀ ਹੈ।

ਫਿਰ ਵੱਡੀ ਬਰਕਤ ਵਾਲੀ ਗੱਲ ਤਾਂ ਇਹ ਹੈ ਕਿ ਇਨ੍ਹਾਂ ਲੋਕਾਂ ਨੂੰ ਹੱਸਣਾ ਵੀ ਆਉਂਦਾ ਹੈ ਤੇ ਹਸਾਉਣਾ ਵੀ ਆਉਂਦਾ ਹੈ। ਸਾਰੇ ਸੰਸਾਰ ਵਿਚ ਜੱਟ ਦੀ ਖਸਲਤ, ਸੁਭਾਅ ਤੇ ਉਸ ਦੀ ਪ੍ਰਵਿਰਤੀ ਬਾਰੇ ਲੋਕ ਬੋਲੀਆਂ ਤੇ ਅਖਾਣ ਮਸ਼ਹੂਰ ਹਨ। ਜੱਟ ਧਰਤੀ ਮਾਂ ਦਾ ਜਾਇਆ ਹੈ। ਇਸ ਵਾਸਤੇ ਇਹ ਹਾਸਿਆਂ-ਖੇੜਿਆਂ ਦਾ ਮਾਲਕ ਨਿਆਣਿਆਂ ਵਾਂਗੂੰ ਆਪਣੀ ਕਿਸਮਤ ਦੀਆਂ ਗੋਟੀਆਂ ਦੇ ਕਲੀ-ਜੋਟੇ ਖੇਡਦਾ ਫਿਰਦਾ ਹੈ।

ਪੰਜਾਬੀਆਂ ਨੂੰ ਧਰਤੀ ਤੋਂ ਪ੍ਰਾਪਤ ਹੋਈ ਖੁਸ਼ਹਾਲੀ, ਦਿਲ ਦੀ ਵਿਸ਼ਾਲਤਾ ਤੇ ਸਾਦ-ਮੁਰਾਦਾ ਜ਼ਿੰਦਗੀ ਦੇ ਸਦਕਾ ਮਾਨਸਿਕ ਤੇ ਸਰੀਰਕ ਤੰਦਰੁਸਤੀ ਜਨਮਜਾਤ ਤੋਂ ਹੀ ਮਿਲੀ ਹੈ। ਖ਼ਾਸ ਕਰਕੇ ਜੱਟ ਕਿਰਸਾਣ ਤਾਂ ਸ਼ਿਵ ਭਗਵਾਨ ਤੋਂ ਲੈ ਕੇ ਹੁਣ ਤੱਕ ਆਪਣੀਆਂ ਖੁੱਲ੍ਹੀਆਂ-ਖੁਲਾਸੀਆਂ ਗੱਲਾਂ ਤੇ ਖੁੱਲ੍ਹੀਆਂ-ਡੁੱਲ੍ਹੀਆਂ ਟਿੱਚਰਾਂ ਤੇ ਗੋਲ ਮਸ਼ਕਰੀਆਂ ਕਰਕੇ ਪ੍ਰਸਿੱਧ ਹਨ। ਮੇਰੀ ਜਾਚੇ 'ਜੱਟ ਮਚਲਾ ਤੇ ਖੁਦਾ ਨੂੰ ਲੈ ਗਏ ਚੋਰ' ਜਿਹੀਆਂ ਕਹਾਣੀਆਂ ਜੱਟਾਂ ਦੇ ਖੁੱਲ੍ਹੇ-ਡੁੱਲ੍ਹੇ ਸੁਭਾਅ ਦੇ ਕਾਰਨ ਹੀ ਪ੍ਰਚਲਿਤ ਹੋਈਆਂ ਹੋਣਗੀਆਂ।

ਪੇਂਡੂ ਲੋਕਾਂ ਦੀ ਮਸ਼ਕਰੀ, ਮਖੌਲ ਤੇ ਵਿਅੰਗ ਵਿੱਚ ਨਿਰਛਲਤਾ ਤੇ ਮਾਸੂਮੀਅਤ ਸ਼ਾਮਿਲ ਹੁੰਦੀ ਹੈ। ਧਰਾਤਲੀ ਸੱਚਾਈ ਨਾਲ ਜੁੜੇ ਹੋਏ ਇਹ ਲੋਕ ਆਪਣੀ ਟੇਢੀ ਤੇ ਕਸੈਲੀ ਗੱਲ ਸਹਿਜ-ਸੁਭਾਅ ਹੀ ਕਹਿ ਜਾਂਦੇ ਹਨ। ਇਸ ਦੇ ਪਿੱਛੇ ਉਨ੍ਹਾਂ ਦਾ ਆਪਣਾ ਤਜਰਬਾ ਹੀ ਨਹੀਂ, ਸਗੋਂ ਪੁਰਖਿਆਂ ਦਾ ਅਨੁਭਵ, ਸਿਆਣਪ ਤੇ ਵਿਦਵਤਾ ਵੀ ਹੁੰਦੀ ਹੈ। ਇਸ ਲਈ ਇਹ ਲੋਕ ਵੇਦਾਂ ਸ਼ਾਸਤਰਾਂ ਵਰਗੇ ਗੂੜ੍ਹ-ਗਿਆਨ ਨੂੰ ਵੀ ਖੁੰਢ ਚਰਚਾ ਦੇ ਖਰੜ-ਗਿਆਨ ਦੇ ਰੂਪ ਵਿਚ ਹੀ ਪ੍ਰਗਟਾਅ ਜਾਂਦੇ ਹਨ। ਇਹ ਹੀ ਕਾਰਨ ਹੈ ਕਿ ਸਾਡੇ ਅਖਾਣ, ਮੁਹਾਵਰੇ, ਲਕੋਕਤੀਆਂ ਤੇ ਵਿਅੰਗ ਅੱਜ ਲੋਕਯਾਨ ਦੇ ਸੂਤਰ ਤੇ ਲੋਕ ਸਿਆਣਪਾਂ ਬਣ ਚੁੱਕੇ ਹਨ।

ਇਉਂ ਹੀ ਪੇਂਡੂ ਸਮਾਜ ਵਿਚ ਮਸ਼ਹੂਰ ਹੈ ਕਿ ਕੋਈ ਸਾਧ ਆਪਣੇ ਚੇਲੇ ਨਾਲ ਕਿਤੇ ਜਾ ਰਿਹਾ ਸੀ। ਸਾਧੂ ਨੇ ਦੋ-ਚਾਰ ਵਾਰ ਆਪਣੇ ਚੇਲੇ ਨੂੰ ਕਿਹਾ ਕਿ ਹਵਾ ਬਹੁਤ ਤੇਜ ਹੈ ਜਿਸ ਕਰਕੇ ਵਾਲ ਅੱਖਾਂ ਵਿਚ ਪੈ ਰਹੇ ਹਨ। ਦੋ ਕੁ ਵਾਰ ਸੁਣਨ ਤੋਂ ਬਾਅਦ ਬਾਬਾ ਜੀ ਦਾ ਬਾਲਕਾ ਬੋਲਿਆ, 'ਮਹਾਰਾਜ ਤੁਸੀਂ ਕਿਹੜਾ ਇੱਧਰ ਦਫ਼ਤਰ ਲਾਉਣਾ ਹੈ' ਇਸ ਲਈ ਦੂਜੇ ਪਾਸੇ ਨੂੰ ਤੁਰ ਪਵੋ।

ਇਕ ਵਾਰ ਦੀ ਗੱਲ ਹੈ ਕਿ ਮਰਾਸੀ ਅਰਦਾਸਾਂ ਕਰਦਾ ਤੁਰਿਆ ਜਾਵੇ ਕਿ ਸੱਚੇ ਪਾਤਸ਼ਾਹ ਸਵਾਰੀ ਵਾਸਤੇ ਕੋਈ ਘੋੜੀ ਦਾ ਜੁਗਾੜ ਕਰ ਦੇਹ। ਇੰਨੇ ਨੂੰ ਅੱਗੇ ਕਿਸੇ ਸਰਦਾਰ ਦੀ ਘੋੜੀ ਸੂਈ ਹੋਈ ਸੀ। ਉਸ ਸਰਦਾਰ ਨੇ ਵਛੇਰੀ ਮਰਾਸੀ ਨੂੰ ਚੁਕਵਾ ਦਿੱਤੀ ਤਾਂ ਮਰਾਸੀ ਕਹਿਣ ਲੱਗਾ ਵਾਹ ਓਏ ਪੁੱਠੀਆਂ ਸਮਝਣ ਵਾਲਿਆ ਮੈਂ ਤਾਂ ਘੋੜੀ ਸਵਾਰੀ ਵਾਸਤੇ ਮੰਗੀ ਸੀ ਤੇ ਤੂੰ ਮੈਨੂੰ ਹੀ ਘੋੜੀ ਚੁਕਵਾ ਦਿੱਤੀ ਹੈ।

ਕੁਝ ਸਮਾਂ ਪੈ ਕੇ ਫਿਰ ਉਹ ਹੀ ਸਰਦਾਰ ਮਰਾਸੀ ਨੂੰ ਕਿਤੇ ਰਾਹ ਜਾਂਦਾ ਮਿਲਿਆ ਤਾਂ

ਉਸ ਨੂੰ ਮਰਾਸੀ ਨੂੰ ਸੁਲ੍ਹਾ ਮਾਰੀ ਕਿ ਤੂੰ ਘੋੜੀ ਉਤੇ ਚੜ੍ਹ ਜਾਹ। ਮਰਾਸੀ ਪਹਿਲਾਂ ਹੀ ਡਰਿਆ ਹੋਇਆ ਸੀ ਕਿ ਕਿਤੇ ਸਰਦਾਰ ਫਿਰ ਵਛੇਰੀ ਨਾ ਚੁਕਵਾ ਦੇਵੇ। ਇਸ ਵਾਸਤੇ ਉਹ ਮਿੰਨਤਾਂ ਕਰੀ ਜਾਵੇ ਕਿ ਮੈਂ ਘੋੜੀ ’ਤੇ ਨਹੀਂ ਚੜ੍ਹਨਾ। ਸਰਦਾਰ ਜੀ ਨੇ ਉਸ ਨੂੰ ਜਦੋਂ ਵਿਚਲੀ ਗੱਲ ਪੁੱਛੀ ਤਾਂ ਮਰਾਸੀ ਕਹਿਣ ਲੱਗਾ ਸਰਦਾਰਾ ਮੈਂ ਘੋੜੀ ਦੀ ਸਵਾਰੀ ਕਰਨ ਦੇ ਲਾਲਚ ਨਾਲ ਆਪਣੀ ਚਾਲ ਨਹੀਂ ਗੁਆਉਣੀ ਚਾਹੁੰਦਾ।

ਇਉਂ ਹੀ ਇਕ ਅਫੀਮੀ ਦੇ ਘਰ ਬਟਾਊ ਭਾਵ ਮਹਿਮਾਨ ਆ ਗਏ, ਉਹ ਗਵਾਂਢੀਆਂ ਦੇ ਘਰ ਮੰਜਾਂ ਮੰਗਣ ਗਿਆ। ਗਵਾਂਢੀ ਨੇ ਕੋਠੇ ਤੋਂ ਮੰਜਾ ਲਟਕਾ ਦਿੱਤਾ। ਅਮਲੀ ਨੇ ਮੰਜਾ ਫੜਣ ਲਈ ਜਦੋਂ ਹੱਥ ਉਤਾਂਹ ਨੂੰ ਕੀਤੇ ਤਾਂ ਉਸ ਦਾ ਹੱਥ  ਕਿੱਲੀ ਨੂੰ ਪੈ ਗਿਆ। ਉੱਧਰੋਂ ਮੰਜਾ ਉਸ ਦੇ ਸਿਰ ਵਿਚ ਆ ਵੱਜਿਆ ਤਾਂ ਅਮਲੀ  ਕਹਿਣ ਲੱਗਾ, ਬਾਈ ਸਿਆਂ ਮੈਨੂੰ ਇਕ ਮੰਜਾ ਹੀ ਚਾਹੀਦਾ ਸੀ। ਮੈਂ ਹਾਲੇ ਪਹਿਲਾ ਮੰਜਾ ਤਾਂ ਲਾਹਿਆ ਹੀ ਨਹੀਂ ਸੀ; ਤੂੰ ਦੂਜਾ ਮੰਜਾ ਐਂਵੇ ਹੀ ਛੱਡ ਦਿੱਤਾ।

ਇਸ ਤਰ੍ਹਾਂ ਹੀ ਕੋਈ ਅਮਲੀ ਦਿੱਲੀ ਜਾਣ ਵਾਸਤੇ ਫਿਰੋਜ਼ਪੁਰ ਤੋਂ ਦਿੱਲੀ ਜਾਣ ਵਾਲੀ ਗੱਡੀ ’ਤੇ ਚੜ੍ਹਿਆ। ਜਦੋਂ ਬਠਿੰਡੇ ਜੰਕਸ਼ਨ ’ਤੇ ਜਾ ਕੇ ਦਿੱਲੀ ਤੋਂ ਫਿਰੋਜ਼ਪੁਰ ਆਉਣ ਵਾਲੀ ਗੱਡੀ ਨਾਲ ਕਰਾਸ ਹੋਇਆ ਤਾਂ ਉਹ ਨਸ਼ੇ ਦੀ ਲੋਰ ਵਿਚ ਫਿਰੋਜ਼ਪੁਰ ਨੂੰ ਜਾ ਰਹੀ ਗੱਡੀ ਵਿਚ ਉਤਲੀ ਸੀਟ ’ਤੇ ਲੰਮਾ ਪੈ ਗਿਆ। ਜਦੋਂ ਗੱਡੀ ਤੁਰੀ ਤਾਂ ਉਹ ਨਾਲ ਦੀਆਂ ਸਵਾਰੀਆਂ ਨੂੰ ਪੁੱਛਣ ਲੱਗਾ ਕਿ, “ਬਾਈ ਤੁਸੀਂ ਕਿਥੇ ਜਾਣਾ ਹੈ?” ਉਨ੍ਹਾਂ ਨੇ ਕਿਹਾ ਕਿ ਅਸੀਂ ਤਾਂ ਫਿਰੋਜ਼ਪੁਰ ਜਾ ਰਹੇ ਹਾਂ। ਇਸ ’ਤੇ ਜੱਟ ਬੋਲ ਉੱਠਿਆ ਕਿ ‘ਵਾਰੇ –ਵਾਰੇ ਜਾਈਏ! ਸਾਲੇ ਅੰਗਰੇਜ਼ਾਂ ਦੇ ਦਿਮਾਗ ਤੋਂ ਕਿ ਜਿਨ੍ਹਾਂ ਨੇ ਇਹ ਗੱਡੀ ਬਣਾਈ ਹੈ ਕਿ ਥੱਲੇ ਵਾਲੀਆਂ ਸਵਾਰੀਆਂ ਤਾਂ ਫਿਰੋਜ਼ਪੁਰ ਜਾ ਰਹੀਆਂ ਹਨ ਤੇ ਉਤਲੀਆਂ ਦਿੱਲੀ ਨੂੰ ਜਾ ਰਹੀਆਂ ਹਨ।’

ਵੈਸੇ ਤਾਂ ਹਰ ਨਸ਼ਾ ਹੀ ਦਿਮਾਗ ਨੂੰ ਘੁੰਮਾ ਦਿੰਦਾ ਹੈ, ਪਰ ਸ਼ਰਾਬ ਦੀ ਇੱਲਤ  ਬੰਦੇ ਦੀ ਅਕਲ ’ਤੇ ਪਰਦਾ ਪਾਉਣ ਲਈ ਹੋਰ ਨਸ਼ਿਆਂ ਤੋਂ ਮੂਹਰੇ ਹੈ ਅਤੇ ਇਹ ਤਕਰੀਬਨ ਹਰ ਫੌਜਦਾਰੀ ਕੇਸ ਵਿਚ ਆਪਣਾ ਜਲਵਾ ਦਿਖਾਉਂਦੀ ਹੈ। ਇਉਂ ਅਕਲ ’ਤੇ ਪਰਦਾ ਪੈਣ ਦੇ ਪ੍ਰਸੰਗ ਵਿਚ ਇਕ ਵਾਰੀ ਦੀ ਗੱਲ ਹੈ ਕਿ ਫਿਰੋਜ਼ਪੁਰ ਰੇਲਵੇ ਸਟੇਸ਼ਨ ’ਤੇ ਮੱਖੂ ਵੱਲ ਦਾ ਇਕ ਮਝੈਲ ਭਾਊ ਤੇ ਅਬੋਹਰ ਦਾ ਬਿਸ਼ਨੋਈ ਇਕੱਠੇ ਹੋ ਗਏ। ਉਨ੍ਹਾਂ ਨੇ ਸਟੇਸ਼ਨ ਮਾਸਟਰ ਤੋਂ ਪੁੱਛਿਆ ਕਿ ਬਠਿੰਡੇ ਨੂੰ ਗੱਡੀ ਕਦੋਂ ਕੁ ਜਾਊਗੀ? ਗੌਰਤਲਬ ਹੈ ਕਿ ਦੇਸ਼ ਦੀ ਵੰਡ ਤੋਂ ਬਾਅਦ ਹੁਣ ਫਿਰੋਜ਼ਪੁਰ ਸ਼ਹਿਰ ਉਤਰ ਰੇਲਵੇ ਦਾ ਅਖੀਰਲਾ ਸਟੇਸ਼ਨ ਬਣ ਚੁੱਕਾ ਹੈ। ਇਸ ਵਾਸਤੇ ਸਟੇਸ਼ਨ ਮਾਸਟਰ ਨੇ ਕਿਹਾ ਕਿ ਭਾਈ ਜਦੋਂ ਬਠਿੰਡੇ ਤੋਂ ਗੱਡੀ ਆਊਗੀ ਤਾਂ ਉਦੋਂ ਹੀ ਦੱਸ ਸਕਦਾ ਹਾਂ ਕਿ ਵਾਪਸ ਕਦੋਂ ਜਾਊਗੀ।

ਖ਼ੈਰ! ਦੋਨਾਂ ਸੱਜਣਾਂ ਗੱਡੀ ਦੀ ਉਡੀਕ ਵਿਚ ਰਲ ਕੇ ਦਾਰੂ ਦੀ ਬੋਤਲ ਦਾ ਜੁਗਾੜ

ਕਰ ਲਿਆ। ਫਿਰ ਉਹ ਹਵਾ-ਪਿਆਜ਼ੀ ਜਿਹੇ ਹੋ ਕੇ ਆਪਸ ਵਿਚ ਖਹਿਬੜਣ ਲੱਗ ਪਏ। ਭਾਊ ਕਹੇ ਕਿ ਸਾਹਮਣੇ ਸੂਰਜ ਛਿਪ ਰਿਹਾ ਹੈ ਤੇ ਕਿੱਡਾ ਸੋਹਣਾ ਨਜ਼ਾਰਾ ਹੈ। ਬਿਸ਼ਨੋਈ ਕਹੇ ਕਿ ਓ ਊਂਧੀ ਖੋਪੜੀ! ਯੇ ਤੋਂ ਪੂਰਨਮਾਸ਼ੀ ਕਾ ਚਾਂਦ ਸੈ। ਇਸ ਤਰ੍ਹਾਂ ਜਦੋਂ ਦੋਵਾਂ ਵਿੱਚ ਬਹਿਸ ਖਾਸੀ ਭਖ ਗਈ ਤਾਂ ਉਨ੍ਹਾਂ ਨੇ ਸਟੇਸ਼ਨ 'ਤੇ ਜਾਂਦੇ ਇਕ ਫੌਜੀ ਨੂੰ ਕਿਹਾ ਕਿ ਵੀਰ ਤੂੰ ਹੀ ਕੋਈ ਨਿਰਣਾ ਕਰ। ਉਹ ਵੀ ਸਮਝ ਗਿਆ ਕਿ ਇਹ ਬਾਈ ਹਵਾ ਦੇ ਘੋੜੇ 'ਤੇ ਚੜ੍ਹੇ ਹੋਏ ਹਨ। ਇਸ ਲਈ ਉਹ ਕਹਿਣ ਲੱਗਾ ਕਿ ਭਰਾਵੋ ਇਹ ਤੁਹਾਡੀ ਆਪੋ-ਆਪਣੇ ਇਲਾਕੇ ਦੀ ਗੱਲ ਹੈ। ਮੈਂ ਤਾਂ ਬਠਿੰਡੇ ਤੋਂ ਆਇਆਂ ਹਾਂ, ਸੋ ਮੈਂ ਨਹੀਂ ਕਹਿ ਸਕਦਾ ਕਿ ਇਹ ਸੂਰਜ ਹੈ ਕਿ ਚੰਦ ਹੈ।

ਇਸ ਤਰ੍ਹਾਂ ਹੀ ਕੋਈ ਜੱਟ ਰੇਲ ਵਿਚ ਸਫ਼ਰ ਕਰ ਰਿਹਾ ਸੀ ਤਾਂ ਉਸ ਦੇ ਡੱਬੇ ਵਿਚ ਇਕ ਬੰਗਾਲੀ ਤੇ ਇਕ ਮਦਰਾਸੀ ਦੇ ਦਰਮਿਆਨ ਇਕ ਭਖਵੀਂ ਬਹਿਸ ਚੱਲ ਰਹੀ ਸੀ ਕਿ ਭਾਰਤ ਵਿਚ ਕ੍ਰਾਂਤੀ ਆਉਣ ਵਾਲੀ ਹੀ ਹੈ। ਮਦਰਾਸੀ ਕਹਿ ਰਿਹਾ ਸੀ ਕਿ ਸਾਡੇ ਦੇਸ਼ ਵਿਚ ਅੱਜ ਤੱਕ ਤਾਂ ਰੈਵੋਲਿਊਸ਼ਨ ਆਇਆ ਨਹੀਂ ਤੇ ਅੱਗੇ ਆਉਣ ਦੀ ਉਮੀਦ ਨਹੀਂ। ਜਦੋਂ ਗੱਲ ਖਾਸੇ ਰੌਲੇ ਤੱਕ ਪਹੁੰਚ ਗਈ ਤਾਂ ਜੱਟ ਕਹਿਣ ਲੱਗਾ ਕਿ ਭਾਈ ਮੈਂ ਸੌਣ ਲੱਗਾ ਹਾਂ। ਇਕ ਗੱਲ ਦਾ ਖਿਆਲ ਰੱਖਿਉ ਕਿ ਤੁਹਾਡਾ ਰੈਵੋਲਿਊਸ਼ਨ ਆਵੇ ਜਾਂ ਨਾ; ਪਰ ਜਦੋਂ ਮੇਰਾ ਸਟੇਸ਼ਨ 'ਫਤਿਆਬਾਦ' ਆ ਗਿਆ ਤਾਂ ਮੈਨੂੰ ਉਠਾ ਦਿਓ।

ਇਸ ਤਰ੍ਹਾਂ ਹੀ ਸਾਡੇ ਸਮਾਜ ਵਿਚ ਪੁਲਿਸ ਦੀਆਂ ਥਾਣੇਦਾਰੀ ਵਧੀਕੀਆਂ ਪ੍ਰਸਿੱਧ ਹਨ। ਇਕ ਵਾਰ ਕਿਸੇ ਆਮ ਜਿਹੇ ਬੰਦੇ ਦੇ ਘਰ ਚੋਰੀ ਹੋ ਗਈ। ਥਾਣੇਦਾਰ ਪੁੱਛ-ਪੜਤਾਲ ਕਰਨ ਲਈ ਪਿੰਡ ਵਿਚ ਆਇਆ ਤਾਂ ਘਰ ਦੇ ਮਾਲਕ ਨੇ ਰਪਟ ਵਿਚ ਗਹਿਣੇ-ਗੱਟੇ, ਭਾਂਡੇ-ਟੀਂਡੇ ਤੇ ਨਿਕ-ਸੁੱਕ ਦੇ ਨਾਲ ਕੁੱਕੜ ਵੀ ਲਿਖਵਾ ਦਿੱਤਾ। ਇੰਨੇ ਨੂੰ ਉਨ੍ਹਾਂ ਦਾ ਕੁੱਕੜ ਉੱਧਰੋਂ ਦੀ ਨੰਘਿਆ ਤਾਂ ਥਾਣੇਦਾਰ ਕਹਿਣ ਲੱਗਾ ਕਿ ਤੂੰ ਰਪਟ ਵਿਚ ਕੁੱਕੜ ਕਿਉਂ ਲਿਖਵਾਇਆ ਹੈ। ਇਸ 'ਤੇ ਮਾਲਕ ਕਹਿਣ ਲੱਗਾ ਕਿ ਜਨਾਬ ਇਹ ਇਸ ਵਾਸਤੇ ਲਿਖਵਾਇਆ ਹੈ ਕਿ ਇਹ ਕੁੱਕੜ ਵੀ ਤਾਂ ਤੁਸੀਂ ਸੇਵਾ-ਪਾਣੀ ਵਿਚ ਰਗੜ ਹੀ ਜਾਣਾ ਹੈ।

**ਜੱਟ ਤੇ ਪੰਡਿਤ**

ਲਹਿੰਦੇ ਪੰਜਾਬ ਵਿਚ ਰਹਿੰਦੇ ਖ਼ੁਸ਼-ਤਬੀਅਤ ਪਠਾਣਾਂ ਤੇ ਜੱਟਾਂ ਸਬੰਧੀ ਅਨੇਕਾਂ ਹੀ ਮਸ਼ਕਰੀਆਂ ਤੇ ਮਖੌਲ ਹਨ। ਇਕ ਵਾਰੀ ਕੋਈ ਜੱਟ ਆਪਣੇ ਪਠਾਣ ਦੋਸਤ ਦੇ ਘਰ ਦਾਅਵਤ 'ਤੇ ਗਿਆ। ਜਦੋਂ ਉਹ ਦਸਤਰ-ਖਾਨ 'ਤੇ ਖਾਣਾ ਖਾਣ ਬੈਠੇ ਤਾਂ ਪਠਾਣ ਨੇ ਆਪਣੇ ਨੌਕਰ ਨੂੰ ਬਜ਼ਾਰੋਂ ਦਹੀਂ ਲਿਆਉਣ ਭੇਜਿਆ। ਉਸ ਦਾ ਨੌਕਰ ਅਲਾਹਦੀਨ ਦੇ ਚਿਰਾਗ ਦੇ ਜਿੰਨ ਵਾਂਗੂੰ ਦੋ-ਚਾਰ ਮਿੰਟਾਂ ਵਿਚ ਹੀ ਦਹੀਂ ਲੈ ਕੇ ਹਾਜ਼ਰ ਹੋ ਗਿਆ। ਕੁਝ ਦਿਨ ਬਾਅਦ ਜਦੋਂ ਮੋੜਵੇਂ ਸੱਦੇ 'ਤੇ ਪਠਾਣ ਜੱਟ ਦੇ ਘਰ ਆਇਆ ਤਾਂ ਜੱਟ ਨੇ ਵੀ ਉਸ ਨੂੰ ਜਲਵਾ ਦਿਖਾਉਣ ਖਾਤਿਰ ਆਪਣੇ ਨੌਕਰ ਨੂੰ ਹੁਕਮ ਚਾੜ੍ਹ ਦਿੱਤਾ ਕਿ ਭੱਜ ਕੇ ਦਹੀਂ

ਲਿਆ।

ਖ਼ੈਰ! ਜਦੋਂ ਉਹ ਤਕਰੀਬਨ ਖਾਣਾ ਖਾ ਚੁੱਕੇ ਸਨ ਤਾਂ ਦਰਵਾਜ਼ੇ ਦਾ ਪਰਦਾ ਹਿੱਲਿਆ। ਜੱਟ ਨੇ ਤੁਰੰਤ ਆਪਣੇ ਨੌਕਰ ਨੂੰ ਪੁੱਛਿਆ ਕਿ ਉਹ ਦਹੀਂ ਲੈ ਆਇਆ ਹੈ ਤਾਂ ਅੱਗੋ ਜਵਾਬ ਮਿਲਿਆ ਕਿ ਜਨਾਬ ਮੈਂ ਤਾਂ ਹਾਲੇ ਜੋੜੇ ਭਾਲਦਾ ਫਿਰਦਾ ਹਾਂ।

ਇਸ ਪ੍ਰਥਾਇ ਝਾਂਗੀ ਤੇ ਮੁਲਤਾਨੀ ਤਾਂ ਆਪਣੇ ਮਖੌਲਾਂ ਤੇ ਟਿੱਚਰਾਂ ਕਰਕੇ ਸੰਸਾਰ ਪ੍ਰਸਿੱਧ ਹੋ ਚੁੱਕੇ ਹਨ। ਸੰਨ 1965 ਦੀ ਲੜਾਈ ਵੇਲੇ ਇਕ ਝਾਂਗੀ ਬਾਬਾ ਆਪਣੇ ਸਾਥੀ ਨੂੰ ਪੁੱਛ ਰਿਹਾ ਸੀ ਕਿ ਯੂ.ਐਨ.ਓ ਵਿਚ ਜਾ ਕੇ ਇੰਨੇ ਰਾਸ਼ਟਰਪਤੀ ਤੇ ਪ੍ਰਧਾਨ ਮੰਤਰੀ ਕੀ ਕਰਨਗੇ ਤਾਂ ਦੂਜਾ ਬਾਬਾ ਕਹਿਣ ਲੱਗਾ ਕਿ ਲੈ ਹੋਰ ਕੀ ਕਰਨਗੇ; ਇਹ ਸਾਰੇ ਇਕੱਠੇ ਹੋ ਕੇ ਵਿਸ਼ਵ ਸ਼ਾਂਤੀ ਵਾਸਤੇ ਯੁੱਧ ਕਰਨਗੇ।

ਇਉਂ ਹੀ ਉਦੋਂ ਪਾਕਿਸਤਾਨ ਰੇਡੀਉ ਤੋਂ ਕਿੰਨੇ ਹੀ ਹਾਸਰਸੀ ਪ੍ਰਸੰਗ ਤਾਂ ਅੱਜ ਵੀ ਲੋਕਾਂ ਨੂੰ ਯਾਦ ਹੋਣਗੇ। ਇਸ ਪ੍ਰਸੰਗ ਵਿਚ ਉਥੇ ਇਕ ਵਾਰੀ ਵਾਰਤਾਲਾਪ ਚੱਲ ਰਿਹਾ ਸੀ ਕਿ ਭਾਰਤ ਐਟਮ ਬੰਬ ਬਣਾ ਕੇ ਹੁਣ ਅੱਗੇ ਕੀ ਕਰੂਗਾ। ਇਸ ’ਤੇ ਦੂਜਾ ਸਾਥੀ ਕਹਿਣ ਲੱਗਾ ਕਿ ਐਟਮ ਬੰਬ ਤੇ ‘ਭਾਰਤ ਦੀ ਸ਼ਾਂਤੀ’ ਕੱਦੂ ਰਿੰਨਿਆਂ ਕਰੂਗੀ।

ਫਿਰ ਇਕ ਵਾਰੀ ਜਦੋਂ ਸਾਡੇ ਤੱਤਕਾਲੀਨ ਪ੍ਰਧਾਨ ਮੰਤਰੀ ਲਾਲ ਬਹਾਦਰ ਸ਼ਾਸਤਰੀ ਜੀ ਨੇ ਦੇਸ਼ ਨੂੰ ਜੈ ਜਵਾਨ, ਜੈ ਕਿਸਾਨ ਦਾ ਨਾਅਰਾ ਦਿੰਦੇ ਹੋਏ ਪ੍ਰੇਰਣਾ ਕੀਤੀ ਕਿ ਵੱਧ ਤੋਂ ਵੱਧ ਫਸਲ ਪੈਦਾ ਕੀਤੀ ਜਾਵੇ। ਇਸ ਉਤੇ ਵਿਅੰਗ ਕਰਦੇ ਹੋਏ, ਪਾਕਿਸਤਾਨ ਰੇਡੀਉ ਵਾਲਿਆਂ ਨੇ ਕਿਹਾ ਕਿ ਹੁਣ ਤਾਂ ਭਾਰਤ ਵਾਲੇ ਕੋਠਿਆਂ ਤੋਂ ਲੈ ਕੇ ਆਪਣੀਆਂ ਟੋਪੀਆਂ ਤੱਕ ਕਣਕ ਬੀਜਣ ਲੱਗ ਪਏ ਹਨ। ਫਿਰ ਵਾਰਤਾਕਾਰ ਦੇ ਦੂਜੇ ਸਾਥੀ ਨੇ ਤੋੜਾ ਝਾੜਦੇ ਹੋਏ ਕਿਹਾ ਕਿ ਲੈ ਆਪਾਂ ਕਿਹੜਾ ਕਿਸੇ ਨਾਲੋਂ ਘੱਟ ਹਾਂ। ਪਾਕਿਸਤਾਨ ਵਾਲਿਆਂ ਨੇ ਵੀ ਮੁਰਗੀਆਂ ਪਾਲਣੀਆਂ ਸ਼ੁਰੂ ਕਰ ਦਿੱਤੀਆਂ ਹਨ ਤੇ ਕਈ ਕੁੱਕੜ ਤਾਂ ਹੁਣ ਉਨ੍ਹਾਂ ਦੇ ਵੱਡੇ ਮੰਤਰੀ ਜਿੱਡੇ ਹੋਏ ਫਿਰਦੇ ਹਨ।

ਫਿਰ ਉਨ੍ਹਾਂ ਦਿਨਾਂ ਦੀ ਗੱਲ ਹੀ ਹੈ ਕਿ ਆਦਮਪੁਰ ਬੰਬਾਰੀ ਹੋ ਰਹੀ ਸੀ ਤਾਂ ਬੰਤਾ ਸਿੰਘ ਆਪਣੀ ਘਰ ਵਾਲੀ ਨੂੰ ਬਾਹਰ ਸੱਦਿਆ ਕਿ ਭਾਗਵਾਨੇ ਆ ਕੇ ਦੇਖ ਬੰਬ ਗੜ੍ਹਿਆਂ ਵਾਂਗੂੰ ਵਰ ਰਹੇ ਹਨ। ਅੱਗੋ ਮਾਈ ਕਹਿੰਦੀ ਮੈਂ ਭੱਜ ਕੇ ਆਪਣਾ ਡੈਂਚਰ ਲਾ ਲਵਾਂ, ਤਾਂ ਬਾਬਾ ਉਸ ਨੂੰ ਕਹਿਣ ਲੱਗਾ ਕਿ ਸੌਹਰੀਏ! ਜਹਾਜ਼ ਬੰਬ ਵਰ੍ਹਾ ਰਿਹਾ ਹੈ ਕੋਈ ਕੁਰਕੁਰੇ ਨਹੀਂ ਸੁੱਟ ਰਿਹਾ।

ਇਸ ਤਰ੍ਹਾਂ ਹੀ ਪਾਰਲੀਮੈਂਟ ਤੱਕ ਦੀ ਅਕਸਰ ਹੀ ਹਾਸੇ-ਖੇਡੇ ਦਾ ਮਾਹੌਲ ਬਣਦਾ ਰਹਿੰਦਾ ਹੈ। ਸੰਨ 1962 ਵਿਚ ਚੀਨ ਦੀ ਲੜਾਈ ਤੋਂ ਬਾਅਦ ਤੱਤਕਾਲੀਨ ਪ੍ਰਧਾਨ ਮੰਤਰੀ ਨਹਿਰੂ ਜੀ ਨੇ ਅਕਸਾਈ-ਚੀਨ ਸਬੰਧੀ ਪਾਰਲੀਮੈਂਟ ਵਿਚ ਬਿਆਨ ਦਿੰਦੇ ਹੋਏ ਕਿਹਾ ਸੀ ਸਾਨੂੰ ਚੀਨ ਨਾਲ ਸਰਹੱਦਾਂ ’ਤੇ ਲੜ-ਮਰਨ ਦੀ ਲੋੜ ਨਹੀਂ ਹੈ ਕਿਉਂਕਿ ਇਸ ਇਲਾਕੇ

ਵਿਚ ਘਾਹ ਦਾ ਇਕ ਵੀ ਤਿਣਕਾ ਪੈਦਾ ਨਹੀਂ ਹੁੰਦਾ। ਇਸ ਉਤੇ ਮਹਾਂਵੀਰ ਤਿਆਗੀ ਸ਼ਾਸਤਰੀ ਨੇ ਮੈਂਬਰ ਪਾਰਲੀਮੈਂਟ ਤਿੱਖਾ ਪ੍ਰਤੀਕਰਮ ਦਿੰਦੇ ਹੋਏ ਆਪਣੀ ਟੋਪੀ ਲਾ ਕੇ ਕਿਹਾ ਕਿ ਮੇਰੇ ਸਿਰ 'ਤੇ ਕੋਈ ਵਾਲ ਨਹੀਂ ਹੈ। ਇਸ ਵਾਸਤੇ ਕੀ ਮੈਂ ਆਪਣਾ ਸਿਰ ਕਲਮ ਕਰਵਾ ਦੇਵਾਂ।

ਇਉਂ ਹੀ ਪਿਛੇ ਜਿਹੇ ਇਕ-ਦੋ ਸਾਲਾਂ ਦੀ ਗੱਲ ਹੈ ਕਿ ਲਾਲੂ ਪ੍ਰਸਾਦ ਪਾਰਲੀਮੈਂਟ ਵਿਚ ਬੋਲ ਰਿਹਾ ਸੀ ਕਿ ਚਾਰੇ ਘੁਟਾਲੇ ਸਬੰਧੀ ਮੱਝਾਂ-ਗਾਵਾਂ ਤਾਂ ਕੁਝ ਬੋਲਦੀਆਂ ਨਹੀਂ, ਪਰ ਸਾਡੇ ਮੈਂਬਰ ਪਾਰਲੀਮੈਂਟ ਪਤਾ ਨਹੀਂ ਇਸ ਬਾਰੇ ਕਿਉਂ ਨਹੀਂ ਰੌਲਾ ਪਾਉਣੋ ਹਟਦੇ।

ਇਉਂ ਪਿੰਡਾਂ ਵਿਚ ਰਹਿਣ ਵਾਲਾ ਗਰੀਬ ਤਬਕਾ ਭਾਵੇਂ ਜ਼ਿਆਦਾਤਰ ਜੀਵਨ ਦੀਆਂ ਦੁਸ਼ਵਾਰੀਆਂ, ਮੁਸ਼ਕਿਲਾਂ ਤੇ ਸਖ਼ਤੀਆਂ ਨਾਲ ਦੋ-ਚਾਰ ਹੁੰਦਾ ਰਹਿੰਦਾ ਹੈ, ਪਰ ਇਸ ਦੇ ਬਾਵਜੂਦ ਵੀ ਇਹ ਲੋਕ ਆਪਣੇ ਹੀ ਮਨੋਰੰਜਨ ਦੇ ਸਾਧਨ ਘੜ ਲੈਂਦੇ ਹਨ। ਇਕ ਵਾਰੀ ਨਵ-ਵਿਆਹੁਤਾ ਜੋੜਾ ਖ਼ੁਸ਼ੀ ਵਿਚ ਨੱਚਣ ਲੱਗ ਪਿਆ ਤਾਂ ਘਰਵਾਲੀ ਕਹਿਣ ਲੱਗੀ ਕਿ ਤੂੰ ਮੈਨੂੰ ਮੋਰ ਵਾਂਗੂੰ ਪੈਲ ਪਾ ਕੇ ਵਿਖਾ। ਜਦੋਂ ਘਰ ਵਾਲਾ ਆਪਣੇ ਪਿਛੇ ਛੱਜ ਬੰਨ੍ਹ ਕੇ ਨੱਚਣ ਲੱਗਾ ਤਾਂ ਨਾਲ ਦੇ ਚੁੱਲ੍ਹੇ ਤੋਂ ਉਸ ਦੇ ਛੱਜ ਨੂੰ ਅੱਗ ਲੱਗ ਗਈ। ਇਸ ਉਤੇ ਉਸ ਦੀ ਘਰਵਾਲੀ ਮੋਰਨੀ ਵਾਂਗੂੰ ਕੂਕਾਂ ਮਾਰਨ ਲੱਗੀ 'ਘਿਆਕੋ ! ਸਾਡਾ ਕਲਹਿਰੀ ਮੋਰ ਮੱਚ ਗਿਆ।

ਇਥੇ ਪੇਂਡੂ ਜੀਵਨ ਦਾ ਇਕ ਪ੍ਰਸੰਗ ਇਹ ਹੈ ਕਿ ਕਿਸੇ ਦੀ ਧੀ ਉਧਲ ਗਈ। ਇਸ ਉਤੇ ਉਸ ਦੀ ਮਾਂ ਰੌਲੀ ਪਾਈ ਜਾਵੇ ਕਿ ਹੋਰ ਤਾਂ ਗੱਲ ਛੱਡੋ; ਮੇਰੀ ਧੀ ਬੜੀ ਸਿਆਣੀ ਸੀ। ਇਸ ਲਈ ਉਹ ਪਹਿਲਾਂ ਹੀ ਕਈ ਦਿਨਾਂ ਤੋਂ ਕਹਿ ਰਹੀ ਸੀ ਕਿ ਆਪਣੇ ਘਰੇ ਹੁਣ ਇਕ ਜੀਅ ਨਹੀਂ ਰਹਿਣਾ।

ਕਿਸੇ ਬੰਦੇ ਦਾ ਐਕਸੀਡੈਂਟ ਹੋ ਗਿਆ, ਉਸ ਦਾ ਦੋਸਤ ਜਦੋਂ ਪਤਾ ਲੈਣ ਗਿਆ ਤਾਂ ਉਹ ਸੋਚੀ ਪੈ ਗਿਆ ਕਿ ਇਹ ਬੰਦਾ ਸਾਰਾ ਤਾਂ ਪਲੱਸਤਰ ਵਿਚ ਮੜ੍ਹਿਆ ਪਿਆ ਹੈ ਤਾਂ ਹੁਣ ਇਸ ਦਾ ਹਾਲ ਕੀ ਪੁੱਛਾਂ? ਖ਼ੈਰ, ਇੰਨੇ ਨੂੰ ਮਰੀਜ਼ ਮਿੱਤਰ ਨੇ ਅੱਖ ਝਪਕੀ ਤਾਂ ਉਸ ਦਾ ਹਮਦਰਦ ਬੇਲੀ ਕਹਿਣ ਲੱਗਾ ਕਿ ਚਲੋ ਸ਼ੁੱਕਰ ਹੈ ਅੱਖ ਤਾਂ ਬਚੀ।

ਕੋਈ ਬੁੱਢਾ ਅੱਖਾਂ ਵਾਲੇ ਡਾਕਟਰ ਕੋਲ ਗਿਆ ਤਾਂ ਡਾਕਟਰ ਪੁੱਛਣ ਲੱਗਾ ਕਿ ਬਾਬਾ ਤੇਰੀ ਨੇੜੇ ਦੀ ਨਜ਼ਰ ਕਮਜ਼ੋਰ ਹੈ ਕਿ ਦੂਰ ਦੀ। ਇਸ ਉਤੇ ਬਾਪੂ ਕਹਿਣ ਲੱਗਾ ਕਿ ਡਾਕਦਾਰਾ ਇਹ ਸਾਲੀ ਸਾਲੀ ਨਜ਼ਰ ਵੀ ਦੋ ਤਰ੍ਹਾਂ ਦੀ ਹੁੰਦੀ ਹੈ? ਇੰਨੇ ਨੂੰ ਡਾਕਟਰ ਸਾਹਿਬ ਨੇ ਲੈਂਜ਼ ਲਾ ਕੇ ਉਸ ਨੂੰ ਪੁੱਛਿਆ ਕਿ ਤੈਨੂੰ ਮੈਂ ਕਿਵੇਂ ਦਿਸਦਾ ਹਾਂ ਤਾਂ ਉਸ ਨੇ ਕਿਹਾ ਕਿ ਤੂੰ ਤਾਂ ਮੈਨੂੰ ਧੁੰਦਲਾ ਜਿਹਾ ਦਿਸਦਾ ਹੈਂ। ਫਿਰ ਡਾਕਟਰ ਨੇ ਕਿਹਾ ਕਿ ਬਾਬਾ ਬਾਹਰ ਦੇਖ ਕੇ ਦੱਸ ਤਾਂ ਬਾਬੇ ਦੀਆਂ ਬਾਛਾਂ ਹੀ ਖਿੜ ਗਈਆਂ ਕਿ ਭਾਈ ਬਾਹਰ ਤਾਂ ਬਲਾ ਹੀ ਸੋਹਣੀ ਕੁੜੀ ਤੁਰੀ ਜਾਂਦੀ ਹੈ। ਜ਼ਾਹਿਰ ਹੈ ਕਿ ਪੇਂਡੂ ਸਮਾਜ ਦੇ ਹਾਸੇ ਆਪਣੇ ਆਪ ਵਿਚ ਹੀ ਅਨੋਖੇ ਤੇ ਨਿਵੇਕਲੇ ਹੀ ਹੁੰਦੇ ਹਨ।

ਇਕ ਡਾਕਟਰ ਨੇ ਗਲਤੀ ਨਾਲ ਕਿਸੇ ਬਾਬੇ ਦੇ ਇਕ ਦੀ ਥਾਂ ਦੋ ਦੰਦ ਕੱਢ ਦਿੱਤੇ। ਇਸ 'ਤੇ ਬਾਬਾ ਕਹਿਣ ਲੱਗਾ ਕਿ ਕੀੜਾ ਤਾਂ ਇਕ ਜਾੜ੍ਹ ਨੂੰ ਲੱਗਿਆ ਸੀ, ਪਰ ਤੂੰ ਮੇਰੀਆਂ ਦੋਵੇਂ ਜਾੜ੍ਹਾਂ ਕਿਉਂ ਕੱਢ ਦਿੱਤੀਆਂ ਹਨ। ਡਾਕਟਰ ਨੇ ਜਵਾਬ ਦਿੱਤਾ ਕਿ ਮੈਂ ਨਾਲ ਦੀ ਜਾੜ੍ਹ ਇਸ ਲਈ ਕੱਢੀ ਹੈ ਕਿ ਕੀੜਾ ਇਸ ਜਾੜ੍ਹ 'ਤੇ ਬੈਠ ਕੇ ਦੂਜੀ ਜਾੜ੍ਹ ਨੂੰ ਖਾਂਦਾ ਸੀ।

ਕਿਸੇ ਹੋਟਲ ਵਿਚ ਬੇਬੇ ਤੇ ਬਾਪੂ ਰੋਟੀ ਖਾ ਰਹੇ ਸਨ ਤੇ ਉਨ੍ਹਾਂ ਕੋਲ ਇਕੋ ਹੀ ਡੈਂਚਰ ਸੀ। ਜਦੋਂ ਉਨ੍ਹਾਂ ਵਿਚੋਂ ਇਕ ਜਣਾ ਖਾਂਦਾ ਸੀ ਤਾਂ ਦੂਜਾ ਉਸ ਵੱਲ ਵੇਖੀ ਜਾਂਦਾ ਸੀ। ਇਸ ਉਤੇ ਬਹਿਰਾ ਹੈਰਾਨ ਹੋ ਕੇ ਪੁੱਛਣ ਲੱਗਾ ਕਿ ਇਹ ਮਾਜਰਾ ਕੀ ਹੈ ਤਾਂ ਉਨ੍ਹਾਂ ਨੇ ਦੱਸਿਆ ਕਿ ਵੀਰ ਇਹ ਸਾਡੀ ਮਜਬੂਰੀ ਹੈ ਸਾਡੇ ਕੋਲ ਦੰਦਾਂ ਦਾ ਪੀੜ੍ਹ ਇਕੋ ਹੀ ਹੈ।

ਇਉਂ ਹੀ ਨਿਰਛਲ ਹਾਸੇ ਤੇ ਤਮਾਸ਼ੇ ਤਾਂ ਪੇਂਡੂ ਸਮਾਜ ਵਿਚ ਆਮ ਹੀ ਹੁੰਦੇ ਰਹਿੰਦੇ ਹਨ। ਬਾਈ ਭਾਗ ਸਿੰਘ ਦੇ ਬਾਪੂ ਜੀ ਰੋਜ਼ ਹੀ ਸ਼ਾਮ ਨੂੰ ਅਧੀਆ-ਪਊਆ ਸ਼ਰਾਬ ਪੀਂਦੇ ਸਨ। ਇਕ ਦਿਨ ਭਾਈ ਭਾਗ ਨੇ ਆਪਣੇ ਜ਼ਖਮ 'ਤੇ ਲਾਉਣ ਵਾਸਤੇ ਥੋੜੀ ਜਿਹੀ ਸ਼ਰਾਬ ਮੰਗੀ ਤਾਂ ਉਸ ਨੂੰ ਜਵਾਬ ਮਿਲਿਆ ਕਿ ਸ਼ਰਾਬ ਤਾਂ ਮੁੱਕ ਗਈ ਹੈ। ਸਾਡਾ ਬਾਈ ਹਰਖ ਵਿਚ ਬੋਲਿਆ ਕਿ 'ਆਪ ਤਾਂ ਨਿੱਤ ਪੀਂਦਾ ਹੈ, ਬਸ ਮੇਰੇ ਫੱਟ 'ਤੇ ਲਾਉਣ ਵੇਲੇ ਦਾਰੂ ਮੁੱਕ ਗਈ ਹੈ।' ਦੋਨਾਂ ਵਿਚ ਤਕਰਾਰ ਵਧਣ ਤੇ ਬਾਪੂ ਜੀ ਨੇ ਬੰਦੂਕ ਚੁੱਕ ਲਈ। ਬਾਈ ਭਾਗ ਸਿੰਘ ਭੱਜ ਕੇ ਗਵਾਂਢੀਆਂ ਦੇ ਘਰੇ ਜਾ ਵੜਿਆ ਤਾਂ ਅੱਗੋਂ ਰੌਲਾ ਪੈ ਗਿਆ ਕਿ 'ਭਾਗ ਸਿੰਹਾਂ ਕੀ ਦੀਂਹਦਾ ਨਹੀਂ ਕਿ ਅੱਗੇ ਮਹਾਰਾਜ ਖੁੱਲ੍ਹਿਆ ਹੈ ਤੇ ਤੂੰ ਸਣੇ ਜੋੜੀ ਮੂੰਹ ਚੱਕੀ ਆਉਨੈ।' ਬਾਈ ਭਾਗ ਸਿਹੁੰ ਸਹਿਜੇ ਹੀ ਕਹਿਣ ਲੱਗਾ ਕਿ 'ਮੈਂ ਕੀ ਕਰਾਂ ਸਾਡੇ ਘਰੇ ਬਾਪੂ ਜੀ ਖੁੱਲ੍ਹਿਆ ਫਿਰਦਾ ਹੈ।'

ਇਥੇ ਇਹ ਗੱਲ ਬਹੁਤ ਹੀ ਸੰਜੀਦਗੀ ਨਾਲ ਵਿਚਾਰਨ ਵਾਲੀ ਹੈ ਕਿ ਹਾਸੇ-ਖ਼ੁਸ਼ੀਆਂ ਦਾ ਆਲਮ ਤਾਂ ਤੁਹਾਡੇ ਹਰ ਪਾਸੇ ਪਸਰਿਆ ਹੋਇਆ ਹੈ; ਬਸ ਤੁਹਾਡੇ ਕੋਲ ਵੇਖਣ ਵਾਲੀ ਅੱਖ ਤੇ ਮਹਿਸੂਸ ਕਰਨ ਵਾਲੀ ਖ਼ੁਸ਼-ਤਬਾ ਤਬੀਅਤ ਚਾਹੀਦੀ ਹੈ।

ਇਸ ਤਰ੍ਹਾਂ ਜਦੋਂ ਸਭਿਆਚਾਰਿਕ ਪੱਖੋਂ ਤੇ ਖ਼ਾਸ ਕਰਕੇ ਖ਼ੁਸ਼ੀਆਂ-ਖੇੜਿਆਂ ਦੇ ਸਬੰਧ ਵਿਚ ਬਦਰੰਗ ਹੋ ਰਹੇ ਪੰਜਾਬੀ ਸਭਿਆਚਾਰ ਦੀ ਗਲ ਚਲਦੀ ਹੈ ਤਾਂ ਅਸੀਂ ਬੇਸ਼ੱਕ ਸਾਰੇ ਹੀ ਚਿੰਤਾਤੁਰ ਤਾਂ ਜਾਪਦੇ ਹਾਂ, ਪਰ ਇਸ ਸਬੰਧ ਵਿਚ ਕੋਈ ਕੁਝ ਵੀ ਨਹੀਂ ਕਰ ਰਿਹਾ। ਇਸ ਦੇ ਉਲਟ ਸਗੋਂ ਸਾਡੇ ਸਮਾਜ ਦਾ ਰੱਜਿਆ-ਪੁੱਜਿਆ ਤੇ ਖਾਂਦਾ-ਪੀਂਦਾ ਵਰਗ ਤਾਂ ਇਸ ਪਾਸਿਉਂ ਬਿਲਕੁਲ ਹੀ ਬੇਖ਼ਬਰ ਹੁੰਦਾ ਜਾ ਰਿਹਾ ਹੈ। ਬੇਸ਼ੱਕ ਉਪਰੋਂ-ਉਪਰੋਂ ਤਾਂ ਅਸੀਂ ਖ਼ੁਸ਼-ਪ੍ਰਸੰਗ ਹੋਣ ਦਾ ਨਾਟਕੀ ਜਿਹੇ ਢਕਵੰਜ ਰਚਦੇ ਰਹਿੰਦੇ ਹਾਂ, ਪਰ ਇਹ 'ਅੰਦਰੋਂ ਪੈਣ ਕੜਵੱਲਾਂ ਤੇ ਉਪਰੋਂ ਬੰਸਰੀ ਵਾਲੇ ਨਾਲ ਗੱਲਾਂ' ਵਾਲੀ ਗੱਲ ਹੀ ਬਣੀ ਪਈ ਹੈ।

ਦਰਅਸਲ, ਸਾਡਾ ਇਹ ਸਮਾਜਿਕ ਤੰਤਰ-ਮੰਤਰ ਕੁਝ ਇਉਂ ਜਿਹੇ ਬਣਿਆ ਪਿਆ ਹੈ ਕਿ ਅਸੀਂ ਸਾਰੇ ਜਿਊਣ ਦੀ ਇੱਛਾ ਤਾਂ ਕਰਦੇ ਹਾਂ, ਪਰ ਸਾਨੂੰ ਜਿਊਣ ਦੀ ਜਾਚ ਨਹੀਂ

ਹੈ; ਜਿਸ ਕਾਰਨ ਸਾਨੂੰ ਸਭ ਨੂੰ ਜਿਊਣ ਦਾ ਫਿਕਰ ਘੁਣ ਵਾਂਗੂੰ ਖਾ ਰਿਹਾ ਹੈ। ਫਿਰ ਅਸੀਂ ਸਾਰੇ ਖ਼ੁਸ਼ੀ ਤਾਂ ਚਾਹੁੰਦੇ ਹਾਂ, ਪਰ ਖ਼ੁਸ਼ ਹੋਣਾ ਨਹੀਂ ਜਾਣਦੇ। ਇਉਂ ਅਸੀਂ ਖ਼ੁਸ਼ੀ ਦਾ ਮਾਹੌਲ ਕਦੇ ਘਟ ਹੀ ਸਿਰਜਦੇ ਹਾਂ, ਪਰ ਫਿਰ ਵੀ 'ਸੁਖ-ਅਨੰਦ' ਅਵਸਥਾ ਦੁਨੀਆਂ ਦੇ ਬਜ਼ਾਰਾਂ ਵਿਚ ਭਾਲਦੇ ਫਿਰਦੇ ਹਾਂ।

ਇਸ ਵਾਸਤੇ ਇਹ ਜ਼ਾਹਿਰਾ-ਸੱਚ ਹੈ ਕਿ ਅੱਜ ਕੱਲ੍ਹ ਖ਼ੁਸ਼ੀ ਜੇ ਕਿਤੇ ਲੱਭਦੀ ਹੈ ਤਾਂ ਗਰੀਬ ਦੀ ਕੁੱਲੀ ਵਿਚੋਂ ਲੱਭਦੀ ਹੈ, ਜਿੱਥੇ ਗਰੀਬ ਨੂੰ ਕੁਝ ਬਹੁਤਾ ਗੁਆਉਣ ਦਾ ਡਰ ਨਹੀਂ ਹੁੰਦਾ। ਸਗੋਂ ਉਸ ਕੋਲ ਸਬਰ-ਸੰਤੋਖ ਹੁੰਦਾ ਹੈ, ਜਿਸ ਨੂੰ ਕਿ ਕੋਈ ਚੋਰ ਸੰਨ੍ਹ ਨਹੀਂ ਲਾ ਸਕਦਾ। ਫਿਰ ਉਸ ਕੋਲ ਪੀਪੇ ਦੇ ਆਟੇ ਤੋਂ ਇਲਾਵਾ ਜੋ ਕੁਝ ਥੋੜ੍ਹਾ-ਬਹੁਤਾ ਹੁੰਦਾ ਹੈ ਤਾਂ ਉਹ ਅਕਾਲ ਪੁਰਖਿ ਦਾ ਸ਼ੁਕਰਾਨਾ ਕਰਦਾ ਹੋਇਆ, ਬਸ ਸ਼ਾਮ ਨੂੰ ਉਹ ਹੀ ਪਕਾ-ਖਾ ਕੇ ਉਦਰ ਪੂਰਤੀ ਕਰ ਲੈਂਦਾ ਹੈ। ਇਸ ਉਪਰੰਤ ਉਹ ਆਪਣੇ ਦੁੱਖਾਂ -ਤਕਲੀਫ਼ਾਂ ਨੂੰ ਭੁਲਾ ਕੇ ਮਨੋਰੰਜਨ ਵਾਸਤੇ ਆਪਣਾ ਖਾਲੀ ਪੀਪਾ ਖੜਕਾਉਂਦਾ-ਵਜਾਉਂਦਾ ਹੋਇਆ ਢੋਲੇ ਦੀਆਂ ਲਾਉਂਦਾ ਫਿਰਦਾ ਹੈ।

ਇਹ ਨਜ਼ਾਰਾ ਸਾਡੇ ਵਿਕਾਸ ਦੀਆਂ ਪ੍ਰਤੀਕ ਸੜਕਾਂ ਤੇ ਇਮਾਰਤਾਂ ਬਣਾਉਣ ਵਾਲੇ ਮਜ਼ਦੂਰਾਂ ਜਾਂ ਖੇਤੀ ਤੇ ਸਨਅਤੀ ਕਾਮਿਆਂ ਦੀਆਂ ਝੌਂਪੜੀਆਂ ਵਿੱਚ ਵੇਖਣ ਨੂੰ ਮਿਲਦਾ ਹੈ। ਇਹ ਗਰੀਬ ਲੋਕ ਰਾਤ ਨੂੰ ਇਲਾਹੀ ਜਿਹੇ ਸਬਰ ਦੇ ਰੰਗ ਵਿੱਚ ਰੰਗੇ ਹੁੰਦੇ ਹਨ। ਉਦੋਂ ਇਹ ਲੋਕ ਆਪਣੇ ਮੁਸ਼ੱਕਤ ਭਰੇ ਜੀਵਨ ਨੂੰ ਭੁੱਲ-ਭੁੱਲਾ ਕੇ ਬਸ ਦੁਨੀਆਂ ਤੋਂ ਬੇਖ਼ਬਰ ਹੋ ਕੇ ਥਾਲੀਆਂ-ਕੌਲੀਆਂ ਨੂੰ ਹੀ ਖੜਤਾਲਾਂ ਤੇ ਛੈਣੇ ਬਣਾ ਲੈਂਦੇ ਹਨ ਅਤੇ ਇਉਂ ਆਪਣੀ ਖ਼ੁਸ਼ੀ ਦਾ ਪ੍ਰਗਟਾਵਾ ਕਰਦੇ ਹਨ।

ਅੱਜ ਦੀਆਂ ਸਮਾਜਿਕ ਤੇ ਆਰਥਿਕ ਪ੍ਰਸਥਿਤੀਆਂ ਵਿਚ ਕੋਈ ਸ਼ੱਕ ਨਹੀਂ ਕਿ ਗਰੀਬੀ ਰੇਖਾ ਤੋਂ ਹੇਠਾਂ ਰਹਿੰਦੇ ਕਰੋੜਾਂ ਲੋਕਾਂ ਨੂੰ ਤਾਂ ਜ਼ਿੰਦਗੀ ਦੇ ਤਲਖ਼ ਤਜਰਬਿਆਂ ਨੇ ਅਰਦਾਸਾਂ ਤੇ ਇੱਛਾਵਾਂ ਹੀ ਭੁਲਾ ਰੱਖੀਆਂ ਹਨ। ਪਰ ਇਸ ਦੇ ਬਾਵਜੂਦ ਵੀ ਉਹ ਲੋਕ ਜਦੋਂ ਕਿਤੇ ਰੱਬ ਤੋਂ ਕੁਝ ਮੰਗਦੇ ਹਨ ਤਾਂ ਸਰਬੱਤ ਦਾ ਭਲਾ ਹੀ ਮੰਗਦੇ ਹਨ। ਇਸ ਪ੍ਰਥਾਇ ਬੜੇ ਅਫ਼ਸੋਸ ਦੀ ਗੱਲ ਤਾਂ ਇਹ ਹੈ ਕਿ ਸਾਡੇ ਜੀਵਨ ਵਿਚ ਵਧ ਰਹੇ ਸੁਆਰਥ ਤੇ ਭ੍ਰਿਸ਼ਟਾਚਾਰ ਨੇ ਤਕਰੀਬਨ ਸਾਨੂੰ ਸਭ ਨੂੰ ਹੀ ਸਰਬੱਤ ਦੇ ਭਲੇ ਦੀ ਅਰਦਾਸ ਭੁਲਾ ਦਿੱਤੀ ਹੈ। ਅੱਜ ਜੇ ਕੋਈ ਸਰਬੱਤ ਦੇ ਭਲੇ ਦੀ ਗਲ ਤਾਂ ਇਕ ਪਾਸੇ ਰਹੀ ; ਸਗੋਂ ਜੇ ਕੋਈ ਰੱਬ ਨੂੰ ਹੀ ਭੁਲਿਆ ਹੈ ਤਾਂ ਉਹ ਸਾਡੇ ਸਮਾਜ ਦਾ ਹੰਕਾਰਿਆ ਤੇ ਆਫ਼ਰਿਆ ਹੋਇਆ ਮਾੜਾ ਅਨਸਰ ਤੇ ਅਮੀਰ ਵਰਗ ਹੀ ਹੈ।

ਸਿਤਮ ਇਹ ਹੈ ਕਿ ਗਰੀਬ ਲੋਕਾਂ ਨੂੰ ਖੁਸ਼ ਵੇਖ ਕੇ ਅੱਜ ਦਾ ਅਮੀਰ ਵਰਗ, ਅੱਜ ਦਾ ਮੋਹਤਬਰ-ਮੁਰਾਤਬੇਦਾਰ, ਅੱਜ ਦਾ ਬੁੱਧੀਜੀਵੀ ਵਰਗ ਤੇ ਗੱਲ ਕੀ, ਅੱਜ ਦਾ ਅਮੂਮਨ ਹਰ ਸ਼ਖਸ ਜੋ ਕਿ ਵਿਖਾਵੇ ਦੀ ਵਡਿਆਈ ਦੀ ਲਾਲਸਾ ਪਾਲ ਰਿਹਾ ਹੈ; ਉਹ ਸਭ ਗਰੀਬਾਂ

ਦੇ ਸਬਰ-ਸੰਤੁਸ਼ਟੀ ਵਾਲੇ ਜੀਵਨ ਤੋਂ ਸਬਕ ਲੈ ਕੇ ਆਪਣੀ ਮਾਨਸਿਕ ਦਸ਼ਾ ਸੰਵਾਰਨ ਦੀ ਬਜਾਏ ਆਪਣੇ ਮੱਥੇ 'ਤੇ ਦੋ-ਚਾਰ ਹੋਰ ਤਿਊੜੀਆਂ ਚਾੜ੍ਹ ਲੈਂਦਾ ਹੈ। ਆਮ ਤੌਰ 'ਤੇ ਅਮੀਰ ਲੋਕ ਜਦੋਂ ਬੇਮਤਲਬ ਹੀ ਗਰੀਬਾਂ ਨੂੰ ਪਾਣੀ ਪੀ-ਪੀ ਕੇ ਕੋਸਦੇ ਹਨ ਤਾਂ ਇਉਂ ਮਹਿਸੂਸ ਹੁੰਦਾ ਹੈ ਕਿ ਜਿਵੇਂ ਅਮੀਰ ਤਬਕਾ ਇਸ ਅਣਹੋਏ ਜਿਹੇ ਗਰੀਬ ਸਮਾਜ ਦੇ ਬਾਰੇ ਕਹਿ ਰਿਹਾ ਹੋਵੇ ਕਿ ਇਹ ਗਰੀਬ ਲੋਕ ਸਮਾਜ ਦੇ ਸੰਗੀਨ ਤੇ ਗਮਗੀਨ ਮਾਹੌਲ ਵਿਚ ਕਿਉਂ ਐਵੈਂ ਹੀ ਵਾਧੂ ਖ਼ੁਸ਼ੀਆਂ ਵਾੜ ਰਹੇ ਹਨ।

ਇਸ ਪ੍ਰਸੰਗ ਵਿਚ ਸਾਡੇ ਚੇਤੰਨ ਤੇ ਬੌਧਿਕ ਵਿਕਾਸ ਦੇ ਅਲੰਬਰਦਾਰ ਬੁੱਧੀਜੀਵੀ ਵਰਗ ਦਾ ਵੀ ਇਹੋ-ਜਿਹਾ ਹਾਲ ਹੀ ਹੈ। ਖ਼ਾਸ ਕਰਕੇ ਹੁਣ ਜਦੋਂ ਤੋਂ ਵੇਦਾਂਤ ਦੀ ਥਾਂ ਮਾਇਆਵਾਦ ਆ ਗਿਆ ਹੈ ਤਾਂ ਮੱਥੇ ਦੀਆਂ ਰੇਖਾਵਾਂ ਦੀ ਥਾਂ ਲਕੀਰਾਂ ਤੇ ਤਿਊੜੀਆਂ ਨੇ ਲੈ ਲਈ ਹੈ। ਹੁਣ ਤਾਂ ਮੱਥੇ ਦੀਆਂ ਲਕੀਰਾਂ ਹੀ ਸਾਡੇ ਸਭ ਦੇ ਭਾਗ ਦੀ ਪਹਿਚਾਣ ਬਣ ਗਈਆਂ ਹਨ। ਇਨ੍ਹਾਂ ਲਕੀਰਾਂ ਦੀ ਭਰਮਾਰ ਤੋਂ ਇੰਝ ਜਾਪਦਾ ਹੈ ਕਿ ਜਿਵੇਂ ਇਹ ਸਾਡਾ ਮੱਥਾ ਨਾ ਹੋਵੇ, ਸਗੋਂ ਬਠਿੰਡੇ ਦਾ ਰੇਲਵੇ ਜੰਕਸ਼ਨ ਹੋਵੇ।

ਬਸ ਅਸੀਂ ਸਾਰੇ ਹੀ ਇਕ ਚੁੱਪ ਜਿਹੀ ਗੰਭੀਰਤਾ ਨੂੰ ਇਉਂ ਗਲ ਨਾਲ ਲਾ ਕੇ ਵਿਚਰਦੇ ਹਾਂ ਕਿ ਸਾਡੇ ਮੱਥੇ ਦੀਆਂ ਤਿਊੜੀਆਂ ਤੋਂ ਇੱਕ ਘੁਟਣ ਤੇ ਪ੍ਰੇਸ਼ਾਨੀ ਜਿਹੀ ਦਾ ਅਹਿਸਾਸ ਪੈਦਾ ਹੋਵੇ ਅਤੇ ਦੇਖਣ ਵਾਲਿਆਂ ਨੂੰ ਇਉਂ ਲੱਗੇ ਕਿ ਵਿਅਕਤੀ-ਵਿਸ਼ੇਸ਼ਾਂ ਦੇ ਮੂੰਹ ਵਿਚ ਹਰ ਵੇਲੇ ਹਰੀ ਮਿਰਚ ਦੀ ਕੁੜੱਤਣ ਦਾ ਹੋਣਾ ਲਾਜ਼ਮੀ ਹੈ।

ਹੁਣ ਤਾਂ ਸਾਡੀ ਹਾਲਤ ਇੱਥੋਂ ਤੱਕ ਜਾ ਪਹੁੰਚੀ ਹੈ ਕਿ ਮਨੋ-ਵਿਗਿਆਨੀ ਤੇ ਡਾਕਟਰ ਅਜਿਹੇ ਸੱਜਣਾਂ ਨੂੰ ਪਹਿਲਾ ਸੁਆਲ ਇਹ ਪੁੱਛਦੇ ਹਨ ਕਿ ਜਨਾਬ ਕੀ ਤੁਹਾਨੂੰ ਪਹਿਲਾਂ ਕਬਜ਼ ਹੋਈ ਸੀ ਕਿ ਜਿਸ ਕਾਰਨ ਤੁਹਾਡੇ ਮੱਥੇ ਦੀਆਂ ਤਿਊੜੀਆਂ ਉਭਰੀਆਂ ਹਨ ਅਤੇ ਜਾਂ ਫਿਰ ਤੁਹਾਡੀਆਂ ਤਿਊੜੀਆਂ ਪਿਛੇ ਗੁੱਝੇ ਕਾਰਨਾਂ ਕਰਕੇ ਤੁਹਾਨੂੰ ਕਬਜ਼ ਰਹਿੰਦੀ ਹੈ। ਅਜਿਹੇ ਕਈ ਸੱਜਣ ਹੁੰਦੇ ਹਨ ਕਿ ਜਿਨ੍ਹਾਂ ਨੂੰ ਅੱਜ ਤੱਕ ਕਿਸੇ ਨੇ ਕਦੇ ਹੱਸਦੇ ਨਹੀਂ ਵੇਖਿਆ। ਸਗੋਂ ਲੋਕ ਅਜਿਹੇ ਸੱਜਣਾਂ ਬਾਰੇ ਸੱਚੀਆਂ ਹੀ ਸ਼ਰਤਾਂ ਲਾਉਂਦੇ ਹਨ ਕਿ ਉਨ੍ਹਾਂ ਦੇ ਤਾਂ ਟੱਬਰ ਨੂੰ ਵੀ ਕਿਸੇ ਨੇ ਕਦੇ ਹੱਸਦੇ ਨਹੀਂ ਵੇਖਿਆ।

ਅੱਜ ਤੱਕ ਜਿਵੇਂ ਇਹ ਭੰਬਲਭੂਸਾ ਪਿਆ ਹੋਇਆ ਹੈ ਕਿ ਪਹਿਲਾਂ ਕੀ ਮੁਰਗੀ ਆਈ ਸੀ ਕਿ ਆਂਡਾ ਆਇਆ ਸੀ। ਬਿਲਕੁਲ ਉਸ ਤਰ੍ਹਾਂ ਹੀ ਅਜਿਹੀ ਬਿਮਾਰ-ਮਾਨਸਿਕਤਾ ਦੇ ਸੱਜਣਾਂ ਕੋਲ ਡਾਕਟਰਾਂ ਦੇ ਸਵਾਲ ਦਾ ਕੋਈ ਜਵਾਬ ਨਹੀਂ ਹੁੰਦਾ। ਨਿਰਸੰਦੇਹ ਇਨ੍ਹਾਂ ਬੇ ਮਤਲਬ ਫ਼ਿਕਰਾਂ ਦੇ ਮਾਰੇ ਬੰਦਿਆਂ ਦੇ ਮਰਜ਼ ਦੀ ਦਵਾ ਬਸ ਆਪਣੇ ਤੋਂ ਹੇਠਾਂ ਕਰੋੜਾਂ ਗਰੀਬ ਲੋਕਾਂ ਕੋਲੋਂ ਮਿਲ ਸਕਦੀ ਹੈ, ਜਿਹੜੇ ਕਿ ਫ਼ੱਕਰਗੀਰੀ ਵਿਚ ਰਹਿੰਦੇ ਵੀ ਇਨ੍ਹਾਂ ਨੂੰ ਹਮਦਰਦੀ ਵਜੋਂ ਇਹ ਕਹਿ ਸਕਣ ਕਿ : "ਆ ਮੈਂ ਤੇਰੇ ਮੱਥੇ ਤੇ ਲਿਖ ਦਿਆਂ ਆਪਣੀ ਤਕਦੀਰ; ਤਾਂ ਕਿ ਤੇਰੇ ਹੌਕਿਆਂ-ਹਾਵਿਆਂ ਦੀ ਤਾਬ ਮੱਠੀ ਪੈ ਜਾਵੇ।"

ਜਦੋਂ ਅਜਿਹੀ ਗਹਿਰ-ਗੰਭੀਰ ਚੁੱਪ ਦੇ ਘਾਇਲ ਇਹ ਚੁਪੀਤੜੇ ਸੱਜਣ ਆਪਣੇ ਦੋਸਤਾਂ-ਮਿੱਤਰਾਂ ਨਾਲ ਹੱਸਣ ਤੇ ਖੁਸ਼ੀਆਂ ਸਾਂਝੀਆਂ ਕਰਨ ਤੋਂ ਪੱਛੜ ਜਾਂਦੇ ਹਨ ਤਾਂ ਫਿਰ ਇਹ ਇਕ ਸਮਾਜਿਕ ਕਰੀਨੇ "ਸਾਈਲੈਂਸ ਇਜ਼ ਗੋਲਡਨ" ਭਾਵ ਇੱਕ ਚੁੱਪ ਸੌ ਸੁੱਖ ਦਾ ਸਹਾਰਾ ਲੈਂਦੇ ਹਨ। ਜਦੋਂ ਕਿ ਸੱਚ ਤਾਂ ਇਹ ਹੈ ਕਿ 'ਇੱਕ ਚੁੱਪ ਸੌ ਸੁੱਖ' ਦੀ ਕਹਾਵਤ ਵਾਲੀ ਸੰਜੀਦਗੀ ਉਥੇ ਢੁਕਦੀ ਹੈ ਕਿ ਜਦੋਂ ਕੋਈ ਆਦਮੀ ਕਿਤੇ ਮੂਰਖ-ਮੰਡਲੀ ਵਿੱਚ ਫਸ ਜਾਵੇ; ਨਾ ਕਿ ਬੰਦਾ ਹਰ ਸਮੇਂ ਦੰਦਾਂ ਥੱਲੇ ਇਉਂ ਜੀਭ ਦੇਈ ਰੱਖੇ ਕਿ ਜਿਵੇਂ ਦੰਦਲ ਪਈ ਹੋਵੇ। ਬੱਸ ਬਹੁਤੇ ਬੰਦੇ ਤਾਂ ਮੂੰਹ ਵਿਚ ਬਿਨਾਂ ਮਤਲਬ ਹੀ ਕੌੜੀ ਮਿਰਚ ਪਾਈ ਫਿਰਦੇ ਹਨ ਤੇ ਕੁੜੱਤਣ ਨਾਲ ਭਰੇ ਕੌੜਾ ਹੀ ਬੋਲਦੇ ਹਨ।

ਵੈਸੇ ਇਹ ਵੀ ਕੁਦਰਤ ਦੀ ਵਿਡੰਬਣਾ ਹੀ ਹੈ ਕਿ ਪਹਿਲੀ ਗੱਲ ਤਾਂ ਹਰ ਕਿਸੇ ਨੂੰ ਹੱਸਣਾ ਨਹੀਂ ਆਉਂਦਾ ਤੇ ਫਿਰ ਹੋਰ ਵੀ ਥੋੜ੍ਹੇ ਲੋਕਾਂ ਵਿਚ ਹੱਸਣ ਦੀ ਰਮਜ਼ ਤੇ ਤਨਜ਼ ਨੂੰ ਸਮਝਣ ਦੀ ਤੌਫ਼ੀਕ ਹੁੰਦੀ ਹੈ। ਇਸ ਪ੍ਰਥਾਇ ਮਸ਼ਹੂਰ ਹੈ ਕਿ ਇਕ ਵਾਰੀ ਚਿੜੀਅਘਰ ਵਿਚ ਸਾਰੇ ਜਾਨਵਰ ਹੱਸ ਰਹੇ ਸਨ ਤੇ ਇਕ 'ਮਸਤ-ਮੌਲਾ' ਜਿਹਾ ਜਾਨਵਰ ਚੁੱਪ ਕਰ ਕੇ ਖੜ੍ਹਾ ਸੀ। ਦੂਜੇ ਦਿਨ ਸਾਰੇ ਜਾਨਵਰ ਚੁੱਪ ਖੜ੍ਹੇ ਸਨ ਤਾਂ ਉਹ ਗਧੀੜ ਹੱਸੀ ਜਾ ਰਿਹਾ ਸੀ। ਪੁੱਛਣ 'ਤੇ ਪਤਾ ਲੱਗਾ ਕਿ ਕੱਲ੍ਹ ਵਾਲੀ ਹਾਸੇ ਦੀ ਗੱਲ ਉਸ ਨੂੰ ਅੱਜ ਸਮਝ ਆਈ ਸੀ।

**ਅਫਸਰੀ ਤਬਕੇ ਸਬੰਧੀ ਮਖੌਲੀ ਤਵੇ-ਟੋਟਕੇ** :

ਬੇਸ਼ੱਕ ਬਹੁਤ ਸਾਰੇ ਅਫਸਰ ਆਪਣੀ ਜਨਾਬੀ ਦੇ ਨਸ਼ੇ ਵਿਚ ਅਕਸਰ ਹੀ ਭੁੱਲ ਜਾਂਦੇ ਹਨ ਕਿ ਉਹ ਪੇਂਡੂ ਸਮਾਜ ਜਾਂ ਗਰੀਬ ਵਰਗ ਨਾਲ ਸਬੰਧਤ ਹਨ। ਫਿਰ ਵੀ ਕਿਤੇ ਨਾ ਕਿਤੇ ਅਜਿਹੇ ਅਫਸਰ ਵੀ ਮਿਲ ਜਾਂਦੇ ਹਨ ਕਿ ਜਿਹੜੇ ਆਪਣੀਆਂ ਜੜ੍ਹਾਂ ਨੂੰ ਨਹੀਂ ਭੁੱਲਦੇ ਤੇ ਉਹ ਆਪਣੇ ਲੋਕਾਂ ਨਾਲ ਜੁੜੇ ਰਹਿੰਦੇ ਹਨ। ਇਸ ਲਈ ਉਨ੍ਹਾਂ ਦਾ ਖੇਡਣ-ਮੱਲਣ ਦਾ ਸੁਭਾਅ ਵੀ ਬਣਿਆ ਰਹਿੰਦਾ ਹੈ ਤੇ ਉਨ੍ਹਾਂ ਦੀ ਅੰਤਰੀਵ ਖੁਸ਼ੀ ਸਰਕਾਰੀ ਸਾੜਿਆਂ ਤੇ ਹੌਕੇ-ਹਾਵਿਆਂ ਦੇ ਬਾਵਜੂਦ ਵੀ ਬਰਕਰਾਰ ਰਹਿੰਦੀ ਹੈ, ਜਿਸ ਕਰਕੇ ਅੰਤ ਨੂੰ ਉਹ ਆਪਣੀ ਧਰਤੀ ਤੇ ਆਪਣੇ ਲੋਕਾਂ ਦੇ ਜ਼ਿਆਦਾ ਮਦਦਗਾਰ ਸਾਬਿਤ ਹੁੰਦੇ ਹਨ।

ਫਿਰ ਵੀ ਹਾਸੇ-ਖੇੜੇ ਦੇ ਪੱਖੋਂ ਅਜਿਹੇ ਮੀਸਣੇ, ਝਪੀਟਵਟ ਤੇ ਦੰਦ-ਜੁੜੇ ਅਫਸਰਾਂ ਦੀ ਕਮੀ ਨਹੀਂ ਹੈ, ਜੋ ਹਰ ਵੇਲੇ ਬਿਨਾਂ ਮਤਲਬ ਦੰਦ-ਕਰੀਚਦੇ ਰਹਿੰਦੇ ਹਨ, ਪਰ ਕਿਤੇ ਨਾ ਕਿਤੇ 'ਹਾਸੇ ਵਿਰੋਧੀ' ਇਸ ਤਬਕੇ ਵਿਚ ਵੀ ਇਨ੍ਹਾਂ ਦੀ ਭੱਦਰਕਾਰੀ ਤੇ ਹਾਸੋ-ਹੀਣੀ ਕਾਰਵਾਈ ਸਬੰਧੀ ਮਖੌਲੀ ਤਵੇ ਤੇ ਟੋਟਕੇ ਅਜਿਹੇ ਬਣ ਜਾਂਦੇ ਹਨ ਕਿ ਬੇਮੁਹਾਰੇ ਹੀ ਹਾਸੇ ਦੇ ਫੁਵਾਰੇ ਫੁਟ ਪੈਂਦੇ ਹਨ।

ਇਸ ਪ੍ਰਥਾਇ ਇਕ ਗੱਲ ਪ੍ਰਸ਼ਾਸਨ ਵਿਚ ਬੜੀ ਪ੍ਰਚੱਲਿਤ ਹੈ ਕਿਸੇ ਡੀ.ਸੀ. ਨੇ ਆਪਣੇ ਅਧੀਨ ਕਿਸੇ ਜਨਾਬ ਦੀ ਲਾਹ-ਪਾਹ ਕਰਦੇ ਹੋਏ ਪੱਗ ਲਾਹ ਦਿੱਤੀ। ਬੱਸ

ਛੋਟੇ ਜਨਾਬ ਆਪਣੀ ਪੱਗ ਸਾਂਭ ਕੇ ਬਾਹਰ ਨੂੰ ਭੱਜੇ। ਬਾਹਰ ਚਪੜਾਸੀ ਨੇ ਪੁੱਛਿਆ ਕਿ ਸਾਹਿਬ ਬਹਾਦਰ ਅੰਦਰ ਕੀ ਭਾਣਾ ਵਰਤ ਗਿਆ ਤਾਂ ਛੋਟੇ ਸਾਹਿਬ ਕਹਿਣ ਲੱਗੇ ਕਿ ਬੱਸ ਭਰਾਵਾ ਕੀ ਦੱਸਾਂ, ਡੀ.ਸੀ. ਸਾਹਿਬ ਮੈਨੂੰ ਪੱਗ-ਵੱਟ ਭਰਾ ਬਣਨ ਲਈ ਮਜਬੂਰ ਕਰ ਰਹੇ ਸਨ। ਇਸ ਵਾਸਤੇ ਉਹ ਪੱਗ ਦੀ ਅਦਲਾ-ਬਦਲੀ ਕਰਨੀ ਚਾਹੁੰਦੇ ਸਨ। ਹੁਣ ਤੂੰ ਹੀ ਦੱਸ ਕਿ ਮੈਂ ਛੋਟਾ ਮੁਲਾਜ਼ਮ ਡੀ.ਸੀ. ਸਾਹਿਬ ਦਾ ਪੱਗ ਵੱਟ ਭਰਾ ਕਿਵੇਂ ਬਣ ਸਕਦਾ ਹਾਂ।

ਇਉਂ ਕਦੇ-ਕਦੇ ਸਮਾਜ ਦੇ ਬਹੁਤ ਮੋਹਤਬਰ ਬੰਦੇ ਵੀ ਅਣਜਾਣੇ ਤੌਰ ’ਤੇ ਹੀ ਇਹੋ-ਜਿਹੀ ਹਾਸੋਹੀਣੀ ਸਥਿਤੀ ਪੈਦਾ ਕਰ ਦਿੰਦੇ ਹਨ ਕਿ ਕੰਨ ਵੀ ਹੱਸਣ ਲੱਗ ਪੈਂਦੇ ਹਨ। ਇੰਝ ਹੀ ਇਕ ਵਾਰ ਦੀ ਗੱਲ ਹੈ ਕਿ ਪ੍ਰੋਫੈਸਰ ਗੁਰਦਿਆਲ ਸਿੰਘ ਦੇ ਸਨਮਾਨ ਸਮਾਰੋਹ ਵਿਚ ਇਕ ਮੰਤਰੀ ਜੀ ਉਨ੍ਹਾਂ ਨੂੰ ‘ਗਿਆਨਪੀਠ’ ਦੀ ਥਾਂ ‘ਗਿਆਨਪੀੜਤ’ ਹੀ ਕਹਿੰਦੇ ਰਹੇ। ਉਥੇ ਆਪਣੇ ਆਪ ਨੂੰ ਬਹੁਤ ਪੜ੍ਹੇ-ਲਿਖੇ ਕਹਾਉਂਦੇ ਹੋਰ ਵੀ ਬਹੁਤ ਸੱਜਣ ਉਥੇ ਬੈਠੇ ਸਨ, ਪਰ ਸਿਤਮ ਇਹ ਹੈ ਕਿ ਉਨ੍ਹਾਂ ਵਿਚੋਂ ਕੋਈ ਵੀ ਸੰਗਦਾ ਤੇ ਜਾਂ ਫਿਰ ਡਰਦਾ ਮਾਰਿਆ ਹੀ ਨਹੀਂ ਬੋਲਿਆ।

ਮੁੱਕਦੀ ਗੱਲ! ਇਉਂ ਹੀ ਹਾਸੇ-ਠੱਠੇ ਦੇ ਪ੍ਰਸੰਗ ਵਿੱਚ ਇੱਕ ਗੱਲ “ਗਾਗੋਵਾਲ ਦੀ ਤਾਈ ਦੇ ਜ਼ਾਬਤੇ” ਦੀ ਯਾਦ ਆਈ ਹੈ। ਉਹ ਇਹ ਕਿ ਸਾਡੇ ਮਾਲਵੇ ਦੇ ਪਿੰਡਾਂ ਵਿੱਚ ਪ੍ਰਸਿੱਧ ਪਿੰਡ ਗਾਗੋਵਾਲ ਦੀ ਤਾਈ ਵਾਂਗੂੰ ਭਾਵੇਂ ਸਾਨੂੰ ਇਸ ਵਾਸਤੇ ਆਪਣਾ ਹੀ ਸਮਾਜਿਕ ਜ਼ਾਬਤਾ ਕਿਉਂ ਨਾ ਬਣਾਉਣਾ ਪਵੇ। ਤਾਈ ਬਾਰੇ ਮਸ਼ਹੂਰ ਸੀ ਕਿ ਉਹ ਬੁਢਾਪੇ ਵਿਚ ਇਕੱਲੀ-ਇਕਹਿਰੀ ਹੋਣ ਕਰਕੇ ਸਵੇਰੇ ਆਪਣੇ ਕਿਸੇ ਇੱਕ ਭਤੀਜੇ-ਪੋਤਰੇ ਦੇ ਹੱਕ ਵਿਚ ਜ਼ਮੀਨ ਦੇ ਹਿੱਸੇ ਠੇਕੇ ਦਾ ਇਕਰਾਰਨਾਮਾ ਬਣਾਉਦੇ ਸੀ ਤੇ ਸ਼ਾਮ ਤੱਕ ਉਸ ਲਿਖਤ ਨੂੰ ਕਿਸੇ ਦੂਜੇ ਦੇ ਹੱਕ ਵਿੱਚ ਲਿਖ ਦਿੰਦੀ ਸੀ। ਪਰ ਸਾਰੀ ਉਮਰ ਉਸ ਦੇ ਇਕਰਾਰਨਾਮੇ ਦੀ ਗੱਲ ਇਉਂ ਹੀ ਚੱਲੀ ਕਿ ਇਹ ਗਾਗੋਵਾਲ ਵਾਲੀ ਤਾਈ ਦਾ ਫੈਸਲਾ ਹੈ ਤੇ ਇਹ ਹੀ ਅਟੱਲ ਹੈ।

ਨਿਰਸੰਦੇਹ ਸਾਡਾ ਸਮਾਜ ਨਵੀਂ-ਨਵੀਂ ਪ੍ਰਾਪਤ ਕੀਤੀ ਦੌਲਤ ਦੀ ਅਮੀਰੀ ਦੇ ਦੌਰ ਵਿਚੋਂ ਲੰਘ ਰਿਹਾ ਹੈ। ਇਸ ਵਾਸਤੇ ਹੁਣ ਸਦਾਚਾਰ ਦੀ ਸਰਦਾਰੀ ਤੇ ਦਿੱਲ ਦੀ ਅਮੀਰੀ ਕਿਤੇ-ਕਿਤੇ ਹੀ ਵੇਖਣ ਨੂੰ ਮਿਲਦੀ ਹੈ। ਇਸ ਲਈ ਹੁਣ ਕੁਦਰਤੀ ਹਾਸੇ-ਖੇੜੇ ਅਲੋਪ ਹੋ ਰਹੇ ਹਨ, ਸਗੋਂ ਹੁਣ ਦਾ ਸਮਾਜ ਅੱਜ-ਕੱਲ੍ਹ ਖੁੱਲ੍ਹ ਕੇ ਹੱਸਣ ਤੇ ਬੋਲਣ ਨੂੰ ਫੋਕੇ-ਫਿਕਲੇ ਚੱਜ-ਆਚਾਰਾਂ ਦੀ ਖਿਲਾਫਵਰਜ਼ੀ ਦਾ ਫਤਵਾ ਵੀ ਦਿੰਦਾ ਹੈ। ਖੈਰ! ‘ਮੈਂ ਨਾ ਮਾਨੂੰ’ ਜਿਹੀ ਅੜੀ ਦੇ ਮਾਲਕ ਬਨਾਵਟੀ ਜਿਹੇ ਬੰਦਿਆਂ ਵੱਲੋਂ  ‘ਦੰਦ ਨਾ ਕੱਢਣ’ ਦਾ ਤਰਕ ‘ਗਧੀ ਦੇ ਖੇਤ ਚਰਨ ਤੇ ਨਾਲੇ ਦੁਲੱਤੀ ਮਾਰਨ’ ਜਿੰਨਾਂ ਹੀ ਤਰਕਹੀਣ ਜਾਪਦਾ ਹੈ। ਜਦੋਂ ਕਿ ਰੱਬ ਲੱਗਦੀ ਗੱਲ ਤਾਂ ਇਹ ਹੈ ਕਿ ਹੱਸਣ-ਹਸਾਉਣ ਜਾਂ ਮੁਸਕਰਾਉਣ ਦੀ ਕਲਾ ਤੋਂ ਅਣਭਿੱਜ ਰੋਂਦੂ ਤੇ ਮੁਰਝਾਏ ਚਿਹਰੇ ਕੁਦਰਤ ਅਤੇ ਕੁਦਰਤ ਦੀਆਂ ਫ਼ਿਜ਼ਾਵਾਂ  ਦੀ ਉਲੰਘਣਾ

ਕਰ ਰਹੇ ਹੁੰਦੇ ਹਨ।

ਬੇਸ਼ੱਕ ਵਰਤਮਾਨ ਸਮਾਜ ਦੀ ਹਾਸੇ-ਖੇੜੇ ਪ੍ਰਤੀ ਉਦਾਸੀਨਤਾ ਸਪਸ਼ਟ ਦਿਸਦੀ ਹੈ। ਤਕਰੀਬਨ ਤਕਰੀਬਨ ਹਰ ਆਦਮੀ ਕਿਸੇ ਨਾ ਕਿਸੇ ਮਾਨਸਿਕ ਪ੍ਰੇਸ਼ਾਨੀ ਕਰਕੇ ਕਿਸੇ ਤਣਾਅ ਵਿੱਚ ਗਰੱਸਿਆ ਹੋਇਆ ਨਜ਼ਰ ਆਉਂਦਾ ਹੈ। ਇਹ ਵੀ ਸੱਚ ਹੈ ਕਿ ਜਿਡਾ ਵੱਡਾ ਸਿਰ ਭਾਵ ਜਿਡਾ ਵੱਡਾ ਮੁਰਾਤਬਾ ਉਸ ਤੋਂ ਵੀ ਵੱਡੀ ਸਿਰਦਰਦੀ ਸਿਰ ’ਤੇ ਤਾਜ ਦੇ ਕੰਡਿਆਂ ਵਾਂਗੂੰ ਚੁਭਦੀ ਰਹਿੰਦੀ ਹੈ। ਇਹ ਹੀ ਕਾਰਨ ਹੈ ਕਿ ਅੱਜ-ਕੱਲ ਬਾਹਰੀ ਰੂਪ ਵਿਚ ਚੰਗੇ ਭਲੇ ਖਾਂਦੇ-ਪੀਂਦੇ ਭੱਦਰ ਪੁਰਸ਼ ਡਾਕਟਰਾਂ ਨੂੰ ਅੰਦਰ ਵੜ ਕੇ ਆਪਣੀਆਂ ਸਾਈਕੋ ਸੈਮੇਟਿਕ ਬੀਮਾਰੀਆਂ ਦੇ ਲੱਛਣ ਇਉਂ ਗੁਪਤੀ ਜਿਹੇ ਤਰੀਕੇ ਨਾਲ ਦਸਦੇ ਹਨ ਕਿ ਜਿਵੇਂ ਕਿ ਕੋਈ ਗੁਪਤ-ਰੋਗ ਲੱਗਾ ਹੋਵੇ।

ਗੌਰਤਲਬ ਹੈ ਕਿ ਰਾਜਨੀਤਿਕ ਤੇ ਸਮਾਜਿਕ ਉਤਰਾਵਾਂ-ਚੜ੍ਹਾਵਾਂ ਨੇ ਸਾਡੀ ਜੀਵਨਸ਼ੈਲੀ ’ਤੇ ਅਕਸਰ ਹੀ ਡੂੰਘਾ ਅਸਰ ਪਾਇਆ ਹੈ; ਪਰ ਇਸ ਦੇ ਬਾਵਜੂਦ ਵੀ ਭਾਰਤ ਦੀ ਸੰਸਕ੍ਰਿਤੀ ਤੇ ਸਭਿਆਚਾਰ ਨੇ ਮੇਲਿਆਂ, ਛਿੰਜਾਂ ਤੇ ਖੁਸ਼ੀ ਦੇ ਮੌਕਿਆਂ ਦੇ ਰੂਪ ਵਿੱਚ ਹਾਸਿਆਂ-ਖੇੜਿਆਂ ਦੇ ਪਿੜਾਂ ਨੂੰ ਬਹੁਤ ਲੰਮਾ ਸਮਾਂ ਸੰਭਾਲੀ ਰੱਖਿਆ ਹੈ। ਬਹਿਰਹਾਲ, ਇਹ ਇੱਕ ਵੱਖਰੀ ਸੱਚਾਈ ਹੈ ਕਿ ਹੁਣ ਅਜੋਕੇ ਸਮੇਂ ਦੀਆਂ ਪ੍ਰੇਸ਼ਾਨੀਆਂ ਦੇ ਅਸਰ ਤਹਿਤ ਇਹ ਮੇਲੇ-ਛਿੰਝਾਂ ਅਲੋਪ ਹੁੰਦੇ-ਹੁੰਦੇ; ਹੁਣ ਬੱਸ ਬੀਤੇ ਕੱਲ੍ਹ ਦੀ ਬਾਤ ਬਣ ਰਹੇ ਹਨ।

ਇਸ ਪ੍ਰਥਾਇ ਥਾਮਸ ਹਾਰਡੀ ਦਾ ਕਹਿਣਾ ਹੈ ਕਿ ਖੁਸ਼ੀ ਮਨੁਖੀ ਦਰਦ ਤੇ ਮਾਨਵਤਾ ਦੇ ਦੁਖਾਂਤ ਵਿਚ ਕਦੇ-ਕਦਾਈਂ ਵਾਪਰਣ ਵਾਲੀ ਘਟਨਾ ਹੈ। ਸਾਰੀ ਜ਼ਿੰਦਗੀ ਆਦਮੀ ਰੋਂਦਾ ਰਹਿੰਦਾ ਹੈ ਤੇ ਕਿਤੇ ਭੁਲ-ਭੁਲੇਖੇ ਹੀ ਹਸਦਾ ਹੈ, ਪਰ ਇਹ ਵੀ ਦੁਨੀਆਂ ਦਾ ਸੱਚ ਹੈ ਕਿ ਜਿਹੜਾ ਹੱਸਦਾ ਹੈ, ਉਹ ਹੀ ਖ਼ੁਸ਼-ਵਸਦਾ ਹੈ। ਇਸ ਵਾਸਤੇ ਹੀ ਸਾਡੀ ਇਕ ਪੁਰਾਣੀ ਧਾਰਨਾ ‘ਹਸਦਿਆਂ ਦੇ ਘਰ ਵਸਦੇ’ ਸਾਡੇ ਸਮੁੱਚੇ ਪੰਜਾਬੀ ਸਮਾਜ ਦੀ ਬਹੁਤ ਹੀ ਖ਼ੁਸ਼ਰੰਗ ਤੇ ਖ਼ੂਬਸੂਰਤ ਤਸਵੀਰ ਪੇਸ਼ ਕਰਦੀ ਸੀ। ਅੱਜ ਫਿਰ ਸਾਡੇ ਸੱਭਿਆਚਾਰ ਵਿਚ ਉਹ ਹੀ ਖ਼ੁਸ਼ਹਾਲੀ, ਹਾਸੇ-ਖੇੜੇ ਤੇ ਰਾਗ-ਰੰਗ ਦੇ ਮਾਹੌਲ ਨੂੰ ਪੁਨਰ ਸੁਰਜੀਤ ਕਰਨ ਦੀ ਬੇਹੱਦ ਜ਼ਰੂਰਤ ਹੈ। ਰੱਬ ਖ਼ੈਰ ਕਰੇ।



# ਪੰਜਾਬੀਆਂ ਦੀ ਸੁਭਾਵਿਕ ਵਿਰਾਸਤ ਹਾਸਿਆਂ ਦੇ ਛਣਕਾਟੇ

ਖੈਰ! ਸਭ ਤੋਂ ਪਹਿਲਾਂ ਇਸ ਸੰਦਰਭ ਵਿਚ 'ਬਾਣੀ ਦੇ ਬੋਹਿਥ' ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਾਡੀਆਂ ਧਾਰਮਿਕ, ਨੈਤਿਕ ਤੇ ਸਮਾਜਿਕ ਕਦਰਾਂ-ਕੀਮਤਾਂ ਦੇ ਅਣਮੋਲ ਖਜ਼ਾਨਿਆਂ ਵਜੋਂ ਮਨੁੱਖੀ ਜੀਵਨ ਜਾਚ ਸਬੰਧੀ ਭਰਪੂਰ ਭੰਡਾਰੇ ਪਏ ਹਨ। ਗੁਰੂ ਨਾਨਕ ਦੇਵ ਜੀ ਨੇ ਜਪੁਜੀ ਸਾਹਿਬ ਦੇ ਸ਼ੁਰੂ ਵਿਚ ਹੀ ਗੁਰਬਾਣੀ ਦੀ ਇਲਾਹੀ ਸੰਥਾ ਦੁਆਰਾ ਮਨੁੱਖੀ ਜ਼ਿੰਦਗੀ ਨੂੰ ਸਚਿਆਰਾ ਬਣਾਉਣ ਵਾਸਤੇ "ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥ ਹੁਕਮ ਰਜਾਈ ਚਲਣਾ ਨਾਨਕ ਲਿਖਿਆ ਨਾਲਿ" ਅਤੇ "ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ" ਜਿਹੇ ਇਲਾਹੀ ਉਪਦੇਸ਼ ਦਿਤੇ ਹਨ। ਇਸ ਤਰ੍ਹਾਂ ਹੀ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਗੁਰੂ ਸਾਹਿਬਾਨ ਤੇ ਸੰਤਾਂ-ਭਗਤਾਂ ਦਾ ਇਕ-ਇਕ ਬਚਨ ਆਦਮੀ ਦੇ ਪੂਰੇ ਜੀਵਨ ਲਈ ਇਕ ਗੁਰਮੰਤਰ ਤੇ ਜੀਵਨ ਜਾਚ ਦਾ ਤਤਸਾਰ ਹੈ।

ਫਿਰ ਗੁਰਬਾਣੀ ਵਿਚ ਹੀ ਸੰਤਾਂ-ਭਗਤਾਂ ਦੇ "ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੇ ਜਟੁ॥ ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ" ਤੇ "ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦ" ਜਿਹੇ ਨੀਤੀ ਬਚਨ ਕੀਤੇ ਹਨ ਜੋ ਕਿ ਜੀਵਨ ਦੇ ਗਾਡੀ ਰਾਹ 'ਤੇ ਬੰਦੇ ਦੀ ਪੂਰਨ ਤੌਰ 'ਤੇ ਰਹਿਨੁਮਾਈ ਕਰਦੇ ਹਨ। ਇਸ ਤਰ੍ਹਾਂ ਹੀ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਖਾਲਸਾ ਸਿਰਜਣਾ ਦੇ ਰੂਪ ਵਿਚ ਇਕ ਨਵੀਂ ਕੌਮ ਸਿਰਜ ਕੇ ਲੋਕਾਈ ਨੂੰ "ਮਾਨਸ ਕੀ ਜਾਤ ਸਭੈ ਏਕ ਹੀ ਪਹਿਚਾਨਬੋ" ਤੇ "ਦੇਹ ਸਿਵਾ ਬਰਿ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨ ਟਰੋਂ" ਇਕ ਨਵੀਂ ਜੀਵਨ ਜਾਚ ਤੇ ਜੀਵਨ ਸੇਧ ਦਿੱਤੀ ਹੈ।

ਜ਼ਿਕਰਯੋਗ ਹੈ ਕਿ ਸਮਾਜ ਪ੍ਰਤੀ ਸਾਡੇ ਗੁਰੂ ਸਾਹਿਬਾਨ, ਪੁਰਖਿਆਂ ਤੇ ਵਡੇਰਿਆਂ ਦੀਆਂ ਸੰਘਰਸ਼ੀ ਤੇ ਲਾਸਾਨੀ ਘਾਲਣਾਵਾਂ ਦੇ ਸਬੰਧ ਵਿਚ ਹੈਨਰੀ ਵੈਡਜ਼ਵਰਥ ਲੌਂਗਫੈਲੋ ਦੀ ਇਕ ਕਵਿਤਾ ਸਾਡੇ ਲਈ ਪ੍ਰੇਰਣਾ ਸਰੋਤ ਹੈ। ਉਸ ਕਵਿਤਾ ਦੀਆਂ ਕੁਝ ਕੁ ਪੰਕਤੀਆਂ ਦਾ ਪੰਜਾਬੀ ਰੂਪਾਂਤਰ ਵਜੋਂ ਭਾਵਅਰਥ ਇਹ ਹੈ ਕਿ 'ਮਹਾਂ ਪੁਰਖਾਂ ਦੇ ਜੀਵਨ ਸਾਨੂੰ ਸਭ ਨੂੰ ਯਾਦ ਕਰਾਉਂਦੇ ਹਨ ਕਿ ਅਸੀਂ ਵੀ ਉਨ੍ਹਾਂ ਦੇ ਨਕਸ਼ੇ-ਕਦਮ 'ਤੇ ਚਲ ਕੇ ਆਪਣੇ ਨਿਜ-

ਜੀਵਨ ਦੇ ਰਾਹ ਉਚੇਰੇ ਕਰ ਸਕਦੇ ਹਾਂ। ਇਸ ਤੋਂ ਅਗੇ ਕਵੀ ਕਹਿੰਦਾ ਹੈ ਕਿ ਮਹਾਂ-ਪੁਰਖਾਂ ਨੇ ਰਾਤਾਂ ਝਾਗ ਕੇ ਦਿਨ-ਰਾਤ ਸਾਡੇ ਵਾਸਤੇ ਕਰੜੇ ਸੰਘਰਸ਼ ਕੀਤੇ, ਜਦੋਂ ਕਿ ਅਸੀਂ ਤਾਂ ਬਸ ਸੁੱਤੇ ਹੀ ਰਹੇ। ਇਸ ਲਈ ਸਾਨੂੰ ਵੀ ਆਪਣੇ ਮਹਾਨ ਵਡੇਰਿਆਂ ਵਾਂਗੂੰ ਪਰਮਾਰਥ ਤੇ ਪਰਸੁਆਰਥ ਦੇ ਰਸਤੇ ’ਤੇ ਚਲਣਾ ਚਾਹੀਦਾ ਹੈ ਤਾਂ ਕਿ ਅਸੀਂ ਵੀ ਜਾਣ ਸਮੇਂ ਦੀ ਰੇਤ ਉਪਰ ਆਪਣੇ ਕੋਈ ਨਿਸ਼ਾਨ ਛਡ ਜਾਈਏ।

ਇਸ ਵਡਮੁੱਲੀ ਨਸੀਹਤ ਤੋਂ ਸਾਨੂੰ ਸਿਖਿਆ ਮਿਲਦੀ ਹੈ ਕਿ ਅਸੀਂ ਆਪਣੇ ਗੁਰੂਆਂ-ਪੀਰਾਂ, ਸ਼ਹੀਦਾਂ, ਮੁਰੀਦਾਂ ਤੇ ਵਡੇਰਿਆਂ ਦੀ ਘਾਲਣਾ ਨੂੰ ਜਾਣੀਏ ਤੇ ਉਨ੍ਹਾਂ ਦੇ ਪਾਏ ਹੋਏ ਆਦਰਸ਼ ਪੂਰਨਿਆਂ ’ਤੇ ਚੱਲਣ ਦੀ ਕੋਸ਼ਿਸ਼ ਕਰੀਏ। ਇਸ ਪ੍ਰਸੰਗ ਵਿਚ ਫਿਟਜ਼ਗਰਲਡ ਦੀਆਂ ਇਹ ਪੰਕਤੀਆਂ ਸਾਡੀ ਅਗਵਾਈ ਕਰਦੀਆਂ ਹਨ ਕਿ ‘ਬੇਸ਼ੱਕ ਜੰਗਲ ਬਹੁਤ ਘਣਾ ਤੇ ਲੰਮਾ ਹੈ, ਪਰ ਸੌਣ ਤੋਂ ਪਹਿਲਾਂ ਮੈਂ ਲੋਕ ਹਿਤ ਵਿਚ ਹਾਲੇ ਕਿੰਨੇ ਹੀ ਮੀਲ ਹੋਰ ਤੈਅ ਕਰਨੇ ਹਨ’।

ਇਉਂ ਸਾਡੇ ਵਡੇਰਿਆਂ ਦੇ ਨੀਤੀ-ਬਚਨਾਂ ਦੇ ਖਜ਼ਾਨੇ ਵੀ ਸਾਡੇ ਅਮੀਰ ਸਭਿਆਚਾਰਕ ਵਿਰਸੇ ਦੀ ਵਿਰਾਸਤ ਵਜੋਂ ਲੌਕਿਕ ਸਾਹਿਤ ਦੁਆਰਾ ਅਗੇ ਚਲਦੇ ਰਹੇ ਹਨ। ਸਾਡੇ ਪੁਰਖਿਆਂ ਵਲੋਂ ਦਰਸਾਏ ਗਏ ਪਰਮਾਰਥ ਤੇ ਪਰਸੁਆਰਥ ਦੇ ਮਾਰਗ ’ਤੇ ਚਲਣ ਨਾਲ ਨਿਰਸੰਦੇਹ ਮਨੁੱਖ ਨੂੰ ਆਤਮਿਕ ਖੁਸ਼ੀ ਮਿਲਦੀ ਹੈ। ਇਸ ਲਈ ਬੰਦੇ ਨੂੰ ਇਹ ਨਹੀਂ ਸੋਚਣਾ ਚਾਹੀਦਾ ਕਿ ਉਹ ਪਰਸੁਆਰਥ ਦਾ ਕੋਈ ਕੰਮ ਕਿਉਂ ਕਰੇ, ਜਦੋਂ ਕਿ ਉਸ ਲਈ ਤਾਂ ਹੋਰ ਕੋਈ ਕੁਝ ਨਹੀਂ ਕਰ ਰਿਹਾ। ਇਸ ਸੰਦਰਭ ਵਿਚ ਅਮਰੀਕਾ ਦੇ ਰਾਸ਼ਟਰਪਤੀ ਕਨੇਡੀ ਦੇ ਸ਼ਬਦ ਅਜ ਵੀ ਸਾਡੇ ਲਈ ਬੜੇ ਪ੍ਰੇਰਣਾਦਾਇਕ ਹਨ ਕਿ ‘ਦੇਸ਼ ਨੇ ਤੁਹਾਡੇ ਵਾਸਤੇ ਕੀ ਕੀਤਾ ਜਿਹੇ ਪ੍ਰਸ਼ਨ ਪੁਛਣ ਤੋਂ ਪਹਿਲਾਂ ਆਪਣੇ ਆਪ ਨੂੰ ਪੁਛੀਏ ਕਿ ਅਸੀਂ ਆਪਣੇ ਦੇਸ਼ ਵਾਸਤੇ ਕੀ ਕੀਤਾ ਹੈ’।

ਇਸ ਲਈ ਜ਼ਾਹਿਰ ਹੈ ਕਿ ਆਦਮੀ ਨੂੰ ਚੜ੍ਹਦੀ ਕਲਾ ਤੇ ਲੋਕ ਸੇਵਾ ਦੁਆਰਾ ਰੂਹਾਨੀ ਤੇ ਦੁਨਿਆਵੀ ਖੁਸ਼ੀ ਮਿਲਦੀ ਹੈ। ਇਸ ਵਾਸਤੇ ਘਟੀਆ ਸੋਚ ਤੇ ਕੁਲਝਣਾਂ ਤੋਂ ਬਚਣਾ ਚਾਹੀਦਾ ਹੈ, ਸਗੋਂ ਆਪਣੇ ਸਮਾਜ ਪ੍ਰਤੀ ਹਮੇਸ਼ਾਂ ਸੰਵੇਦਨਾ ਤੇ ਸੇਵਾ ਭਾਵਨਾ ਰੱਖਣੀ ਚਾਹੀਦੀ ਹੈ। ਜ਼ਾਹਿਰ ਹੈ ਕਿ ਚੜ੍ਹਦੀ ਕਲਾ ਵਿਚ ਰਹਿੰਦੇ ਹੋਏ ਸੇਵਾ, ਸਾਧਨਾ ਤੇ ਸਹਾਇਤਾ ਕਰਨ ਜਿਹੀਆਂ ਸਕਾਰਾਤਮਿਕ ਭਾਵਨਾਵਾਂ ਸਾਡੀ ਖੁਸ਼ੀ ਦਾ ਬਾਇਸ ਬਣਦੀਆਂ ਹਨ ਅਤੇ ਇਸ ਦੇ ਉਲਟ ਬੰਦੇ ਦੀਆਂ ਨਾਕਾਰਾਤਮਿਕ ਭਾਵਨਾਵਾਂ ਕਿਤੇ ਨਾ ਕਿਤੇ ਉਸ ਲਈ ਪ੍ਰੇਸ਼ਾਨੀ ਬਣਦੀਆਂ ਹਨ।

ਇਸ ਪ੍ਰਸੰਗ ਵਿਚ ਮੁਢ-ਕਦੀਮ ਤੋਂ ਹੀ ਸਾਡੀ ਸਭਿਅਤਾ ਤੇ ਸੰਸਕ੍ਰਿਤੀ ਵਿਚ ਚੜ੍ਹਦੀ ਕਲਾ ਤੇ ਲੋੜਵੰਦਾਂ ਦੀ ਸਹਾਇਤਾ ਕਰਨ ਦਾ ਜ਼ਜਬਾ ਸਾਡੇ ਸਭਿਆਚਾਰ ਦਾ ਅਨਿੱਖੜਵਾਂ ਅੰਗ ਰਿਹਾ ਹੈ। ਪੰਜਾਬ ਇਕ ਸਰਹੱਦੀ ਸੂਬਾ ਹੋਣ ਕਰਕੇ ਇਥੋਂ ਦੇ ਲੋਕਾਂ ਵਿਚ

ਸਭਿਅਤਾ ਦੇ ਉਦੇਕਾਲ ਤੋਂ ਹੀ ਚੜ੍ਹਦੀ ਕਲਾ, ਜਰਵਾਣਾਪਣ ਤੇ ਧਾਕੜਪਣ ਰਿਹਾ ਹੈ। ਚੜ੍ਹਦੀ ਕਲਾ ਦੇ ਪ੍ਰਸੰਗ ਵਿਚ ਇਥੇ ਸ਼ਰਧਾ ਸਹਿਤ ਸਾਡੇ ਗੁਰੂ ਸਾਹਿਬਾਨ ਵਲੋਂ ਸਾਨੂੰ ਸਿਖਾਈ ਗਈ ਸਹਿਣਸ਼ੀਲਤਾ ਤੇ ਰੱਬ ਦੀ ਰਜ਼ਾ ਵਿਚ ਰਹਿੰਦੇ ਹੋਏ ਜਿਉਣ-ਮਰਨ ਦੀ ਖਾਸ ਸਲਾਹੀਅਤ ਦਾ ਜ਼ਿਕਰ ਕਰਨਾ ਬਣਦਾ ਹੈ।

ਜ਼ਿਕਰਯੋਗ ਹੈ ਕਿ ਸਾਡਾ ਇਤਿਹਾਸ ਸਾਡੇ ਕੁਰਬਾਨੀ ਦੇ ਪੁੰਜਾਂ ਦੀਆਂ ਲਾਸਾਨੀ ਕੁਰਬਾਨੀਆਂ ਤੇ ਘਾਲਣਾਵਾਂ ਦਾ ਜਿਉਂਦਾ-ਜਾਗਦਾ ਸਬੂਤ ਹੈ ਕਿ ਕਿਵੇਂ ਸਾਡੇ ਸ਼ਹੀਦਾਂ ਨੇ ਦੇਸ਼ ਤੇ ਕੌਮ ਵਾਸਤੇ ਆਪਣੇ ਆਪ ਨੂੰ ਖੁਸ਼ੀ-ਖੁਸ਼ੀ ਵਾਰਿਆ ਹੈ।

ਜੱਗ ਜ਼ਾਹਿਰ ਹੈ ਕਿ ਸ਼ਹੀਦਾਂ ਦੇ ਸ਼੍ਰੋਮਣੀ ਸ੍ਰੀ ਗੁਰੂ ਅਰਜਨ ਦੇਵ ਪਾਤਿਸ਼ਾਹ ਤੋਂ ਲੈ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਭਾਈ ਮਤੀ ਦਾਸ, ਭਾਈ ਸਤੀ ਦਾਸ, ਭਾਈ ਦਿਆਲਾ ਤੇ ਫਿਰ ਛੋਟੇ ਸਾਹਿਬਜ਼ਾਦਿਆਂ ਤਕ ਦੀਆਂ ਸ਼ਹੀਦੀਆਂ ਨੂੰ ਵੇਖ ਕੇ ਹੁਕਮਰਾਨ ਤੇ ਜਲਾਦ ਤਾਂ ਇਕ ਪਾਸੇ ਰਹੇ, ਸਗੋਂ ਉਸ ਸਮੇਂ ਲੋਕਾਈ ਦੀ ਰੂਹ ਵੀ ਅੰਬਰਾਂ ਤਕ ਕੁਰਲਾਈ ਸੀ। ਫਿਰ ਰੱਬ ਗਵਾਹ ਹੈ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਤਾਂ ਧਰਮ ਤੇ ਕੌਮ ਦੀ ਖਾਤਿਰ ਆਪਣਾ ਸਭ ਕੁਝ ਸਰਬੰਸਦਾਨ ਦੀ ਹੱਦ ਤਕ ਨਿਛਾਵਰ ਕਰ ਦਿੱਤਾ, ਪਰ ਫਿਰ ਵੀ ਅਕਾਲਿ ਪੁਰਖਿ ਵਾਹਿਗੁਰੂ ਦਾ ਸ਼ੁਕਰਾਨਾ ਹੀ ਕੀਤਾ।

ਫਿਰ ਉਸ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਤੇ ਉਨ੍ਹਾਂ ਦੇ 700 ਸ਼ਹੀਦ-ਸਾਥੀਆਂ ਅਤੇ ਬੰਦ-ਬੰਦ ਕਟਵਾਉਣ ਵਾਲੇ ਭਾਈ ਮਨੀ ਸਿੰਘ, ਖੋਪੜੀ ਲੁਹਾਉਣ ਵਾਲੇ ਭਾਈ ਤਾਰੂ ਸਿੰਘ, ਚਰਖੜੀ ਤੇ ਚੜ੍ਹਨ ਵਾਲੇ ਪਿਤਾ-ਪੁੱਤਰ ਭਾਈ ਸੁਬੇਗ ਸਿੰਘ ਤੇ ਭਾਈ ਸ਼ਾਹਬਾਜ ਸਿੰਘ, ਪੁੱਠੀਆਂ ਖੱਲਾਂ ਲੁਹਾਉਣ ਵਾਲੇ ਭਾਈ ਗੁਲਜ਼ਾਰ ਸਿੰਘ ਤੇ ਬਾਰਨ ਵਾਸੀ ਜੈ ਸਿੰਘ ਖਟਕੜ ਦੀਆਂ ਧਰਮ ਤੇ ਕੌਮ ਦੀ ਖਾਤਿਰ ਹੱਸ-ਹੱਸ ਕੇ ਦਿੱਤੀਆਂ ਕੁਰਬਾਨੀਆਂ ਨੇ ਤਾਂ ਦੁਸ਼ਮਣਾਂ ਦੀ ਰੂਹ ਤੇ ਕਲਮ ਨੂੰ ਵੀ ਲਰਜ਼ਾ ਦਿੱਤਾ ਸੀ।

ਇਸ ਤੋਂ ਇਲਾਵਾ ਫਿਰ ਅਨੇਕਾਂ ਹੀ ਸਿੱਖ ਕੌਮ ਦੇ ਸ਼ਹੀਦਾਂ, ਸਵਾ-ਸਵਾ ਮਣ ਦੇ ਪੀਸਣੇ ਪੀਸਣ ਵਾਲੀਆਂ ਤੇ ਆਪਣੇ ਬੱਚਿਆਂ ਦੇ ਟੋਟਿਆਂ ਦੇ ਹਾਰ ਗਲਾਂ ਵਿਚ ਪੁਆਉਣ ਵਾਲੀਆਂ ਸਾਡੀਆਂ ਮਹਾਨ ਮਾਈਆਂ-ਬੀਬੀਆਂ ਦੀਆਂ ਕੁਰਬਾਨੀਆਂ ਨੇ ਤਾਂ ਗੈਰ-ਮੁਲਕੀ ਇਤਿਹਾਸਕਾਰਾਂ ਨੂੰ ਕੰਬਾਂ??? ਦਿੱਤਾ। ਅਜ ਤਕ ਵੀ ਸਿੱਖ ਇਤਿਹਾਸ ਦੇ ਇਨ੍ਹਾਂ ਪੰਨਿਆਂ ਵਿਚੋਂ ਲੰਘਦਾ ਹੋਇਆ ਕੋਈ ਵੀ ਇਨਸਾਨ ਧੁਰ-ਅੰਦਰੋਂ ਧਾਹਾਂ ਮਾਰਦਾ ਹੈ, ਪਰ ਇਨ੍ਹਾਂ ਸ਼ਹੀਦਾਂ ਦੀ ਵਿੱਲਖਣਤਾ ਦੇਖੋ ਕਿ ਸੌਂਹ ਖਾਣ ਮਾਤਰ ਇਕ ਵੀ ਸ਼ਹੀਦ ਆਪਣੇ ਸਿੱਖੀ-ਸਿਦਕ ਤੋਂ ਨਹੀਂ ਡੋਲਿਆ। ਮੁੱਕਦੀ ਗੱਲ ਇਹ ਹੈ ਕਿ ਕਬੀਰ ਜੀ ਦੇ ਕਥਨ ਅਨੁਸਾਰ ਇਹ ਮਰਜੀਵੜੇ ਅਜਿਹੀ ਕਰਨੀ ਕਰ ਗਏ ਕਿ ਜਦੋਂ ਇਹ ਇਸ ਫ਼ਾਨੀ ਜਹਾਨ ਤੋਂ ਰੁਖਸਤ ਹੋਏ ਤਾਂ ਜੱਗ ਤਾਂ ਕੀ ਸਗੋਂ ਅੰਬਰ ਵੀ ਰੋਇਆ ਸੀ।

ਇਸ ਸੰਦਰਭ ਵਿਚ ਸਾਡੇ ਅਜ਼ਾਦੀ ਸੰਘਰਸ਼ ਦੇ ਅਨੇਕਾਂ ਸ਼ਹੀਦਾਂ ਦੀਆਂ ਬੇਮਿਸਾਲ

ਕੁਰਬਾਨੀਆਂ ਵਿਚੋਂ ਸ਼ਹੀਦੇ-ਆਜ਼ਮ ਸ੍ਰ. ਭਗਤ ਸਿੰਘ ਦੀ ਇਕ ਵਿਲੱਖਣ ਮਿਸਾਲ ਹੈ ਕਿ ਉਹ ਜਦੋਂ ਸ਼ਹੀਦ ਸੁਖਦੇਵ ਤੇ ਰਾਜਗੁਰੂ ਸਮੇਤ ਕੌਮੀ ਤਰਾਨੇ ਗਾਉਂਦਾ ਹੋਇਆ ਹੱਸਦਾ-ਹੱਸਦਾ ਫਾਂਸੀ 'ਤੇ ਚੜ੍ਹਿਆ ਤਾਂ ਜਲਾਦ ਧਾਂਹਾਂ ਮਾਰ ਕੇ ਰੋਇਆ ਸੀ। ਬਸ ਮੁੱਕਦੀ ਗੱਲ ਤਾਂ ਇਹ ਹੈ ਕਿ ਸ਼ਹੀਦਾਂ ਨਾਲੋਂ ਵੱਡਾ ਜ਼ਿੰਦਾ-ਦਿਲ ਤੇ ਜ਼ਿੰਦਾ-ਜਾਵੇਦ ਕੋਈ ਹੋਰ ਹੋ ਨਹੀਂ ਸਕਦਾ। ਇਸ ਪ੍ਰਥਾਇ ਜ਼ਿੰਦਾਦਿਲੀ ਦੇ ਸਬੰਧ ਵਿਚ ਸ਼ਹੀਦ ਸ੍ਰ. ਭਗਤ ਸਿੰਘ ਦੇ ਕਈ ਮਨਪਸੰਦ ਸ਼ਿਅਰ ਸਨ, ਜਿਨ੍ਹਾਂ ਵਿਚੋਂ ਇਕ ਇਹ ਸੀ:-

ਦਿਲ ਦੇ ਤੂ ਇਸ ਮਿਜ਼ਾਜ ਕਾ ਪਰਵਰਦਿਗਾਰ
ਜੋ ਗ਼ਮ ਕੀ ਘੜੀ ਕੋ ਭੀ ਖ਼ੁਸ਼ੀ ਸੇ ਗੁਜ਼ਾਰ ਦੇ

ਇਸ ਪ੍ਰਸੰਗ ਵਿਚ ਸਾਡੇ ਕ੍ਰਾਂਤੀਕਾਰੀ ਸ਼ਹੀਦਾਂ ਦੀ ਇਕ ਖਾਸੀਅਤ ਇਹ ਰਹੀ ਹੈ ਕਿ ਇਹ ਗਦਰੀ ਬਾਬਿਆਂ ਦੇ ਚਹੇਤੇ ਕਰਤਾਰ ਸਿੰਘ ਸਰਾਭਾ ਤੋਂ ਲੈ ਕੇ ਬੱਬਰ ਅਕਾਲੀਆਂ ਤੇ ਫਿਰ ਚੰਦਰ ਸ਼ੇਖਰ ਅਜ਼ਾਦ ਦੀ ਹਿੰਦੋਸਤਾਨ ਸੋਸ਼ਲਿਸਟ ਰਿਪਬਲਿਕਨ ਪਾਰਟੀ ਦੇ ਚੰਦਰ ਸ਼ੇ ਖਰ ਅਜ਼ਾਦ, ਰਾਮ ਪ੍ਰਸਾਦ ਬਿਸਮਿਲ, ਰਜਿੰਦਰ ਨਾਥ ਲਹਿਰੀ, ਅਸ਼ਫ਼ਾਕ ਉੱਲਾ ਖਾਂ ਤੇ ਠਾਕੁਰ ਰੋਸ਼ਨ ਸਿੰਘ ਤੇ ਆਖਿਰ ਨੂੰ ਸ਼ਹੀਦ ਊਧਮ ਸਿੰਘ ਤਕ ਬੜੇ ਹੌਸਲੇ ਵਿਚ ਰਹੇ ਤੇ ਹੱਸ-ਹੱਸ ਕੇ ਕੁਰਬਾਨੀਆਂ ਦਿੱਤੀਆਂ। ਫਾਂਸੀ 'ਤੇ ਚੜ੍ਹਨ ਵਾਲੇ ਸ਼ਹੀਦ ਫਾਂਸੀ ਦੇ ਰੱਸੇ ਨੂੰ ਚੁੰਮ ਕੇ ਫਾਂਸੀ ਦੇ ਤਖਤੇ 'ਤੇ ਚੜ੍ਹੇ ਸਨ ਤੇ ਤਕਰੀਬਨ ਸਾਰਿਆਂ ਨੇ ਹੀ ਠਾਕੁਰ ਰੋਸ਼ਨ ਸਿੰਘ ਵਾਂਗੂੰ ਕੋਈ ਨਾ ਕੋਈ ਸ਼ਿਅਰ ਬੋਲਿਆ ਸੀ। ਮਿਸਾਲ ਵਜੋਂ ਸ਼ਹੀਦ ਠਾਕੁਰ ਰੋਸ਼ਨ ਸਿੰਘ ਦਾ ਸ਼ਿਅਰ ਸੀ ਕਿ:-

ਜ਼ਿੰਦਗੀ ਜ਼ਿੰਦਾ ਦਿਲੀ ਕੋ ਜਾਨੀਏ ਐ ਰੌਸ਼ਨ!
ਵਰਨਾ ਕਿਤਨੇ ਮਰੇ ਔਰ ਪੈਦਾ ਹੁਏ ਜਾਤੇ ਹੈਂ।

ਪਰ ਅਫ਼ਸੋਸ ਹੈ ਕਿ ਅਸੀਂ ਆਪਣੇ ਪੁਰਖਿਆਂ ਤੇ ਸ਼ਹੀਦਾਂ ਦੇ ਜੀਵਨ ਦੀਆਂ ਲਾਸਾਨੀ ਕੁਰਬਾਨੀਆਂ ਤੇ ਸਿੱਖਿਆਵਾਂ ਦੇ ਬਾਵਜੂਦ ਵੀ ਕੋਈ ਬਹੁਤਾ ਨਹੀਂ ਸਿੱਖਿਆ। ਇਸ ਪ੍ਰਥਾਇ ਬੇਸ਼ੱਕ ਸਦੀਆਂ ਹੀ ਬੀਤ ਚੁੱਕੀਆਂ ਹਨ, ਪਰ ਅਸੀਂ 'ਇਨਸਾਨ' ਤਾਂ ਕੀ ਬਣਨਾ ਸੀ, ਸਗੋਂ ਹਾਲੇ ਤਾਂ 'ਬੰਦਾ' ਵੀ ਨਹੀਂ ਬਣ ਸਕੇ। ਇਸ ਸਬੰਧ ਵਿਚ ਭਗਤ ਕਬੀਰ, ਭਗਤ ਨਾਮਦੇਵ, ਭਗਤ ਰਵਿਦਾਸ ਤੇ ਧੰਨੇ ਭਗਤ ਜਿਹੇ ਮਹਾਂਪੁਰਖਾਂ ਦੇ ਯਥਾਰਥ ਭਰੇ ਨੀਤੀ ਬਚਨਾਂ ਦੇ ਬਾਵਜੂਦ ਵੀ ਬੰਦੇ ਨੇ ਆਪਣੀ ਅੜੀ ਤੇ ਖੱਚਰ ਚਾਲ ਨਹੀਂ ਛੱਡੀ।

ਇਸ ਸੰਦਰਭ ਵਿਚ ਮਨੁੱਖਤਾ ਵਲੋਂ ਮਾਨਵਤਾ ਦੇ ਰਾਹ 'ਤੇ ਚੱਲਣ ਵਾਸਤੇ ਆਪਣੇ ਸੁਖ ਤੇ ਐਸ਼ਪ੍ਰਸਤੀ ਨੂੰ ਤਿਆਗ ਕੇ ਤਪ ਤੇ ਸੰਜਮ ਦੇ ਮਾਰਗ ਨੂੰ ਅਪਨਾਉਣ ਵਿਚ ਹਮੇਸ਼ਾਂ ਲੀਤੋ-ਲੇਲ ਹੀ ਹੋਈ ਹੈ। ਮਨੁੱਖ ਦੇ ਇਸ ਸੁਭਾਵਿਕ ਅੜੀਅਲਪਣ ਦੀ ਵਿਆਖਿਆ ਜਲਣ੍ਹ ਦੇ ਕਥਨ 'ਵੱਢ ਕੇ ਕਿੱਕਰ ਜਪ ਮਾਲ ਬਣਾਇਆ', ਉਚੇ ਟਿੱਬੇ ਬਹਿ ਕੇ ਠਾਹ-ਠਾਹ ਵਜਾਇਆ, ਲੋਕਾਂ ਦੀਆਂ ਜਪਮਾਲੀਆਂ ਤੇ ਜੱਲ੍ਹਣ ਦਾ ਜਪਮਾਲ; ਸਾਰੀ ਉਮਰ

ਜਪੇਦਿਆਂ ਇਕ ਨਾ ਖੁੱਥਾ ਵਾਲ' ਤੋਂ ਭਲੀਭਾਂਤ ਹੋ ਜਾਂਦੀ ਹੈ।

ਇਸ ਤੋਂ ਇਲਾਵਾ ਵਾਰਿਸ ਸ਼ਾਹ, ਸੁਲਤਾਨ ਬਾਹੂ, ਹਾਸ਼ਮ ਜਿਹੇ ਕਿੱਸਾਕਾਰਾਂ ਤੇ ਬੁੱਲ੍ਹੇ ਸ਼ਾਹ ਵਰਗੇ ਸੂਫ਼ੀਆਂ ਨੇ ਨੀਤੀ ਬਚਨਾਂ ਦੇ ਤੌਰ 'ਤੇ ਜ਼ਿੰਦਗੀ ਦੀਆਂ ਅਮਰ ਸੱਚਾਈਆਂ ਬਿਆਨ ਕੀਤੀਆਂ ਹਨ। ਇਸ ਸਬੰਧ ਵਿਚ "ਵਾਰਿਸ ਸ਼ਾਹ ਨਾ ਆਦਤਾਂ ਜਾਂਦੀਆਂ ਨੇ; ਭਾਵੇਂ ਕੱਟੀਏ ਪੋਰੀਆਂ-ਪੋਰੀਆਂ ਜੀ" ਜਾਂ 'ਵਾਰਿਸ ਸ਼ਾਹ ਮੀਆਂ ਆਸ਼ਿਕ, ਭੌਰ ਤੇ ਨਾਗ ਕਾਲੇ; ਬਾਜ ਮੰਤਰੋਂ ਨਾ ਕੀਲੀਏ ਜੀ' ਜਿਹੇ ਵਾਰਿਸ ਸ਼ਾਹ ਦੇ ਅਨੇਕਾਂ ਹੀ ਕਥਨ ਲੋਕਾਂ ਦੀ ਜ਼ੁਬਾਨ 'ਤੇ ਹਨ। ਇਉਂ ਹੀ ਬਿਰਹਾ ਦੇ ਸੁਲਤਾਨ ਬਾਹੂ ਦਾ ਸੁਖਨ "ਨਾਮ ਫ਼ਕੀਰ ਤਹੇਂਦਾ ਬਾਹੂ, ਕਬਰ ਜਹੇਂਦੀ ਜੀਵੇ ਹੂ" ਕਾਬਿਲੇ-ਗੌਰ ਹੈ। ਫਿਰ ਇਸ ਤਰ੍ਹਾਂ ਹੀ ਹਾਸ਼ਮ ਦੇ ਸੁਖਨ "ਹਾਸ਼ਮ ਫਤੇਹ ਨਸੀਬ ਤਿਨ੍ਹਾਂ ਨੂੰ ਜਿਨਾ ਹਿੰਮਤ ਯਾਰ ਬਣਾਈ" ਅਤੇ "ਮੂਰਖ ਲੋਕ ਸਦਾ ਸੁਖ ਲੈਂਦੇ ਤੇ ਰੋਜ਼ ਕਮਾਵਣ ਪੈਸਾ; ਨਾਂਹ ਕਿਛ ਊਚ ਨਾਂਹ ਪਛਾਣਨ ਤੇ ਪ੍ਰੇਮ ਨਾਂਹ ਜਾਣਨ ਕੈਸਾ" ਜਿਹੇ ਕਿੰਨੇ ਹੀ ਨੀਤੀ ਬਚਨ ਵੀ ਮਕਬੂਲ ਹਨ।

ਇਸ ਤੋਂ ਇਲਾਵਾ ਬੁੱਲ੍ਹੇ ਸ਼ਾਹ ਦੇ ਕਥਨ "ਬੁੱਲ੍ਹਿਆ ਰੱਬ ਦਾ ਕੀ ਪਾਉਣਾ, ਇਧਰੋਂ ਪੁਟਣਾ ਏਧਰ ਲਾਉਣਾ" ਤੇ "ਨਾ ਕਹੂੰ ਅਬ ਕੀ ਨਾ ਤਬ ਕੀ; ਹੋਤੇ ਨਾ ਗੁਰੂ ਗੋਬਿੰਦ ਸਿੰਘ ਤੋ ਸੁੰਨਤ ਹੋਤੀ ਸਭ ਕੀ" ਅਤੇ "ਬੁੱਲ੍ਹੇ ਨਾਲੋਂ ਚੁੱਲਾ ਚੰਗਾ ਜਿਸ ਤੇ ਤਾਮ ਪਕਾਈਦਾ, ਰੰਘੜ ਨਾਲੋਂ ਖੰਘਰ ਚੰਗਾ, ਜਿਸਤੇ ਪੈਰ ਘਸਾਈਦਾ; ਇੱਟ ਖੜੱਕਾ, ਦੁੱਕੜ ਵੱਜੇ, ਨਾਲੇ ਤਪੇ ਚੁੱਲਾ, ਏਸੇ ਗੱਲ ਵਿਚ ਰੱਬ ਰਾਜੀ, ਤੇ ਏਸੇ ਗੱਲ ਵਿਚ ਬੁੱਲ੍ਹਾ" ਅਜ ਵੀ ਜ਼ਿੰਦਗੀ ਦਾ ਯਥਾਰਥ ਬਿਆਨ ਕਰਦੇ ਹਨ। ਜ਼ਿਕਰਯੋਗ ਹੈ ਕਿ ਇਨ੍ਹਾਂ ਮਹਾਂਪੁਰਖਾਂ ਦੇ ਨੀਤੀ-ਬਚਨ ਸਾਡੇ ਜਨਸਧਾਰਨ ਦੇ ਜੀਵਨ ਵਿਚ ਇੰਨੇ ਪ੍ਰਸਿੱਧ ਹੋ ਚੁੱਕੇ ਹਨ ਕਿ ਇਹ ਹੁਣ ਹਰ ਬੰਦੇ ਦੀ ਜ਼ੁਬਾਨ 'ਤੇ ਹਨ।

ਇਸ ਤਰ੍ਹਾਂ ਹੀ ਸ਼ਾਹ ਮੁਹੰਮਦ ਤੇ ਸਾਡੀ ਪਿਛਲੀ ਸਦੀ ਦੇ ਸਾਧੂ ਦਯਾ ਸਿੰਘ ਆਰਿਫ਼, ਸ਼ੇਰ ਸਿੰਘ ਸੰਦਲ ਤਖਤੂਪੁਰਾ, ਗੁਰਦਿੱਤ ਸਿੰਘ ਗੰਗਾ-ਨਥਾਣਾ, ਬਾਬੂ ਰਜਬ ਅਲੀ, ਫ਼ਕੀਰ ਮੁਹੰਮਦ ਸੁਲੇਮਾਨ ਆਇਸ਼, ਪੰਡਿਤ ਬੀਰਬਲ ਘੱਲਕਲਾਂ, ਮਾਘੀ ਸਿੰਘ ਗਿੱਲ, ਸਾਧੂ ਸਦਾ ਰਾਮ, ਸੰਤ ਕਵੀ ਧਿਆਨ ਸਿੰਘ, ਚੰਦ ਸਿੰਘ ਮਰਾਝ, ਕਰਨੈਲ ਸਿੰਘ ਪਾਰਸ ਤੇ ਪ੍ਰੋ: ਕਰਮ ਸਿੰਘ ਜਿਹੇ ਕਿੱਸਾਕਾਰਾਂ, ਕਵੀਸ਼ਰਾਂ ਤੇ ਢਾਡੀਆਂ ਦੇ ਨੀਤੀ ਬਚਨ ਅਜ 'ਲੋਕ ਸਿਆਣਪਾਂ' ਦੇ ਖਜ਼ਾਨੇ ਬਣ ਚੁੱਕੇ ਹਨ। ਪਰ ਅਫ਼ਸੋਸ ਕਿ ਸਾਨੂੰ ਆਪਣੇ ਵਿਰਸੇ ਦੀ ਇਸ ਨਾਯਾਬ ਦੌਲਤ ਤੇ ਸਰਮਾਏ ਦਾ ਪਤਾ ਹੀ ਨਹੀਂ ਹੈ।

ਇਸ ਸੰਦਰਭ ਵਿਚ ਸਾਡੇ ਸ਼ਾਨਦਾਰ ਸਭਿਆਚਾਰ ਦੇ ਵਡੇਰਿਆਂ-ਵਡਿਕਿਆਂ ਦੀਆਂ ਸਾਡੇ ਸਮਾਜਿਕ ਜੀਵਨ ਪ੍ਰਤੀ ਕਦਰਾਂ-ਕੀਮਤਾਂ ਨੂੰ ਬਿਆਨਦੇ ਹੋਏ ਵੰਨਗੀ ਮਾਤਰ ਕੁਝ ਕੁ ਕਥਨ ਪਾਠਕਾਂ ਦੀ ਜਾਣਕਾਰੀ ਲਈ ਇਥੇ ਦੇਣੇ ਯੋਗ ਹੋਣਗੇ। ਸਭ ਤੋਂ ਪਹਿਲਾਂ ਤਾਂ ਲੌਕਿਕ ਸਾਹਿਤ ਦੇ ਇਹ ਪਿਤਾਮੇ ਕਿੱਸਾਕਾਰ ਤੇ ਕਵੀਸ਼ਰ ਆਪਣੀ ਰਚਨਾ ਨੂੰ 'ਧਰਤੀ ਜੇਡ ਗਰੀਬ ਨਾ ਕੋਈ, ਇੰਦਰ ਜੇਡ ਨਾ ਦਾਤਾ, ਬ੍ਰਹਮਾ ਜੇਡ ਨਾ ਪੰਡਿਤ ਕੋਈ, ਸੀਤਾ ਜੇਡ

ਨਾ ਮਾਤਾ; ਲਛਮਣ ਜੇਡ ਜਤੀ ਨਾ ਕੋਈ, ਰਾਮ ਜੇਡ ਨਾ ਭਰਾਤਾ, ਨਾਨਕ ਜੇਡ ਭਗਤ ਨਾ ਕੋਈ, ਜਿਨ ਹਰਿ ਕਾ ਨਾਮ ਪਛਾਤਾ; ਦੁਨੀਆਂ ਮਾਣ ਕਰਦੀ,ਰੱਬ ਸਭਨਾ ਦਾ ਦਾਤਾ' ਜਿਹੇ ਧਾਰਮਿਕ ਮੰਗਲਾਚਰਣਾਂ ਤੋਂ ਸ਼ੁਰੂ ਕਰਦੇ ਸਨ। ਫਿਰ ਜ਼ਿਕਰਯੋਗ ਹੈ ਕਿ ਸਾਧੂ-ਸੰਤ ਜ਼ਿਆਦਾਤਰ ਸੰਗਤਾਂ ਨੂੰ ਨਾਲ ਮਿਲਾ ਕੇ ਧਾਰਨਾ ਨਾਲ ਧਾਰਮਿਕ ਗਾਇਨ ਕਰਦੇ ਸਨ। ਇਸ ਤੋਂ ਇਲਾਵਾ ਤਕਰੀਬਨ ਸਾਰੇ ਕਿੱਸਾਕਾਰਾਂ, ਕਵੀਸ਼ਰਾਂ ਤੇ ਗਵੰਤਰੀਆਂ ਨੇ ਕਿਸੇ ਨਾ ਕਿਸੇ ਰੂਪ ਵਿਚ ਸਾਡੇ ਸਦੀਆਂ ਪੁਰਾਣੇ "ਵੇਲਾਂ ਧਰਮ ਦੀਆਂ ਵਿਚ ਦਰਗਾਹ ਦੇ ਹਰੀਆਂ" ਜਿਹੇ ਲੋਕ ਸੂਤਰਾਂ ਨੂੰ ਅਲਾਇਆ ਹੈ।

ਇਸ ਪ੍ਰਸੰਗ ਵਿਚ ਕੁਝ ਕੁ ਹੋਰ ਕਿੱਸਾਕਾਰਾਂ ਦੇ ਨੀਤੀ ਬਚਨਾਂ ਜਿਹੇ ਕਥਨ ਇਸ ਪ੍ਰਕਾਰ ਹਨ। ਇਕ ਬਹੁਤ ਹੀ ਪ੍ਰਸਿੱਧ ਕਿੱਸੇ 'ਜ਼ਿੰਦਗੀ ਬਿਲਾਸ' ਦੇ ਰਚੇਤਾ ਸਾਧੂ ਦਯਾ ਸਿੰਘ ਆਰਿਫ਼ ਨੇ ਤਾਂ ਮਨੁੱਖੀ ਜ਼ਿੰਦਗੀ ਨੂੰ ਪੜਾਅ ਵਾਰ ਬਿਆਨਣ ਵਿਚ ਸ਼ੇਕਸਪੀਅਰ ਦੀ ਕਵਿਤਾ 'ਸੈਵਨ ਸਟੇਜਿਜ਼ ਆਫ਼ ਮੈਨ' ਨੂੰ ਵੀ ਮਾਤ ਪਾ ਦਿੱਤੀ ਹੈ। ਇਸ ਪ੍ਰਸੰਗ ਵਿਚ ਉਸ ਦਾ ਬੰਦੇ ਦੀ ਜ਼ਿੰਦਗੀ ਦੇ 19ਵੇਂ ਸਾਲ ਬਾਰੇ ਇਕ ਪ੍ਰਸਿੱਧ ਕਥਨ ਹੈ "ਉੱਨੀਂ ਸਾਲ ਵਿਚ ਉਤ ਨਾ ਸੋਚਿਆ ਤੈਂ, ਸਦਾ ਨਹੀਂ ਆਰਾਮ ਦੀ ਘੜੀ ਰਹਿਣੀ, ਖਾ ਲੈ, ਖਰਚ ਲੈ, ਪੁੰਨ ਤੇ ਦਾਨ ਕਰ ਲੈ, ਦੌਲਤ ਵਿਚ ਜ਼ਮੀਨ ਦੇ ਪੜੀ ਰਹਿਣੀ; ਕਿਹੜੀ ਗੱਲ ਤੇ ਖ਼ੁਦੀ ਗੁਮਾਨ ਕਰਦਾ, ਸਦਾ ਨਹੀਂ ਜੇ ਹੁਸਨ ਦੀ ਝੜੀ ਰਹਿਣੀ"।

ਸ਼ਾਹ ਮੁਹੰਮਦ ਆਪਣੇ ਬਹੁਤ ਹੀ ਮਕਬੂਲ ਕਿੱਸੇ 'ਜੰਗ ਸਿੰਘਾਂ ਤੇ ਫਿਰੰਗੀਆਂ' ਵਿਚ "ਸ਼ਾਹ ਮੁਹੰਮਦਾ ਗੱਲ ਤਾਂ ਸੋਈ ਹੋਣੀ, ਜਿਹੜੀ ਕਰੇਗਾ ਖਾਲਸਾ ਪੰਥ ਮੀਆਂ" ਅਤੇ "ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ, ਫ਼ੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੀ" ਜਿਹੇ ਯਥਾਰਥ ਭਰਪੂਰ ਕਥਨ ਕਰਦਾ ਹੈ।

ਇਉਂ ਹੀ ਫ਼ਕੀਰ ਮੁਹੰਮਦ ਸੁਲੇਮਾਨ ਆਇਸ਼ ਦਾ ਇਕ ਨੀਤੀ ਭਰਪੂਰ ਕਥਨ ਹੈ "ਮੁੱਢੋਂ ਮਰਦ ਦੀ ਰੀਤ ਗੁਨਾਹ ਕਰਨਾ, ਫਜ਼ਲੋਂ ਬਖਸ਼ਦਾ ਕੰਮ ਗਫ਼ੂਰ ਦਾ ਈ, ਫਾਨੀ ਜੱਗ ਦੇ ਹੌਸਲੇ ਟੁੱਟ ਚੁੱਕੇ, ਬਾਕੀ ਆਸਰਾ ਸਿਰਫ ਹਜ਼ੂਰ ਦਾ ਈ।" ਇਸ ਤਰ੍ਹਾਂ ਹੀ ਸੰਤ ਕਵੀ ਧਿਆਨ ਸਿੰਘ ਦਾ ਸੁਖਨ "ਦੁਰਗਾ ਪਾਠ ਬਣਾਇਆ, ਸੱਭੇ ਪਉੜੀਆਂ; ਜਿਨ ਇਹ ਗਾਇਆ, ਫਿਰ ਜੂਨ ਨ ਆਇਆ"। ਲੁਧਿਆਣਾ ਵਾਸੀ ਪ੍ਰੋ: ਗੁਰਚਰਨ ਸਿੰਘ ਸੇਕ ਇਸ ਪ੍ਰਥਾਇ "ਪਾਠ ਕਰਨਾ ਜਿਉਂ ਸੱਦਣਾ, ਦੂਰੋਂ ਆਪਣਾ ਬਾਪ, ਇਸ ਤੋਂ ਉੱਤਮ ਸੇਕ ਜੀ, ਕਰਨਾ ਰੱਬ ਦਾ ਜਾਪ" ਜਿਹਾ ਇਕ ਸੁਖਨ ਅਲਾਉਂਦਾ ਹੈ। ਬਾਪੂ ਕਰਨੈਲ ਸਿੰਘ ਪਾਰਸ ਰਾਮੂਵਾਲੀਆ ਇਸ ਧਰਤੀ 'ਤੇ ਬੰਦੇ ਦੇ ਆਉਣ-ਜਾਣ ਨੂੰ ਆਪਣੀ ਕਵੀਸ਼ਰੀ "ਜੱਗ ਜੰਕਸ਼ਨ ਰੇਲਾਂ ਦਾ, ਗੱਡੀ ਇਕ ਆਵੇ ਇਕ ਜਾਵੇ" ਵਿਚ "ਰਲ ਸੰਗ ਕਾਫ਼ਲੇ ਦੇ, ਛੇਤੀ ਬੰਨ੍ਹ ਬਿਸਤਰਾ ਕਾਫ਼ਿਰ; ਕਈ ਪਹਿਲੀ ਡਾਕ ਚੜ੍ਹੇ; ਬਾਕੀ ਟਿਕਟਾਂ ਲੈਣ ਮੁਸਾਫ਼ਿਰ" ਦੀ ਤਸ਼ਬੀਹ ਦਿੰਦਾ ਹੈ।

ਇੰਝ ਹੀ ਨੀਤੀ ਬਚਨਾਂ ਦੀ ਲਗਾਤਾਰਤਾ ਵਿਚ ਮਾਲਵੇ ਦੇ ਮਸ਼ਹੂਰ ਕਿੱਸਾਕਾਰ ਮਾਘੀ ਸਿੰਘ ਗਿੱਲ ਸਾਡੇ ਸਮਾਜਿਕ ਮਾਹੌਲ ਸਬੰਧੀ ਬੜਾ ਢੁਕਵਾਂ ਕਥਨ ਕਰਦਾ ਹੈ ਕਿ ਅਜ ਆਪਸੀ ਈਰਖਾ ਖਹਿਬਾਜ਼ੀ ਦੇ ਕਾਰਨ ਚੁੱਲ੍ਹੇ ਨੂੰ ਚੁੱਲ੍ਹੇ ਨੂੰ ਢਾਹ ਰਿਹਾ ਹੈ। ਇਸ ਪ੍ਰਥਾਇ ਉਹ ਲਿਖਦਾ ਹੈ ਕਿ "ਵੱਢ-ਵੱਢ ਖਾਵੇ ਚੁੱਲ੍ਹਾ, ਚੁੱਲ੍ਹੇ ਨੂੰ ਪੰਜਾਬੀਆਂ ਦਾ; ਮੌਤ ਦਾ ਸ਼ਿਕਾਰ ਗਿੱਲ ਹੁੰਦੇ ਕਈ ਹੈ'।

ਆਹ ਸੋਹਣਿਆ ਵੇ ਜੱਗ ਜਿਉਂਦਿਆਂ ਦੇ ਮੇਲੇ। (ਪਾਰਸ)
ਜੀ ਨੀ ਜਾਣ ਨੂੰ ਕਰਦਾ, ਰੰਗਲੀ ਦੁਨੀਆਂ ਤੋਂ।
ਮੇਲਾ ਵੇਖਦੀਏ ਮੁਟਿਆਰੇ ਮੇਲਾ ਤੈਨੂੰ ਵੇਖਦਾ।
ਜਿਹਾ ਦੇਖ ਲਿਆ ਜਰਗ ਦਾ ਮੇਲਾ, ਜਿਹੀ ਤੇਰੀ ਗੁੱਤ ਵੇਖ ਲੀ। (ਮੇਲਿਆਂ ਵਿਚ)
ਕਿਥੇ ਚੱਲਿਆਂ ਬੂਬਨਿਆਂ ਸਾਧਾ, ਛੇੜ ਕੇ ਭਰਿੰਡ ਰੰਗੀਆਂ (ਸਾਧਾਂ ਵਿਚ)
ਦਾਖੀਂ ਹੱਥ ਨਾ ਅੱਪੜੇ, ਆਖੇ ਥੂਹ ਕੌੜੀ (ਨੀਤੀ ਬਚਨ)
ਕੁੱਤਿਆਂ ਦੇ ਲੱਕਿਆਂ ਦਰਿਆ ਪਲੀਤ ਨਹੀਂ ਹੁੰਦਾ
ਸੱਪ ਦੇ ਮੂੰਹ ਕਿਰਲੀ, ਖਾਏ ਤਾਂ ਕੋਹੜੀ ਛੱਡੇ ਤਾਂ ਕਲੰਕੀ'
ਔਲੇ ਦਾ ਖਾਧਾ ਤੇ ਸਿਆਣੇ ਦਾ ਆਖਿਆ ਬਾਅਦ ਵਿਚ ਸੁਆਦ ਦਿੰਦਾ ਹੈ
ਸਲਾਮ ਪਿਛੇ ਕਾਜੀ ਨਹੀਂ ਰੁਸਾਈਦਾ
ਸਿੱਕਾ ਆਪਣਾ ਖੋਟਾ, ਬਾਣੀਏ ਨੂੰ ਕੀ ਦੋਸ਼
ਮਾਂ ਦੀਏ ਰਾਮ ਰੱਖੀਏ; ਨੀਅਤ ਨਾ ਮਾੜੀ ਰੱਖੀਏ
ਮੂੰਹਾਂ ਨੂੰ ਮੁਲ੍ਹਾਜੇ ਸਿਰਾਂ ਨੂੰ ਸਲਾਮਾਂ
ਸ਼ੇਰਾਂ ਦੀਆਂ ਬੈਠਕਾਂ, ਗਿੱਦੜ ਕਰਨ ਕਲੋਲ
ਨੌਂਹਾਂ ਨਾਲੋਂ ਕਦੇ ਮਾਸ ਨਹੀਂ ਟੁਟਦਾ
ਵਾਦੜੀਆਂ-ਸਜਾਦੜੀਆਂ ਨਿਭਣ ਸਿਰਾਂ ਦੇ ਨਾਲ
ਵਾਹ ਕਰਮਾਂ ਦੇ ਬਲੀਆ, ਰਿੱਧੀ ਖੀਰ ਤੇ ਹੋ ਗਿਆ ਦਲੀਆ
ਟਕੇ ਦੀ ਹਾਂਡੀ ਗਈ, ਕੁੱਤੇ ਦੀ ਜਾਤ ਪਛਾਣੀ ਗਈ
ਜਦੋਂ ਜਾਲ ਫਾਂਧੀਆਂ ਨੇ ਪਾਇਆ; ਨੈਣ ਭਰ ਰੋਈ ਮੱਛਲੀ
ਢਾਈ ਘਰ ਡੈਣ ਵੀ ਛਡ ਲੈਂਦੀ ਹੈ। (ਨੀਤੀ ਬਚਨ)
ਸੱਚ ਮਿਰਚਾਂ ਝੂਠ ਗੁੜ, ਸੱਚ ਆਖਣਾ ਅੱਧੀ ਲੜਾਈ। (ਨੀਤੀ ਬਚਨ)
ਮਿਲੀ ਦਾਤ : ਵਿਸਰਿਆ ਦਾਤਾਰ। (ਨੀਤੀ ਬਚਨ)
ਬੀਬੀ ਪੜ੍ਹਦੀ ਗੁਰਾਂ ਦੀ ਬਾਣੀ, ੳ ਅ ਘੱਟ ਜਾਣਦੀ। (ਨੀਤੀ ਬਚਨ)

ਕੀੜੀਆਂ ਜੇ ਕਹਿਣ ਅਸੀਂ ਉਡ ਕੇ ਅਕਾਸ਼ ਜਾਣਾ,
ਮੱਛਰਾਂ ਦਾ ਜਲ ਹਾਥੀਆਂ ਨੂੰ ਲਲਕਾਰ ਦਾ।

ਖੈਰ! ਮੌਜੂਦਾ ਤਹਿਜ਼ੀਬ ਦੇ ਦੌਰੇ-ਦੌਰਾਂ ਅਨੁਸਾਰ ਸਾਡੇ ਸਭਿਆਚਾਰ ਵਿਚ ਸਾਡੀਆਂ ਨੈਤਿਕ ਤੇ ਸਮਾਜਿਕ ਕਦਰਾਂ-ਕੀਮਤਾਂ ਦੇ ਸਬੰਧ ਵਿਚ ਕਾਫੀ ਗਿਰਾਵਟ ਆ ਗਈ ਹੈ। ਇਸ ਪ੍ਰਸੰਗ ਵਿਚ ਸਾਡੇ ਤਿਉਹਾਰ ਤੇ ਮੇਲੇ ਮਨੁੱਖ ਦੀ ਖੁਸ਼ ਰਹਿਣ ਦੀ ਜਨਮ ਜਾਤ ਤਾਂਘ ਦਾ ਕੇਂਦਰ ਬਿੰਦੂ ਰਹੇ ਹਨ। ਪਰ ਇਥੇ ਗੌਰਤਲਬ ਹੈ ਕਿ 1960 ਵਿਆਂ ਤੋਂ ਬਾਅਦ ਸਾਡੇ ਤਿਉਹਾਰਾਂ, ਮੇਲੇ-ਗੇਲਿਆਂ, ਘੋਲਾਂ-ਛਿੰਝਾਂ, ਭੰਡਾਂ ਦੇ ਕਲੋਲ, ਬਾਜ਼ੀਗਰਾਂ ਤੇ ਨਟਾਂ ਦੀਆਂ ਕਲਾਬਾਜ਼ੀਆਂ ਅਤੇ ਖੁਸ਼ੀ-ਗਮੀ ਦੇ ਮੌਕਿਆਂ ਦਾ ਸਭਿਆਚਾਰਕ ਰੂਪ-ਰੰਗ ਹੀ ਤਬਦੀਲ ਹੋ ਚੁੱਕਾ ਹੈ। ਬੇਸ਼ੱਕ ਇਹ ਠੀਕ ਹੈ ਕਿ ਸਾਡੇ ਦੇਸ਼ ਤੇ ਸਮਾਜ ਦੇ ਰਾਜਨੀਤਿਕ, ਸਮਾਜਿਕ ਤੇ ਆਰਥਿਕ ਉਤਰਾਵਾਂ-ਚੜ੍ਹਾਵਾਂ ਨੇ ਸਾਡੀ ਜੀਵਨਸ਼ੈਲੀ ’ਤੇ ਅਕਸਰ ਹੀ ਡੂੰਘਾ ਅਸਰ ਪਾਇਆ ਹੈ; ਪਰ ਇਸ ਦੇ ਬਾਵਜੂਦ ਵੀ ਭਾਰਤ ਦੀ ਸੰਸਕ੍ਰਿਤੀ ਤੇ ਸਭਿਆਚਾਰ ਨੇ ਮੇ ਲਿਆਂ, ਛਿੰਜਾਂ ਤੇ ਖੁਸ਼ੀ ਦੇ ਮੌਕਿਆਂ ਦੇ ਰੂਪ ਵਿੱਚ ਹਾਸਿਆਂ-ਖੇੜਿਆਂ ਦੇ ਪਿੜਾਂ ਨੂੰ ਬਹੁਤ ਲੰਮਾ ਸਮਾਂ ਸੰਭਾਲੀ ਰੱਖਿਆ ਹੈ।

ਬਹਿਰਹਾਲ, ਇਹ ਇਕ ਅਜਬੋ-ਗਜ਼ਬ ਸੱਚ ਹੈ ਕਿ ਹੁਣ ਅਜੋਕੇ ਆਦਮੀ ਦੀ ਸੋਚ ਤੇ ਪ੍ਰੇਸ਼ਾਨੀਆਂ ਦੇ ਅਸਰ ਤਹਿਤ ਸਾਡੇ ਮੇਲਿਆਂ ਦਾ ਸਰੂਪ ਬਹੁਤ ਬਦਲ ਗਿਆ ਹੈ। ਇਹ ਅਤਿਕਥਨੀ ਨਹੀਂ ਹੋਵੇਗੀ ਕਿ ਸਾਡੇ ਮੇਲੇ ਤੇ ਛਿੰਝਾਂ ਘਟਦੇ-ਘਟਦੇ; ਹੁਣ ਬੱਸ ਬੀਤੇ ਕੱਲ੍ਹ ਦੀ ਬਾਤ ਬਣ ਰਹੇ ਹਨ। ਸਾਡੇ ਤਿਉਹਾਰਾਂ ਤੇ ਮੇਲਿਆਂ ਦਾ ਬੁਨਿਆਦੀ ਮੰਤਵ ਤਾਂ ਇਹ ਹੈ ਕਿ ਅਸੀਂ ਸਾਂਝੇ ਤੌਰ ’ਤੇ ਆਪਣੀ ਖੁਸ਼ੀ ਦਾ ਪ੍ਰਗਟਾਵਾ ਕਰੀਏ ਤੇ ਖੁਸ਼ੀ-ਖੇੜੇ ਦੋਨੋਂ-ਦੋਨੋਂ ਹੱਥੀਂ ਵੰਡੀਏ।

ਇਸ ਪ੍ਰਥਾਇ ਬੇਸ਼ੱਕ ਹਾਲੇ ਵੀ ਪੰਜਾਬ ਵਿਚ ਕੁਝ ਕੁ ਮੇਲੇ ਮਨਾਏ ਜਾਂਦੇ ਹਨ ਜੋ ਕਿ ਸਾਡੀ ਸੰਸਕ੍ਰਿਤੀ ਦੀ ਧਰੋਹਰ ਵਜੋਂ ਸੰਸਾਰ ਭਰ ਵਿਚ ਜਾਣੇ ਜਾਂਦੇ ਹਨ। ਇਸ ਪ੍ਰਸੰਗ ਵਿਚ ਇਹ ਜ਼ਿਕਰਯੋਗ ਹੈ ਕਿ ਮੁਕਤਸਰ ਦੀ ਮਾਘੀ, ਤਲਵੰਡੀ ਸਾਬੋ ਦੀ ਵਿਸਾਖੀ, ਅੰਮ੍ਰਿਤਸਰ ਸਾਹਿਬ ਦੀ ਦੀਵਾਲੀ ਅਤੇ ਸ੍ਰੀ ਅਨੰਦਪੁਰ ਸਾਹਿਬ ਦਾ ਹੋਲਾ ਮਹੱਲਾ ਅਤੇ ਸ੍ਰੀ ਸਚਖੰਡ ਹਜ਼ੂਰ ਸਾਹਿਬ ਦਾ ਦੁਸਿਹਰਾ ਪ੍ਰਸਿੱਧ ਤਿਉਹਾਰ ਮੰਨੇ ਗਏ ਹਨ। ਇਸ ਸਬੰਧ ਵਿਚ ਧਾਰਮਿਕ ਪੱਖੋਂ ਸਾਡੇ ਸ਼ਹੀਦੀ ਜੋੜ ਮੇਲੇ ਤੇ ਗੁੱਗਾ ਨੌਮੀ ਅਤੇ ਸਭਿਆਚਾਰ ਦੇ ਪੱਖੋਂ ਜਗਰਾਉਂ ਦੀ ਰੋਸ਼ਨੀ, ਛਪਾਰ ਦਾ ਮੇਲਾ, ਜਰਗ ਦਾ ਮੇਲਾ, ਮਲੇਰਕੋਟਲੇ ਵਿਚ ਹੈਦਰ ਸ਼ੇਖ ਦੇ ਮੇਲੇ ਜਿਹੇ ਕਈ ਮੇਲੇ ਮਨਾਏ ਜਾਂਦੇ ਹਨ। ਪਰ ਜ਼ਾਹਿਰ ਹੈ ਕਿ ਇਨ੍ਹਾਂ ਦੀ ਪਹਿਲਾਂ ਵਾਲੀ ਸਭਿਆਚਾਰਕ ਦਿਖ ਨਹੀਂ ਰਹੀ। ਇਸ ਵਾਸਤੇ ਸਾਨੂੰ ਪੰਜਾਬ ਦੇ ਖੁਸ਼ਰੰਗ ਸਮਾਜ ਤੇ ਅਮੀਰ ਸਭਿਆਚਾਰ ਦੀ ਦੁਬਾਰਾ ਤਾਬੀਰ ਤੇ ਤਾਮੀਰ ਕਰਨ ਵਾਸਤੇ ਆਪਣੇ ਤਿਉਹਾਰਾਂ ਤੇ ਮੇਲਿਆਂ ਨੂੰ ਪੂਰਨ ਤੌਰ ’ਤੇ ਧਾਰਮਿਕ ਤੇ ਸਭਿਆਚਾਰਕ ਰੰਗਣਾ ਦੇਣ ਦੀ ਲੋੜ ਹੈ।

ਗੌਰਤਲਬ ਹੈ ਕਿ ਆਪਣੇ ਆਲੇ-ਦੁਆਲੇ ਤੇ ਸਮਾਜ ਵਿਚ ਹਾਸੇ-ਖੁਸ਼ੀਆਂ ਸਿਰਜਣ

ਦੀ ਅਹਿਮੀਅਤ ਦੇ ਸਬੰਧ ਵਿਚ ਇਕ ਅਮਰੀਕਨ ਵਿਦਵਾਨ ਲੇਖਕਾ ਐਲਾ ਵੀਲਰ ਵਿਲਕੌਕਸ ਦਾ ਕਹਿਣਾ ਹੈ ਕਿ ਜਦੋਂ ਤੁਸੀਂ ਹੱਸਦੇ ਹੋ ਤਾਂ ਦੁਨੀਆਂ ਤੁਹਾਡੇ ਨਾਲ ਹਸਦੀ ਹੈ ਤੇ ਜਦੋਂ ਤੁਸੀਂ ਰੋਂਦੇ ਹੋ ਤਾਂ ਤੁਸੀਂ ਇਕੱਲੇ ਹੀ ਰੋਂਦੇ ਹੋ। ਇਸ ਵਾਸਤੇ ਕਿਹਾ ਗਿਆ ਹੈ ਕਿ ਖੁਸ਼ੀ ਵੰਡਣ ਨਾਲ ਵਧਦੀ ਹੈ ਤੇ ਦੁੱਖ ਸਾਂਝਾ ਕਰਨ ਨਾਲ ਘਟਦਾ ਹੈ।

ਬੇਸ਼ੱਕ ਇਸ ਪ੍ਰਸੰਗ ਵਿਚ ਲਿਉ ਟਾਲਸਟਾਏ ਜਿਹੇ ਵਿਦਵਾਨ ਚਿੰਤਕ ਦੀ ਇਕ ਬੜੀ ਡੂੰਘੀ ਸਮਾਜਿਕ ਟਿੱਪਣੀ ਵੀ ਹੈ ਕਿ "ਸਾਰੇ ਪਰਿਵਾਰ ਖੁਸ਼ ਤਾਂ ਇਕੋ ਜਿਹੇ ਹੀ ਤੌਰ-ਤਰੀਕੇ ਨਾਲ ਹੁੰਦੇ ਹਨ, ਪਰ ਉਹ ਉਦਾਸ ਤੇ ਨਾਂਖੁਸ਼ ਆਪੋ-ਆਪਣੇ ਸੋਚ ਤੇ ਢੰਗ-ਤਰੀਕੇ ਨਾਲ ਹੁੰਦੇ ਹਨ"। ਇਹ ਠੀਕ ਹੈ ਕਿ ਅਸੀਂ ਆਪਣੇ ਜੀਵਨ ਵਿਚ ਖੁਸ਼ ਤਾਂ ਸਿਰਫ਼ ਖੁਸ਼ੀ ਦੇ ਸਬੱਬਾਂ ਨਾਲ ਹੀ ਹੁੰਦੇ ਹਾਂ, ਪਰ ਸਾਡੀ ਉਦਾਸੀ ਤੇ ਗਮੀ ਦੇ ਪਿਛੇ ਸਾਡੇ ਆਪੋ-ਆਪਣੇ ਜਿਹੇ ਵੱਖੋ-ਵੱਖ ਕਾਰਣ ਹੁੰਦੇ ਹਨ। ਜ਼ਾਹਿਰ ਹੈ ਕਿ ਸਾਡੀਆਂ ਖੁਸ਼ੀਆਂ ਦੇ ਪਿਛੇ ਸਾਡੀ ਚੜ੍ਹਦੀ ਕਲਾ ਤੇ ਚਾਵਾਂ-ਉਮੰਗਾਂ ਦਾ ਪ੍ਰਗਟਾਵਾ ਹੁੰਦਾ ਹੈ, ਪਰ ਸਾਡੇ ਰੋਣਿਆਂ-ਧੋਣਿਆਂ ਪਿਛੇ ਸਾਡੀ ਢਹਿੰਦੀ ਕਲਾ ਤੇ ਦਿਲਗੀਰ ਮਾਨਸਿਕਤਾ ਹੁੰਦੀ ਹੈ।

ਬੇਸ਼ੱਕ ਸਾਡੀ ਸਮੁੱਚੀ ਮਾਨਸਿਕਤਾ ਪ੍ਰਤੀ ਥਾਮਸ ਹਾਰਡੀ ਦਾ ਕਹਿਣਾ ਹੈ ਕਿ ਖੁਸ਼ੀ ਮਨੁੱਖੀ ਦਰਦ ਤੇ ਮਾਨਵਤਾ ਦੇ ਦੁਖਾਂਤ ਵਿਚ ਕਦੇ-ਕਦਾਈ ਵਾਪਰਣ ਵਾਲੀ ਘਟਨਾ ਹੈ। ਸਾਰੀ ਜ਼ਿੰਦਗੀ ਆਦਮੀ ਰੋਂਦਾ ਰਹਿੰਦਾ ਹੈ ਅਤੇ ਕਿਤੇ ਭੁਲ-ਭੁਲੇਖੇ ਹੀ ਹਸਦਾ ਹੈ। ਬੇਸ਼ੱਕ ਹਾਰਡੀ ਦੇ ਇਸ ਵਿਦਵਤਾ ਭਰਪੂਰ ਅਨੁਭਵ ਵਿਚ ਸ਼ੱਕ ਦੀ ਗੁੰਜ਼ਾਇਸ਼ ਬੜੀ ਘਟ ਹੈ, ਪਰ ਅਸੀਂ ਸੁਭਾਗੇ ਹਾਂ ਕਿ ਹਾਰਡੀ ਵਲੋਂ ਦੱਸੀ ਗਈ ਇਸ ਦੁਨੀਆਵੀ ਪ੍ਰਸਿਥਤੀ ਦਾ ਤੋੜ ਬਾਬੇ ਨਾਨਕ ਨੇ ਸਾਨੂੰ "ਅੰਜਣ ਮੇਂ ਨਿਰੰਜਣ ਰਹੀਏ" ਜਿਹੀ ਜੀਵਨ ਸੇਧ ਦੁਆਰਾ ਦਿਤਾ ਹੈ। ਇਸ ਬਰਕਤ ਭਰੀ ਇਲਾਹੀ ਨਹੀਸਤ ਦਾ ਭਾਵ ਇਹ ਹੈ ਕਿ ਦੁਨਿਆਦਾਰੀ ਦੇ ਝਗੜੇ -ਝਮੇਲਿਆਂ ਵਿਚ ਰਹਿੰਦੇ ਹੋਏ ਵੀ ਮਨੁੱਖ ਨੂੰ ਮਾਨਸਿਕ ਤੌਰ ਤੇ ਵਰਿਕਤ ਤੇ ਅਲਿਪਤ ਰਹਿ ਕੇ ਪ੍ਰਸੰਨ-ਚਿੱਤ ਰਹਿਣਾ ਚਾਹੀਦਾ ਹੈ।

ਖੈਰ! ਇਸ ਸੰਸਾਰ ਦਾ ਇਹ ਇਕ ਅਟਲਾਧਾ ਸੱਚ ਹੈ ਕਿ ਜਿਹੜਾ ਮਨੁੱਖ ਹੱਸਦਾ ਹੈ, ਉਹ ਹੀ ਰਾਜ਼ੀ-ਖ਼ੁਸ਼ੀ ਵਸਦਾ-ਰਸਦਾ ਹੈ। ਸਪਸ਼ਟ ਹੈ ਕਿ ਮਨੁੱਖ ਦੀ ਤੰਦਰੁਸਤੀ ਉਸ ਦੀ ਖੁਸ਼-ਰਹਿਣੀ ਤਬੀਅਤ 'ਤੇ ਬੜੀ ਵੱਡੀ ਹਦ ਤਕ ਨਿਰਭਰ ਕਰਦੀ ਹੈ। ਇਸ ਖੁਸ਼ੀ ਤੇ ਤੰਦਰੁਸਤੀ ਦੇ ਪ੍ਰਸੰਗ ਵਿਚ ਅਜੋਕੇ ਮਨੁੱਖ ਨੇ ਇਕ ਬੜੀ ਵੱਡੀ ਵਿਡੰਬਣਾ ਬਣਾ ਰੱਖੀ ਹੈ ਕਿ ਉਹ ਕੁਦਰਤੀ ਖੁਸ਼ੀਆਂ ਤੇ ਹਾਸਿਆਂ ਨੂੰ ਮਸਨੂਈ ਤਮਾਸ਼ੇ ਸਮਝ ਕੇ ਟੈਲੀਵੀਜ਼ਨਾਂ ਤੇ ਫਿਲਮਾਂ ਜਿਹੇ ਮੰਨੋਰੰਜਨ ਦੇ ਸਾਧਨਾਂ ਵਿਚੋਂ ਲਭਦਾ ਫਿਰਦਾ ਹੈ। ਇਹ ਇਉਂ ਹੀ ਹੈ ਕਿ ਜਿਵੇਂ ਅਸੀਂ ਸਿਹਤ ਤੇ ਤੰਦਰੁਸਤੀ ਨੂੰ ਕੁਦਰਤੀ ਪੌਸ਼ਟਿਕ ਖੁਰਾਕ ਦੀ ਬਜਾਏ ਵਿਟਾਮਿਨਾਂ 'ਚੋਂ ਭਾਲ ਰਹੇ ਹਾਂ।

ਇਸ ਪ੍ਰਸੰਗ ਵਿਚ ਨਿਰਸੰਦੇਹ ਹਾਲੇ ਵੀ ਸਾਡੀ ਇਕ ਪੁਰਾਣੀ ਧਾਰਨਾ 'ਹੱਸਦਿਆਂ

ਦੇ ਘਰ ਵਸਦੇ' ਦੁਨੀਆਂ ਦਾ ਸਚ ਸਾਡੇ ਸਾਹਮਣੇ ਸਾਮਰਤਖ ਹੈ ਕਿ ਖੁਸ਼-ਰਹਿਣੇ ਪਰਿਵਾਰ ਤੇ ਹੰਸੂ-ਹੰਸੂ ਕਰਦੇ ਹਸਮੁਖ ਬੰਦੇ ਸੁਖੀ ਵਸਦੇ ਹਨ। ਸਾਡੇ ਕੁਝ ਸਮਾਂ ਪਹਿਲਾਂ ਦੇ ਸਭਿਆਚਾਰ ਵਿਚ ਤਾਂ ਇਹ ਖ਼ੁਸ਼ਰੰਗ ਤੇ ਖ਼ੂਬਸੂਰਤ ਤਸਵੀਰ ਆਮ ਦੇਖਣ ਨੂੰ ਮਿਲਦੀ ਸੀ। ਹੁਣ ਹਾਸਾ-ਖੇੜਾ ਸਾਡਾ ਖਾਸਾ ਹੀ ਨਹੀਂ ਰਹਿ ਗਿਆ, ਬੇਸ਼ੱਕ ਹਸਦਿਆਂ ਦੇ ਘਰ ਤਾਂ ਵਸਦੇ ਹੀ ਹਨ, ਪਰ ਸਵਾਲ ਇਹ ਹੈ ਕਿ ਸਾਡੇ ਸਮਾਜ ਵਿਚ ਹਸਦੇ-ਖੇਡਦੇ ਪਰਿਵਾਰ ਤੇ ਬੰਦੇ ਕਿੰਨੇ ਕੁ ਹਨ। ਸੱਚੀ ਗੱਲ ਤਾਂ ਇਹ ਹੈ ਕਿ ਹੱਸਣ-ਖੇਡਣ ਤੇ ਖੁਸ਼ ਰਹਿਣ ਦੀ ਕਲਾ ਬੜੇ ਘਟ ਬੰਦਿਆਂ ਕੋਲ ਹੀ ਰਹਿ ਗਈ ਹੈ। ਫਿਰ ਸਿਤਮ ਇਹ ਹੈ ਕਿ ਜਿਨ੍ਹਾਂ ਕੋਲ ਹੱਸਣ-ਹਸਾਉਣ ਦੀ ਕੋਈ ਕਲਾ ਹੁੰਦੀ ਹੈ, ਉਨ੍ਹਾਂ ਨੂੰ ਅਸੀਂ ਕਾਮੇਡੀਅਨ ਜਾਂ ਜੋਕਰ ਹੀ ਸਮਝਦੇ ਹਾਂ।

ਖੈਰ! ਇਸ ਪ੍ਰਸੰਗ ਵਿਚ ਇਸ ਦੇ ਉਲਟ ਦੁਨੀਆਂ ਦੀਆਂ ਤਹਿਜ਼ੀਬ ਯਾਫਤਾ ਕੌਮਾਂ ਆਪਣੇ ਹਸਮੁਖ ਸੁਭਾਅ ਤੇ ਹੰਸੂ-ਹੰਸੂ ਕਰਦੇ ਚਿਹਰਿਆਂ ਕਰਕੇ ਜਾਣੀਆਂ ਜਾਂਦੀਆਂ ਹਨ। ਉਨ੍ਹਾਂ ਦੀ ਖ਼ੁਸ਼ੀ ਦਾ ਸਰੋਤ ਆਰਥਿਕ ਖੁਸ਼ਹਾਲੀ ਨਾਲੋਂ ਵਧ ਉਨ੍ਹਾਂ ਦੀ ਮਾਨਸਿਕਤਾ ਹੁੰਦੀ ਹੈ। ਜਪਾਨੀਆਂ ਨੇ ਦੂਜੀ ਸੰਸਾਰ ਜੰਗ ਸਮੇਂ ਤਹਿਸ-ਨਹਿਸ ਹੋ ਕੇ ਵੀ ਮੁਸਕਰਾਉਣ ਦੀ ਰੱਬੀ ਦਾਤ ਨੂੰ ਨਹੀਂ ਭੁਲਾਇਆ। ਤਕਰੀਬਨ ਸਾਰੇ ਯੂਰਪ, ਕੈਨੇਡਾ, ਅਮਰੀਕਾ ਤੇ ਖਾਸ ਤੌਰ 'ਤੇ ਜਾਪਾਨ ਵਿਚ ਸੜਕਾਂ 'ਤੇ ਤੁਰੇ ਜਾਂਦੇ ਲੋਕ ਮੁਸਕਰਾਹਟਾਂ ਵੰਡਦੇ ਜਾਂਦੇ ਹਨ। ਉਥੇ ਜੇ ਕੋਈ ਕਿਸੇ ਅਜਨਬੀ ਕੋਲੋਂ ਦੀ ਵੀ ਮੁਸਕਰਾ ਕੇ ਨਾ ਲੰਘੇ ਤਾਂ ਆਸ-ਪਾਸ ਖੜ੍ਹੇ ਲੋਕ ਇਸ ਦਾ ਬੁਰਾ ਮਨਾਉਂਦੇ ਹਨ। ਇਸ ਤਰ੍ਹਾਂ ਹੀ ਉਥੇ ਉਨ੍ਹਾਂ ਮੁਲਕਾਂ ਦੀਆਂ ਸੜਕਾਂ ਤੋਂ ਲੈ ਕੇ ਘਰਾਂ ਤਕ ਫੁੱਲਾਂ ਦੀਆਂ ਫੁਲਵਾੜੀਆਂ ਤੁਹਾਡਾ ਸੁਆਗਤ ਕਰਦੀਆਂ ਦਿਸਦੀਆਂ ਹਨ।

ਬਹਿਰਹਾਲ, ਅਸੀਂ ਆਪਣੇ ਪੁਰਾਤਨ ਸਭਿਆਚਾਰ ਤੇ ਵਿਰਸੇ ਦੀਆਂ ਟਾਹਰਾਂ ਮਾਰਨੋਂ ਤਾਂ ਨਹੀਂ ਥੱਕਦੇ, ਪਰ ਅਜ ਸਾਡੇ ਪੱਲੇ ਸਭਿਆਚਾਰ ਦੀ ਵਿਰਾਸਤੀ ਦੌਲਤ ਦੀ ਕਾਣੀ-ਕੌਡੀ ਵੀ ਨਹੀਂ ਹੈ। ਅਸੀਂ ਨਵੀਂ ਤਹਿਜ਼ੀਬ ਦੀ ਨਵੀਂ ਰੋਸ਼ਨੀ ਦੇ ਤਰੱਕੀ-ਯਾਫਤਾ ਬਸ਼ਰ ਤਾਂ ਕਹਾਉਂਦੇ ਹਾਂ, ਪਰ ਸਾਡੇ ਚਿਹਰਿਆਂ 'ਤੇ ਨੂਰ ਜਾਂ ਖੁਸ਼ੀ ਵਾਲੀ ਕੋਈ ਗੱਲ ਨਹੀਂ ਜਾਪਦੀ। ਸਗੋਂ ਅਸੀਂ ਆਪਣੇ ਰੋਂਦੂ ਤੇ ਮੁਰਝਾਏ ਜਿਹੇ ਚਿਹਰੇ ਲੈ ਕੇ ਤੁਰੇ ਫਿਰਦੇ ਹਾਂ। ਅਸੀਂ ਮਾਇਆ ਸੰਸਾਰ ਦੇ ਮਾਇਆ ਜਾਲ ਵਿਚ ਉਲਝ ਕੇ ਹਮੇਸ਼ਾਂ ਹੀ ਕਿਸੇ ਨਾ ਕਿਸੇ ਚਿੰਤਾ ਦੇ ਗ੍ਰਸੇ ਫਿਰਦੇ ਹਾਂ।

ਜ਼ਾਹਿਰ ਹੈ ਕਿ ਅਸੀਂ ਆਪਣੀ ਅਮੀਰ ਸੰਸਕ੍ਰਿਤੀ ਤੇ ਪੁਰਖਿਆਂ ਦੀ ਵਿਦਵਤਾ ਦੀ ਗੱਲ ਤਾਂ ਕਰਦੇ ਹਾਂ, ਪਰ ਆਪ ਖੁਦ ਅਖੌਤੀ ਵਿਦਵਤਾ ਤੇ ਝੂਠੀ ਸ਼ਾਨ ਦੇ ਮਖੌਟਿਆਂ ਨੂੰ ਜ਼ਿਆਦਾ ਅਹਿਮੀਅਤ ਦਿੰਦੇ ਹਾਂ। ਜਦੋਂ ਕਿ ਸਾਡੀ ਅਮੀਰ ਸੰਸਕ੍ਰਿਤਕ ਤੇ ਸਭਿਆਚਾਰਕ ਵਿਰਾਸਤ ਦੀ ਤਰਜਮਾਨੀ ਤਾਂ ਸਾਡੀ ਸਦੀਆਂ ਪੁਰਾਣੀ ਲੋਕ ਸਿਆਣਪ "ਹੱਸਦਿਆਂ ਦੇ ਘਰ ਵਸਦੇ" ਤੋਂ ਹੁੰਦੀ ਹੈ, ਪਰ ਅਸੀਂ ਤਾਂ ਕੁਦਰਤੀ ਹਾਸੇ-ਖੇੜੇ ਨੂੰ ਆਪਣੇ ਨੇੜੇ ਵੀ ਨਹੀਂ ਢੁਕਣ ਦਿੰਦੇ। ਇਸ ਤਰ੍ਹਾਂ ਹੀ ਅਸੀਂ ਹੁਣ ਨੇਕ ਕਦਰਾਂ-ਕੀਮਤਾਂ 'ਤੇ ਅਧਾਰਿਤ ਜੀਵਨ

ਸ਼ੈਲੀ ਨੂੰ ਵੀ ਤਕਰੀਬਨ-ਤਕਰੀਬਨ ਤਿਲਾਂਜਲੀ ਹੀ ਦੇ ਚੁੱਕੇ ਹਾਂ।

ਇਸ ਸੰਦਰਭ ਵਿਚ ਰੱਬ ਲਗਦੀ ਗੱਲ ਤਾਂ ਇਹ ਹੈ ਕਿ ਕਿਸੇ ਵੀ ਕੌਮ ਤੇ ਸਮਾਜ ਦਾ ਜੋ ਕੁਝ ਬਾਕੀ ਬਚਦਾ ਹੈ ਤਾਂ ਉਹ ਉਸ ਦੀਆਂ ਆਦਰਸ਼ ਪ੍ਰੰਪਰਾਵਾਂ, ਨੇਕ ਰਵਾਇਤਾਂ ਤੇ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਹੀ ਬਚਦੀਆਂ ਹਨ। ਫਿਰ ਕਿਸੇ ਕੌਮ ਦੀ ਮਰਿਆਦਾ ਪੂਰਨ ਜੀਵਨ ਸ਼ੈਲੀ ਤੇ ਜੀਵਨ ਜਾਚ ਉਸ ਨੂੰ ਦੁਨੀਆਂ ਦੇ ਸਭਿਅਕ ਨਕਸ਼ੇ ’ਤੇ ਲਿਆਉਂਦੀ ਹੈ। ਫਿਰ ਉਸ ਕੌਮ ਦੇ ਆਚਰਣ ਵਿਚ ਪ੍ਰਪਕਤਾ ਤੇ ਪੁਖਤਗੀ ਉਸ ਨੂੰ ਲੋਕਾਈ ਦੇ ਮਾਨਸਿਕ ਚਿਤਰਪਟ ’ਤੇ ਸਦਾ ਲਈ ਉਕਰ ਦਿੰਦੀ ਹੈ। ਅੰਤਿਤਾ ਇਸ ਤਰ੍ਹਾਂ ਸਭਿਆਚਾਰਕ ਪੱਖੋਂ ਕੋਈ ਵੀ ਅਵਾਮ ਅਮਰਤਾ ਦੀ ਪੌੜੀ ਨੂੰ ਪਹੁੰਚ ਜਾਂਦਾ ਹੈ।

ਇਸ ਪ੍ਰਥਾਇ ਦਰਵੇਸ਼ਾਂ ਤੇ ਮਹਾਨ ਪੁਰਖਿਆਂ ਦੀਆਂ ਦਰਗਾਹਾਂ ’ਤੇ ਅਜ ਵੀ ਲੋਕਾਈ ਚਿਰਾਗਾਂ ਕਰਕੇ ਸ਼ਰਧਾ ਸਹਿਤ ਨਤਮਸਤਕ ਹੁੰਦੀ ਹੈ। ਅਜਿਹੇ ਰੱਬ ਦੇ ਬੰਦਿਆਂ ਤੇ ਕੌਮਾਂ ਵਾਸਤੇ ਸੁਲਤਾਨ ਬਾਹੂ ਦਾ ਸੁਖਨ ‘ਨਾਮ ਫਕੀਰ ਤਿਨਾਂ ਦਾ ਬਾਹੂ ਕਬਰ ਜਿਨਾਂ ਦੀ ਜੀਵੇ ਹੂ’ ਸਾਮਰਤਖ ਸੱਚ ਹੋ ਰਿਹਾ ਹੈ। ਇਸ ਦੇ ਉਲਟ ਇਸ ਪ੍ਰਸੰਗ ਵਿਚ ਹੀ ਗੌਰਤਲਬ ਹੈ ਕਿ ਸੰਸਾਰ ਦੇ ਨਕਸ਼ੇ ’ਤੇ ਪਤਾ ਨਹੀਂ ਕਿੰਨੀਆਂ ਸਲਤਨਤਾਂ, ਕਿੰਨੇ ਸੁਲਤਾਨ, ਕਿੰਨੇ ਸਾਮਰਾਜ ਤੇ ਕਿੰਨੇ ਸਮਰਾਟ ਇਸ ਧਰਤੀ ’ਤੇ ਆਏ ਅਤੇ ਚਲਦੇ ਹੋਏ। ਅਜ ਕੋਈ ਨਹੀਂ ਦਸ ਸਕਦਾ ਕਿ ਉਨ੍ਹਾਂ ਨਾਬਰਾਂ ਦੀਆਂ ਪੈੜਾਂ ਕਿਥੇ ਹਨ, ਸਗੋਂ ਉਨ੍ਹਾਂ ਦੀ ਕਬਰ ’ਤੇ ਤਾਂ ਕੋਈ ਦੀਵਾ ਵੀ ਨਹੀਂ ਧਰਦਾ।

ਸ਼ਾਲਾ! ਇਸ ਲਈ ਅਸੀਂ ਆਪਣੇ ਜੀਵਨ ਦੇ ਗਾਡੀ ਰਾਹ ਵਿਚ ਸਦਾਚਾਰ ਤੇ ਹਾਸਿਆਂ-ਖੇੜਿਆਂ ਦੀਆਂ ਮੱਘਦੀਆਂ ਚੰਗਿਆੜੀਆਂ ਨੂੰ ਭਖਾ ਕੇ ਰੱਖੀਏ ਤਾਂ ਕਿ ਅਸੀਂ ਆਪਣੀ ਸਭਿਆਚਾਰਕ ਹੋਂਦ-ਹਸਤੀ ਦੀ ਕੋਈ ਛਾਪ ਲਾ ਜਾਈਏ। ਇਸ ਸਾਰੇ ਸਾਰ-ਵਿਸਥਾਰ ਦਾ ਸਿੱਧਾ-ਪੱਧਰਾ ਸਿੱਟਾ ਇਹ ਹੈ ਕਿ ਅਜ ਹਸਦੇ-ਵਸਦੇ ਪੰਜਾਬੀਆਂ ਨੂੰ ਫਿਰ ਦੁਬਾਰਾ ਤੋਂ ਆਪਣੇ ਨਵਨੀਤ ਸਮਾਜ ਵਿਚ ਖੁਸ਼ੀਆਂ-ਖੇੜੇ ਦੀ ਸਿਰਜਣ ਦੀ ਲੋੜ ਹੈ। ਇਸ ਪ੍ਰਥਾਇ ਸਾਡੇ ਪੁਰਖਿਆਂ ਦੇ ਉਪਦੇਸ਼ ਤੇ ਵਡੇਰਿਆਂ ਦੇ ਬਚਨ ਅਜ ਲੋਕਯਾਨ ਬਣ ਕੇ ਸਾਨੂੰ ਇਕ ਅਟਲਾਧੀਆਂ ਸੱਚਾਈਆਂ ਦੀ ਯਾਦ ਦਿਵਾਉਂਦੇ ਹਨ ਕਿ ਇਹ ਜੀਵਨ ਫ਼ਾਨੀ ਹੈ ਅਤੇ ਇਸ ਜੀਵਨ-ਪੰਧ ਵਿੱਚ ਜੋ ਕੁਝ ਚਿਰ-ਸਥਾਈ ਹੈ ਤਾਂ ਉਹ ਸੁਚੱਜੀ ਜੁਗਤ-ਮੁਕਤ ਨਾਲ ਜੀਵਿਆ ਗਿਆ ਜੀਵਨ ਹੀ ਹੈ।

ਇਸ ਸਬੰਧ ਵਿਚ ਸਮੁੱਚੇ ਸਮਾਜ ਨੂੰ ਇਕ ਲੋਕ ਸੂਤਰ ਬਣ ਚੁਕੇ ਲੋਕ ਗੀਤ “ਹੱਸ ਲਓ ਨੀ ਕੁੜੀਓ, ਖੇਡ ਲਓ ਨੀ ਕੁੜੀਓ, ਹੱਸਣਾ ਖੇਡਣਾ ਰਹਿ ਜਾਊਗਾ, ਕੋਈ ਬੂੱਝੜ ਜਿਹਾ ਜੱਟ ਲੈ ਜਾਊਗਾ” ਪਿਛੇ ਛਿਪੀ ਚੇਤਨਾ ਤੇ ਲੋਕ-ਸਿਆਣਪ ’ਤੇ ਕੰਨ ਧਰਕੇ ਸਮਝਣ ਦੀ ਲੋੜ ਹੈ। ਕਿਉਂਕਿ ਰਾਮਸਤ ਹੋਣ ਤੋਂ ਬਾਅਦ ਜੋ ਕੁਝ ਬਾਕੀ ਬਚਦਾ ਹੈ ਤਾਂ ਉਹ ਸਾਡੇ ਨੇਕ ਕੰਮਾਂ ਦੀ ਯਾਦ ਹੀ ਬਚਦੀ ਹੈ। ਫਿਰ ਇਹ ਵੀ ਸੱਚ ਹੈ ਕਿ ਸਾਡੇ ਨੇਕ

ਸੰਕਲਪਾਂ, ਨੇਕ ਇਰਾਦਿਆਂ ਤੇ ਆਦਰਸ਼ ਕਾਰਜਾਂ 'ਤੇ ਅਧਾਰਿਤ ਕਿਸੇ ਸਮਾਜ ਦਾ ਸਭਿਆਚਾਰ ਆਖਿਰ ਨੂੰ ਅਮਰ ਹੋ ਨਿਬੜਦਾ ਹੈ।

ਖੈਰ! ਰੱਬ ਮਿਹਰ ਕਰੇ ਕਿ ਅਸੀਂ ਹੁਣ ਹੀ ਸਮਾਂ ਰਹਿੰਦੇ-ਰਹਿੰਦੇ 'ਹਸਦਿਆਂ ਦੇ ਘਰ ਵਸਦੇ' ਜਿਹੀਆਂ ਸਦੀਆਂ ਤੋਂ ਪ੍ਰਚਲਿਤ ਸਾਡੀਆਂ ਲੋਕ ਸਿਆਣਪਾਂ ਅਨੁਸਾਰ ਆਪਣੇ ਸੋਹਣੇ ਪੰਜਾਬ ਦੇ ਸੁਵੰਡਣੇ ਸਭਿਆਚਾਰ ਨੂੰ ਪੁਨਰ-ਜਾਗਰਿਤ ਕਰ ਸਕੀਏ। ਇਸ ਪ੍ਰਥਾਇ ਅਸੀਂ ਆਪਣੇ ਸਭਿਆਚਾਰ ਦੀਆਂ ਸਬਰ-ਸੰਤੋਖੀ ਸਾਡੇ ਲਈ ਲਾਜ਼ਮੀ ਹੈ ਕਿ ਅਸੀਂ "ਪੂਰਾ ਸਤਿਗੁਰ ਭੇਟਿਐ, ਪੂਰੀ ਹੋਵੇ ਜੁਗਤਿ। ਹਸੰਦਿਆ, ਖੇਲੰਦਿਆ, ਪੈਨੰਦਿਆ, ਖਾਵੰਦਿਆ ਵਿਚੋਂ ਹੋਵੈ ਮੁਕਤਿ" ਜਿਹੀ ਸੰਥਾ ਨੂੰ ਆਪਣੇ ਮਨਾਂ ਵਿਚ ਵਸਾਈਏ। ਇਉਂ ਹੀ ਸਾਨੂੰ ਪੰਜਾਬ, ਪੰਜਾਬੀ ਤੇ ਪੰਜਾਬੀਅਤ ਦੀਆਂ ਉੱਚੀਆਂ-ਸੁੱਚੀਆਂ ਸਦਾਚਾਰਿਕ ਤੇ ਸਮਾਜਿਕ ਕਦਰਾਂ-ਕੀਮਤਾਂ ਦਾ ਰਵਾਇਤੀ ਮੂੰਹ-ਮੁਹਾਂਦਰਾ ਮੁੜ ਤੋਂ ਉਘੇੜਨ ਦੀ ਅਹਿਮ ਲੋੜ ਹੈ। ਰੱਬ ਭਲਾ ਕਰੇ।



